ੴ ਸਤਿਗੁਰ ਪ੍ਰਸਾਦਿ ॥

ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਇ ॥

# ਸ੍ਰੀ ਗੁਰੂ
# ਬਾਣੀ ਪਰਕਾਸ਼

—ਅਰਥਾਤ—

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਫੇਵਾਰ ਕੋਸ਼

—ਤਥਾ—

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਠਨ ਪਦਾਂ ਤੇ ਤੁਕਾਂ ਦੇ ਪੰਨੇਵਾਰ
ਸੰਪ੍ਰਦਾਈ ਅਰਥ ਤੇ ਅੰਤ੍ਰੀਵ ਭਾਵ

ਅਤੇ

ਪਦ ਪਦਾਰਥਾਂ ਸਹਿਤ ਸ਼ਬਦਾਂ ਦੀਆਂ ਉਥਾਨਕਾਂ ਤੇ ਭਾਵਾਰਥ

[ਸੈਂਚੀ ਦੂਜੀ]

ਰਚਿਤ:—ਸੋਢੀ ਤੇਜਾ ਸਿੰਘ ਜੀ

—ਪ੍ਰਕਾਸ਼ਕ—

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ।

ਦੂਜੀ ਵੇਰ]  ੧੦੦੦  [ਭੇਟਾ ਦੋਵੇਂ ਸੈਂਚੀਆਂ ੧੨)

# ਰਾਗੁ ਤਿਲੰਗੁ

ਪੜ੍ਹੌਣ ਵਾਲੇ ਮੌਲਵੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਉਪਦੇਸ ਕਰਦੇ ਹਨ–

ਮਹਲਾ ੧ ॥ ਯਕ ਅਰਜ ਗੁਫਤਮ:–**ਯਕ**=ਇਕ ॥ **ਗੁਫ਼ਤਮ**=ਮੈਂ ਕਹਿੰਦਾ ਹਾਂ ॥ **ਪੇਸਿ ਤੋ**=ਤੇਰੇ ਅੱਗੇ ॥ **ਦਰ**=ਅੰਦਰ ॥ **ਗੋਸ**=ਕੰਨ ਦੇ ॥ **ਕੁਨ**=ਕਰ (ਸੁਣਨਾ) ॥ **ਹਕਾ**=ਸੱਚਾ ॥ **ਕਬੀਰ**=ਵੱਡਾ ॥ **ਕਰੀਮ ਤੂੰ**=ਤੂੰ ਕ੍ਰਿਪਾਲੂ ਹੈਂ ॥ **ਪਰਵਰਦਗਾਰ**=ਸਭ ਦੀ ਪਾਲਣਾ ਕਰਨ ਵਾਲਾ ਹੈਂ ॥ **ਮੁਕਾਮੇ ਫਾਨੀ**=ਫੱਨਾਹ ਦੀ ਥਾਂ ਹੈ॥ **ਤਹਕੀਕ**=ਨਿਸਚੇ ਕਰਕੇ ॥ **ਦਿਲ ਦਾਨੀ**=ਦਿਲ ਵਿਚ (ਇਹ ਗਲ) ਜਾਣੀ ਹੈ ॥ **ਮਮ**=ਮੇਰੇ ॥ **ਸਰ**=ਸਿਰਦੇ ॥ **ਮੂਇ**=ਵਾਲ ॥ **ਅਜਰਾਈਲ ਗਿਰਫਤਹਿ**=ਅਜਰਾਈਲ (ਮੌਤ ਦੇ ਫਰਿਸਤੇ) ਨੇ ਫੜੇ ਹੋਏ ਹਨ ॥ **ਹੇਚਿ ਨ**=ਕੁਝ ਨਹੀਂ ॥ **ਦਾਨੀ**=ਜਾਣਿਆ, ਸਮਝਿਆ ॥ **ਜਨ**=ਇਸਤ੍ਰੀ ॥ **ਪਿਸਰ**=ਪੁਤਰ ॥ **ਪਦਰ**=ਪਿਤਾ ॥ **ਬਿਰਾਦਰਾਂ**=ਭਾਈ ਬੰਦ ॥ **ਕਸ**=ਕਿਸੇ ਨੇ ਵੀ॥ **ਨੇਸ**=ਨਹੀਂ ਹੋਣਾ ॥ **ਦਸਤੰਗੀਰ**=ਹਥ ਫੜਨ ਵਾਲਾ,ਸਹਾਈ॥ **ਆਖਿਰ**=ਅੰਤ ਨੂੰ ॥ **ਬਿਅਫਤਮ**=ਮੈਂ ਡਿੱਗ ਪਿਆ (ਮਰ ਗਿਆ) ਤਾਂ॥ **ਨ ਦਾਰਦ**=ਨਹੀਂ ਰੱਖਕ ਹੋਣਾ॥ **ਚੂੰ**=ਜਦ ॥ **ਸਵਦ**=ਹੋਵੇਗਾ ॥ **ਤਕਬੀਰ**=ਮੌਤ ਦਾ ਵੇਲਾ, ਮਰਨਾ॥ **ਸਬ**=ਰਾਤ ॥ **ਰੋਜ**=ਦਿਨ ॥ **ਗਸਤਮ**=ਫਿਰਦਾ (ਭੌਂਦਾ) ਰਿਹਾ ਮੈਂ॥ **ਦਰ ਹਵਾ**=ਹਿਰਸ (ਵਾਸ਼ਨਾ) ਵਿਚ ॥ **ਕਰਦੇਮ**=ਮੈਨੂੰ ਕਰਦਿਆਂ ॥ **ਬਦੀ ਖਿਆਲ**=ਖੋਟੇ ਕੰਮਾਂ ਦੇ ਖਿਆਲ ॥ **ਗਾਹੇ**=ਕਦੀ ਵੀ ॥ **ਕਰਦਮ**=ਮੈਂ ਕੀਤੀ ॥ **ਮਮ ਈਂ**=ਮੇਰਾ ਇਹੋ ॥ **ਚਿਨੀ**=ਜੇਹਾ ॥ **ਅਹਵਾਲ**=ਹਾਲ ਹੈ ॥ **ਬਦ**=ਮੰਦੇ ॥ **ਬਖਤ**=ਭਾਗਾਂ ਵਾਲੇ ॥ **ਹਮ ਚੁ**=ਅਸੀਂ ਹਾਂ ਐਸੇ ॥ **ਬਖੀਲ**=

ਈਰਖਾ ਕਰਨ ਵਾਲੇ ॥ **ਗਾਫਿਲ**=ਭੁਲੜ ॥ **ਬੇ ਨਜ਼ਰ**=ਨਜ਼ਰ ਤੋਂ ਬਿਨਾਂ ਹਾਂ, ਭਾਵ ਚੰਗੇ ਮੰਦੇ ਨੂੰ ਨਹੀਂ ਵੇਖਦਾ ॥ **ਬੇ ਬਾਕ**=ਨਿੱਡਰ ਹਾ (ਤੇਰੇ ਵਲੋਂ) ॥ **ਬੁਗੋਯਦ**=ਕਹਿੰਦਾ ਹੈ ॥ **ਜਨੁ**=ਦਾਸ ॥ **ਤੁਰਾ**=ਤੇਰਾ ॥ **ਚਾਕਰਾਂ**=ਦਾਸਾਂ ਦੀ ॥ **ਪਾ ਖਾਕ**=ਪੈਰਾ ਦੀ ਧੂੜ ਚਾਹੁੰਦਾ ਹੈ ॥ ਭਉ ਤੇਰਾ ਭਾਗ.– **ਭਉ ਤੇਰਾ ਭਾਂਗ**=ਤੇਰਾ ਡਰ ਮੇਰੀ ਭੰਗ (ਨਸਾ) ਹੈ ॥ **ਖਲੜੀ**=ਗੁੱਥੀ ਚਿਤ ਰੂਪੀ ਹੈ ॥ **ਅਤੀਤੁ**=ਤਿਆਗੀ ॥ **ਕਰ**=ਹਥ ॥ **ਕਾਸਾ**=ਮੰਗਣ ਵਾਲਾ ਕਾਸਾ (ਬਰਤਨ) ਹੈ ॥ **ਦਰਿ**=ਦੁਆਰੇ ਪਰ ॥ **ਤਉ**=ਤੇਰੇ ॥ **ਸਮਾਇ**=ਇੱਛਿਆ ॥ **ਕੁਸਮ**=ਫੁਲ ॥ **ਮਿਰਗਮੈ**=ਕਸਤੂਰੀ ॥ **ਹਰਣਾ**=ਮ੍ਰਿਗਾਣ ॥ **ਸਰਬ ਸਰੀਰੀ ਚੜਣਾ**=ਸਾਰੇ ਸਰੀਰਾਂਤੇ ਚੜ੍ਹਦੇ(ਪ੍ਰਵਾਨਹੁੰਦੇ)ਹਨ ਅਥਵਾ ਸਾਰੇ ਸਰੀਰਾਂ ਨਾਲ ਚੜਨਾ (ਲੱਗਣਾ ਹੁੰਦਾ) ਹੈ ਪਰ ਅਪਵਿੱਤਰ ਨਹੀਂ ਹੁੰਦੇ ॥ **ਜੋਤਿ**=ਸ਼ਕਤੀ ॥ **ਇਨੇਹੀ**=ਐਸੀ ਹੈ ॥ **ਸਰਬੇ ਪਰਮਲੁ ਕਰਨਾ**=ਸਭ ਨੂੰ ਚੰਦਨ ਰੂਪ (ਸੁਗੰਧਿ ਵਾਲਾ) ਕਰ ਲੈਂਦੇ ਹਨ ॥ **ਘਿਅ**=ਘਿਉ ॥ **ਪਟ**=ਰੇਸ਼ਮ ॥ **ਭਾਂਡਾ**=ਭਿੱਟੜ (ਨਹੀਂ ਕੋਈ ਕਹਿੰਦਾ) ॥ **ਵਰਨ ਮਹਿ ਹੋਇ**=ਕਿਸੇ ਜਾਤ ਵਿਚ ਹੋਵੇ । **ਨਿਵੈ**=ਨਿਮ੍ਰਤਾ ਸਾਹਿਤ ਹੋ ਕੇ ॥ **ਲਿਵ**=ਬ੍ਰਿਤੀ ॥ **ਤਿਨ ਦਰਿ**=ਉਹਨਾਂ (ਸੰਤਾਂ) ਦੁਆਰੇ (ਆਪਣੇ ਦਰਸ਼ਨਾਂ ਦੀ) ॥ **ਭੀਖਿਆ**=ਭਿਛਿਆ ਪਾਵੋ ॥ ਇਹੁ ਤਨੁ ਮਾਇਆ:- **ਤਨੁ**=ਸਰੀਰ ॥ **ਪਾਹਿਆ**=ਪਾਣ (ਪਾਹ) ਲਗੀ ਹੋਈ ਹੈ ॥ **ਲੀਤੜਾ**=ਲਿਆ ਹੈ ॥ **ਲਬਿ**=ਲੋਭ ਵਿਚ ॥ **ਧਨ**=ਇਸਤ੍ਰੀ ॥ **ਹੰਉ**=ਮੈਂ ॥ **ਸਦ**=ਸਦਾ ਹੀ ॥

## ੭੨੨

**ਕਾਇਆ**=ਸਰੀਰ ॥ **ਰੰਙਣਿ**=ਰੰਗ ਵਾਲੀ ਮੱਟੀ ॥ **ਥੀਐ**=ਹੋਵੇ ॥ **ਚੋਲੇ**=ਅੰਤਹ ਕਰਨ ॥ **ਰਤੜੇ**=ਰੰਗੇ ਹੋਏ ਹਨ ॥ **ਕਾਮਣਿ**=ਇਸਤ੍ਰੀ ॥ **ਰਾਵੇਇ**=ਭੋਗਦਾ ਹੈ ॥ ਇਆਨੜੀਏ ਮਾਨੜਾ:–**ਇਆਨੜੀਏ**=ਹੇ ਬਾਲੜੀਏ ॥ **ਮਾਨੜਾ**=ਮਾਨ, ਹੰਕਾਰ ॥ **ਕਾਇ**=ਕਿਉਂ ॥ **ਆਪਨੜੈ**=ਆਪਣੇ ॥ **ਰੰਗੋ**=ਅਨੰਦ ॥ **ਕੀ ਨ**=ਕਿਉਂ ਨਹੀਂ ॥ **ਧਨ**=ਇਸਤ੍ਰੀਏ ॥ **ਭੈ**=

(ਅਕਾਲ ਪੁਰਖ ਦੇ) ਡਰ ॥ **ਭਾਵ੍ਹ**=ਪ੍ਰੇਮ ॥ **ਲਾਗੀ**=ਲਗੀ ਹੋਈ; ਪ੍ਰੀਤਵਾਨ ॥ **ਬਾਲੀ**=ਇਸਤ੍ਰੀ ॥ **ਕਰਣ ਪਲਾਹ**=ਕੀਰਨੇ ਤੇ ਵਿਰਲਾਪ ॥ **ਸਾ ਧਨ**= ਉਹ ਇਸਤ੍ਰੀ ॥ **ਮਹਲੁ**=ਸਰੂਪ, ਘਰ ॥ **ਮਾਤੀ**=ਮਸਤ ਹੋਈ ॥ **ਮਾਹਿ**=ਵਿਚ । **ਭਈ**=ਹੋਈ ਹੈ ॥ **ਵਾਹੈ**=ਉਹਨਾਂ ਨੇ ॥ **ਹਿਕਮਤਿ**=ਚਾਤਰੀ ॥ **ਚੁਕਾਈਐ**= ਦੂਰ ਕਰ ਦੇਈਏ ॥ **ਜਾਕੈ**=ਜਿਸਦੇ । **ਤਉ**=ਉਸੇ ਦੇ ॥ **ਪਰਮਲੁ**= ਸੁਗੰਧੀ ਰੂਪੀ ਪ੍ਰੇਮ॥ **ਏਵ**=ਏਸ ਤਰ੍ਹਾਂ । **ਸਾ**=ਉਹ ॥ **ਸਭਰਾਈ**=ਸਭ ਦੀ ਰਾਣੀ ਹੈ ॥ **ਸਹਜ**=ਸ਼ਾਂਤ ਮਈ ॥ **ਮਾਤੀ**=ਮਸਤ ॥ **ਅਹਿਨਿਸਿ**=ਦਿਨ ਰਾਤ ॥ **ਭਾਇ**=ਪ੍ਰੇਮ ਵਿਚ ॥ **ਸਮਾਣੀ**=ਸਮਾਈ ਹੋਈ ਹੈ ॥ **ਸਾਇ**=ਸੋਈਓ ॥ **ਬਿਚਖਣਿ**=ਗਿਆਨ ਵੈਰਾਗ ਨੇਤਰਾਂ ਵਾਲੀ ॥ ਏਮਨਾਂ ਬਾਦ ਦੇ ਪਠਾਣਾਂ ਨੇ ਭਾਈ ਮਰਦਾਨੇ ਦਾ ਨਿਰਾਦਰ ਕੀਤਾ ਸੁਣਕੇ ਸਤਿਗੁਰੂ ਨਾਨਕ ਦੇਵ ਜੀ ਉਹਨਾਂ ਉਤੇ ਔਣ ਵਾਲੀ ਦੁਰਘਟਨਾ (ਬਾਬਰ ਪਾਤਸਾਹ ਦੀ ਚੜ੍ਹਾਈ) ਦਾ ਹਾਲ ਭਾਈ ਲਾਲੋ ਨੂੰ ਦਸਦੇ ਹਨ:—ਜੈਸੀ ਮੈਂ ਆਵੈ:—

**ਮੈ**=ਮੈਨੂੰ ॥ **ਤੈਸੜਾ**=ਤਿਹੋ ਜਿਹਾ ॥ **ਕਰੀ**=ਕਰਦਾ ਹਾਂ ॥ **ਗਿਆਨੁ**= ਉਚਾਰਨ ॥ **ਵੇ ਲਾਲੋ**=ਹੇ ਭਾਈ ਲਾਲੋ ॥ **ਪਾਪ**=ਏਹਨਾਂ ਦੇ ਪਾਪਾਂ ਦੀ ॥ **ਜੰਵ**= ਸੈਨਾ ॥ **ਧਾਇਆ**=(ਬਾਬਰ ਛੜ੍ਹਾਈ ਕਰ ਕੇ) ਆਇਆ ਹੈ ॥ **ਜੋਰੀ**=ਜ਼ੋਰ ਨਾਲ; ਇਸਤ੍ਰੀਆਂ ॥ **ਦਾਨ**=ਡੰਨ ॥ **ਗਲ ਥਕੀ**=ਮੁਕ ਗਈ ॥ **ਅਗਦੁ**= ਨਿਕਾਹ, ਵਿਆਹ ॥ **ਸੈਤਾਨ**=ਕਾਮ ਦੇਵ, ਸੈਤਾਨ (ਬੇਈਮਾਨ) ਪੁਰਸ਼ ॥ **ਕਰਹਿ**= ਯਾਦ ਕਰਨਗੀਆਂ ॥ **ਜਾਤਿ**=ਉਚੀ ਜਾਤ ॥ **ਸਨਾਤੀ**=ਨੀਚ ਜਾਤ ਦੀਆਂ ॥ **ਏਹਿ ਭੀ ਲੇਖੈ ਲਾਇ**=ਏਹ ਵੀ ਓਸੇ (ਮੁਸਲਮਾਨੀਆਂ ਦੇ) ਲੇਖੇ ਵਿਚ ਲਾਵੇਗਾ ਭਾਵ ਏਹਨਾਂ ਨੂੰ ਵੀ ਓਸੇ ਤਰ੍ਹਾਂ ਦੇ ਕਸ਼ਟ ਦੇਵੇਗਾ ॥ **ਖੂਨ ਦੇ ਸੋਹਿਲੇ ਗਾਵੀਅਹਿ**=ਲਹੂ ਦੇ ਕੀਰਨੇ ਗਾਏ ਜਾਣਗੇ, ਭਾਵ ਅਤੀ ਵਿਰਲਾਪ ਹੋਣਗੇ ਅਥਵਾ ਮਾਰ ਲੋ ਮਾਰ ਲੋ ਪਈ ਹੋਵੇਗੀ ॥ **ਰਤੁ**=ਲਹੂ ॥ **ਕੁੰਗੂ**=ਕੇਸਰ ॥ **ਪਾਇ**=ਪਵੇਗਾ, ਭਾਵ ਹਰੇਕ ਪੁਰਸ ਫੱਟੜ ਹੋਵੇਗਾ ਤੇ ਲਹੂ ਵਗ ਰਿਹਾ ਹੋਵੇਗਾ ॥ **ਮਾਸ ਪੁਰੀ ਵਿਚਿ**=ਏਸ ਨਗਰ ਵਿਚ ਮਾਸ ਹੀ ਮਾਸ (ਲੋਥਾਂ ਹੀ ਲੋਥਾਂ) ਹੋਣਗੀਆਂ ॥ **ਆਖੁ**=ਕਿਹਾ ਹੈ ॥ **ਮਸੋਲਾ**=ਮਸਲਾ ਇਹ ਵਾਕ (ਹੇ ਭਾਈ ਲਾਲੋ !) **ਉਪਾਈ**=ਸ੍ਰਿਸ਼ਟੀ ਪੈਦਾ ਕੀਤੀ ਹੈ ॥

੭੨੩

**ਰੰਗਿ ਰਵਾਈ**=ਓਸੇ ਨੇ ਹੀ ਆਪੇ ਆਪਣੇ ਰੰਗਾਂ ਵਿਚ ਲਾਈ ਹੋਈ ਹੈ॥ **ਤਪਾਵਸੁ**=ਨਿਆਉ ਹੈ ॥ **ਕਰੇ ਗੁ**=(ਸਚਾ ਨਿਆਉ) ਕਰੇਗਾ ॥ **ਮਸੋਲਾ**= ਇਹ ਮਸਲਾ ਵਾਕ ਕਿਹਾ ਹੈ॥ **ਕਾਇਆ ਕਪੜੁ**=ਸਰੀਰ ਰੂਪ ਕਪੜਾ ॥ **ਟੁਕੁ**= ਟੁਕੜੇ ॥ **ਹਿਦੁਸਤਾਨੁ**=ਹਿੰਦੁਸਤਾਨ ॥ **ਸਮਾਲਸੀ**=ਯਾਦ ਕਰੇਗਾ ॥ **ਬੋਲਾ**=ਏਹਨਾਂ ਬਚਨਾਂ ਨੂੰ॥ **ਆਵਨਿ ਅਠਤਰੈ**=ਬਾਬਰ ਸੰਨ ੧੫੭੮ ਵਿਚ ਚੜ੍ਹਾਈ ਕਰ ਕੇ ਹਿੰਦੁਸਤਾਨ ਆਵੇਗਾ ਅਤੇ ਉਸਦਾ ਪੁਤਰ ਹਮਾਯੂ ੧੫੯੭ ਵਿਚ ਤਖਤ ਛਡ ਕੇ ਗਜ਼ਨੀ ਨੂੰ ਨਸ ਜਾਏਗਾ। ਸ਼ੇਰ ਸ਼ਾਹ ਸੂਰੀ ਨੇ ਹਮਾਯੂ ਨੂੰ ਭਗੌੜਾ ਕਰ ਕੇ ਇਸਦਾ ਤਖਤ ਹਿੰਦੁਸਤਾਨ ਸਾਭ ਲਿਆ ਸੀ ਤੇ ਫੇਰ ਹਮਾਯੂ ੧੬੦੮ ਵਿਚ ਵਾਪਸ ਦਿਲੀ ਦੇ ਤਖਤ ਉਤੇ ਬੈਠਾ ਸੀ। ਅਥਵਾ ਸੰਪ੍ਰਦਾਈ ਅਰਥਾਂ ਅਨੁਸਾਰ ਮੁਗਲ ਬਾਦਸਾਹ ਸੰਮਤ ੧੫੭੮ ਨੂੰ ਔਣਗੇ ਅਤੇ ੧੭੯੭ ਨੂੰ ਚਲੇ ਜਾਣਗੇ॥ **ਸਤਾਨਵੇ**=ਸੰਮਤ ੧੭੯੭ ਨੂੰ। **ਮਰਦ ਕਾ ਚੇਲਾ** =ਮਰਦ ਗੁਰੂ ਗੋਬਿੰਦ ਸਿੰਘ ਜੀ ਦਾ ਚੇਲਾ (ਖਾਲਸਾ) ਅਥਵਾ ਮਰਦ ਦਾ ਪੁਤਰ ਸੇਰ ਸ਼ਾਹ ਸੂਰੀ॥ **ਸੁਣਾਇਸੀ**=ਸੁਣੌਂਦਾ ਹਾ ॥ **ਸਚ ਕੀ ਬੇਲਾ**=ਸਚ ਆਖਣ ਦਾ ਵੇਲਾ ਹੈ॥

ਮ: ੪ ॥ ਸਭਿ ਆਏ ਹੁਕਮਿ.–**ਖਸਮਾਹੁ**=ਖਸਮ ਦੇ ਨਾਲ ॥ **ਧਨੀ**=ਮਾਲਕ ਹੈ ॥ **ਹਉ**=ਮੈ ॥ **ਗਨੀ**=ਗਿਣਾ (ਅਪਣੇ ਆਪ ਨੂੰ)॥ **ਬਨੀ**=ਬਨਾਵਟ ਹੈ, ਤਥਾ ਹਰੀ ਦੀਆਂ ਬਣਾਈਆ ਬਣੀਆ ਹਨ॥ ਨਿਤ ਨਿਹਫਲ.–**ਬਫਾਵੈ**=ਹੰਕਾਰ ਕਰਦਾ ਹੈ। **ਦੁਰਮਤੀਆ**=ਖੋਟੀ ਬੁੱਧੀ ਵਾਲਾ॥ **ਆਣੈ**=ਲਿਆਉਂਦਾ ਹੈ ॥ **ਵਲਵੰਚ**= ਛਲ ਵਲ ਕਰਕੇ ॥ **ਜਿਤੀਆ**=ਜਿੱਤਿਆ ਹੈ ॥ **ਬਾਜੀ**=ਖੇਡ ਹੈ ॥ **ਕੰਟਕੁ**=ਦੁਖਦਾਈ ਕੰਡਾ ॥ **ਗੁਸੈ**=ਫੜੇਗਾ ॥

ਮ: ੫ ॥ ਖਾਕ ਨੂਰ ਕਰਦੌਂ ਆਲਮ·– ਇਕ ਆਲਮ ਨਾਮ ਦਾ ਮਸੂਲੀਆ ਜੇਹਲਮ ਝਨਾ ਦੇ ਪੱਤਣ ਤੇ ਰਹਿੰਦਾ ਹੁੰਦਾ ਸੀ। ਇਕ ਵੇਰ ਜਦ ਪਸੌਰ ਦੀ ਸੰਗਤ ਸਤਿਗੁਰਾ ਦੇ ਦਰਸਨਾਂ ਨੂੰ ਆਈ ਤਾਂ ਉਸਨੇ ਉਨ੍ਹਾਂ ਪਾਸੋਂ ਸਤਿਗੁਰਾਂ ਦੀ ਭੇਟਾ ਵਿਚੋਂ ਹਿਸਾ ਮੰਗਿਆ॥ ਸੰਗਤ ਨੇ ਅਜੇਹਾ ਕਰਨ ਤੋਂ ਨਾਹ ਕਰ ਦਿਤੀ ਅਤੇ ਪੱਤਣ ਉਤੇ ਹੀ ਡੇਰੇ ਲਾ ਦਿਤੇ। ਰਾਤ ਨੂੰ ਮਸੂਲੀਏ ਨੂੰ ਸੁਪਨੇ ਵਿਚ ਬੜਾ ਡਰ ਲੱਗਾ। ਉਸ ਨੇ ਅਗਲੇ ਦਿਨ ਸਵੇਰੇ ਸਾਰੀ ਸੰਗਤ ਨੂੰ ਪਾਰ ਕਰ ਦਿਤਾ ਅਤੇ ਆਪ ਵੀ ਗੁਰੂ ਸਾਹਿਬਾ ਪਾਸ ਆਣ ਕੇ ਭੁਲ ਬਖਸ਼ਾਈ ਅਤੇ ਗੁਰ ਸਿਖੀ ਧਾਰਨ ਕਰ ਲਈ। ਉਸਦੇ ਪ੍ਰਥਾਏ ਮੰਜੀ ਸਾਹਿਬ ਗੁਰੂ ਕੇ ਬਾਗ ਦੇ ਦੀਵਾਨ ਵਿਚ ਇਹ ਸ਼ਬਦ ਉਚਾਰਨ ਕੀਤਾ:-**ਖਾਕ**=ਮਿਟੀ ਆਦਿਕ ਪੰਜ ਤਤਾ ਵਿਚ ਅਥਵਾ ਮਾਇਆ ਸਬੱਲ ਨਾਲ ॥ **ਨੂਰ**=ਆਪਣੀ ਜੋਤ ਚੇਤਨ ਸੱਤਾ ਮੇਲ ਕੇ॥

=ਕੀਤੀ (ਰਚੀ) ਹੈ ॥ **ਆਲਮ**=ਸਾਰੀ, ਅਥਵਾ ਹੇ ਆਲਮ ॥ **ਦੁਨੀਆਇ** ਸ੍ਰਿਸਟੀ ॥ **ਆਬ**=ਪਾਣੀ ॥ **ਚਸਮ**=ਅਖਾਂ ਨਾਲ ॥ **ਦੀਦੰ**=ਦਿਸਦਾ ਹੈ ॥ =(ਇਹ ਸਭ ਕੁਝ) ਨਾਸਵੰਤ ਹੈ ॥ **ਮੁਰਦਾਰ**=ਮੋਏ ਪਸੂ ਦਾ ਮਾਸ, ਅਧੱਰਮ ਖਾਣਾ ॥ **ਖੁਰਦਨੀ**=ਖਾਣ ਵਾਲੀ ਹੈ ॥ **ਗਾਫਲ**=ਭੁਲੀ ਹੋਈ ਹੈ ॥ **ਹਵਾਇ** =ਵਾਸ਼ਨਾ (ਲਾਲਚ) ਕਰਕੇ ॥ **ਗੈਬਾਨ**=ਭੂਤਨੇ; ਲੁਕ ਕੇ (ਅਤੇ) ॥ **ਹੈਵਾਨ**=ਪਸੂ ਰੂਪੀ ਜੀਵ ॥ **ਹਰਾਮ ਕੁਸਤਨੀ**=ਹਰਾਮ ਨੂੰ ਕੋਹ ਰਿਹਾ ਹੈ ॥ **ਬਖੋਰਾਇ**= ਖਾ ਰਿਹਾ ਹੈ ॥ **ਕਬਜ**=ਕਾਬੂ ਕਰਕੇ ॥ **ਕਬਜਾ**=ਕਬਜਾ ਕਰ ਰਹੀ ਹੈ (ਮਾਇਆ) ॥ **ਕਾਦਰੋ**=ਕਰਤਾ ਪੁਰਖ ਦੀ ॥ **ਦੋਜਕ ਸਜਾਇ**=ਨਰਕਾਂ ਦੀ ਸਜਾ ਮਿਲਦੀ ਹੈ ॥ **ਵਲੀ ਨਿਆਮਤਿ**=ਪਦਾਰਥਾਂ ਦੇ ਦੇਣ ਵਾਲਾ ਪਿਤਾ ॥ **ਬਿਰਾਦਰਾ**=ਭਾਈ ॥ **ਦਰਬਾਰ**=ਸਭਾ, ਪੰਚਾਇਤ ॥ **ਮਿਲਕ**=ਜਾਗੀਰ ਆਦਿਕ ॥ **ਖਾਨਾਇ**= ਇਸਤ੍ਰੀ, ਵਾ ਘਰ ਆਦਿਕ (ਜੋ ਤੂੰ ਅਪਣੇ ਮੰਨੀ ਬੈਠਾ ਹੈਂ) ॥ **ਬਸਤਨੀ**=ਬੰਨ੍ਹ ਲਵੇਗਾ ॥ **ਚਿ ਕਾਰੇ**=ਕੀ ਕਰੇਂਗਾ? **ਬਿਦਾਇ**=ਦਸ? **ਕਰਦੰ**=ਕਰਦਾ (ਜਾਣਦਾ) ਹੈ ॥ **ਪਾਕ**=ਪਵਿਤਰ ॥ **ਅਲਾਹ**=ਵਾਹਿਗੁਰੂ ॥ **ਬੁਗੋ**=ਕਹਿੰਦੇ ਹਨ ॥ **ਦਰਵੇਸ ਬੰਦਾਹ**=ਸੰਤ ਜਨਾਂ, ਪ੍ਰਮਾਤਮਾਂ ਦੇ ਬੰਦਿਆਂ ॥ **ਪੇਸਿ**=ਅੱਗੇ ॥ ਤੁਧੁ ਬਿਨੁ:- **ਦਾਤਾਰੁ**=ਦੇਣ ਵਾਲਾ ਦਾਤਾ ਹੈ ॥

## ੧੨੪

**ਹੈ ਤੂਹੈ ਤੂ**=ਤੂੰ ਹੀ ਤੂੰ ਹੈਂ ॥ **ਪਰਸਾਦਿ**=ਕ੍ਰਿਪਾ ਨਾਲ ॥ **ਨਿਧਾਨ** =ਭੰਡਾਰ ॥ **ਬਾਛਉ**=ਮੰਗਦਾ ਹਾਂ ॥ **ਧੂਰਿ**=ਚਰਨ ਧੂੜੀ ॥੨॥ **ਮੇਦਨੀ**= ਸ੍ਰਿਸਟੀ ॥ **ਕੁਦਰਤਿ**=ਸਕਤੀ ਦੀ ॥ **ਕੀਮ**=ਕੀਮਤ ॥ **ਪਿੰਡੁ**=ਸਰੀਰ ॥ **ਰਹਮ**=ਕਿਰਪਾ ਤੋਂ ॥੩॥ **ਕੁਦਰਤੀ**=ਮਾਇਆ ਨੂੰ ਵੇਖ ਕੇ ॥ **ਮੁਸਤਾਕੁ**= ਮੋਹਿਤ ਹੋ ਰਿਹਾ ਹਾਂ ॥ **ਖਲਕ**=ਸ੍ਰਿਸਟੀ ॥ **ਪਾਕੁ**=ਪਵਿਤਰ, ਨਿਰਲੇਪ ਹੈਂ ॥ **ਥਾਪਿ**=ਬਣੌਂਦਾ ਹੈ ॥ **ਉਥਾਪਦਾ**=ਢਾਹੁੰਦਾ ॥ **ਚਲਤ**=ਕੌਤਕ ॥ **ਦੀਪ**= ਦੀਵਾ ਰੂਪ ਹੈਂ ॥ **ਖੁਦਿ**=ਆਪ ਹੈਂ ॥ **ਦੋਜਕਿ**=ਨਰਕਾਂ ਵਿਚ ॥ **ਆਧਾਰੁ**= ਆਸਰਾ ਹੈ ॥ **ਗੁਨਹ**=ਪਾਪ ॥ **ਆਫੂ**=ਬਖਸ਼ੇ ਜਾਂਦੇ ਹਨ ॥ **ਜਨ**=ਦਾਸਾਂ ਦਾ ॥

**ਚੀਜ**=ਪਦਾਰਥ ॥ **ਫਿਲਹਾਲ**=ਛਿਨ ਭੰਗਰ ਹਨ ॥ **ਏਕਸੁ**=ਇਕ ਨੂੰ ॥ **ਗਾਉ**=ਗਾਉਂਦਾ ਹਾਂ ॥ ੪ ॥ **ਮੀਰਾਂ**=ਹੇ ਪਾਤਸ਼ਾਹ ॥ **ਦਾਨਾਂ**=ਅੰਤਰਜਾਮੀ ॥ **ਦਿਲ ਸੋਚ**=ਹਿਰਦੇ ਵਿਚ ਵੀਚਾਰਦਾ ਹਾਂ ॥ **ਮੁਹਬਤੇ**=ਪ੍ਰੀਤੀ ॥ **ਸਾਹ**=ਮਾਲਕ ॥ **ਬੰਦੀ**=ਜਨਮ ਮਰਨ ਦੇ ਬੰਧਨ ॥ **ਮੋਚ**=ਕਟਣ ਵਾਲਾ ਹੈਂ ॥ **ਦੀਦਨੇ**=ਵੇਖਣਾ ਅਖਾਂ ਨਾਲ ॥ **ਦੀਦਾਰ**=ਦਰਸ਼ਨ ॥ **ਪਾਕ**=ਪਵਿੱਤਰ ॥ **ਅਤੋਲੁ**=ਬੇਅੰਤ ਹੈਂ ॥ **ਦਸ੍ਤਗੀਰੀ ਦੇਹਿ**=ਹਥ ਫੜ ਲੈ, ਸਹਾਇਤਾ ਕਰ ॥ **ਦਿਲਾਵਰ**=ਹੇ ਸਖੀ, ਉਦਾਰ ਚਿਤ ॥ **ਖਾਲਕ**=ਪੈਦਾ ਕਰਨ ਵਾਲੇ ॥ **ਕਰਤਾਰ ਕੁਦਰਤਿ**=ਹੇ ਕੁਦਰਤ ਦੇ ਕਰਨ ਵਾਲੇ ਕਰਤਾਰ ॥

## ੭੨੫

ਮ: ੧ ॥ ਜਿਨਿ ਕੀਆ ਤਿਨਿ:-**ਵਾੜੀ**=ਸੰਸਾਰ ਰੂਪ ਬਗੀਚੀ ਵਿਚ ॥ **ਰਾਇਸਾ**=ਜਪਣਾ ਕਰੋ ॥ **ਕਾ**=ਦਾ ॥ **ਰੰਗਿ**=ਪ੍ਰੇਮ ਕਰਕੇ ॥ **ਰਾਵਿਆ**=ਅਰਾਧਿਆ ॥ **ਪਛੋੜੈ**=ਪਛਾੜਦੀ (ਪਟਕਦੀ) ਹੈ ॥ **ਧੁਨੈ**=ਹਿਲਾਉਂਦੀ ਹੈ ॥ **ਰੈਣਿ**=ਉਮਰ ਰੂਪੀ ਰਾਤ ॥ **ਵਿਹਾਣੀ**=ਬੀਤ ਗਈ ॥ **ਸਾਰੀ**=ਚੌਪੜਦੀ ਨਰਦ ਰੂਪ ਜ਼ਿੰਦਗੀ ॥ **ਚੂਕੈਗੀ**=ਮਿਟ (ਪੁੱਜ) ਜਾਏਗੀ ॥ **ਵਾਰੀ**=ਮਨੁਖਾ ਜਨਮ ਦੀ ॥ **ਮੈਤੇ**=ਮੇਰੇ ਨਾਲੋਂ ॥ **ਵਧਵੀ ਏਹ**=ਵਧੀਆ (ਚੰਗੀ) ਹੈ ॥ **ਕੈ ਜੀ**=ਕਿਸ ਉਪਰ ॥ **ਧਰੇਹ**=ਧਰਾਂ, ਦਿਆਂ, (ਮੈਂ ਆਪ ਹੀ ਗੁਣ ਹੀਣ ਹਾ ਦੋਸ਼ ਕਿਸ ਨੂੰ ਦਿਆ) ॥ **ਪਾਇ**=ਪੈਰੀ ॥ **ਪੰਥੁ**=ਰਸਤਾ ॥ **ਬਤਾਇ**=ਪੁਛ ॥ **ਗੁਣ ਕਾਮਣ**=ਸੁਭ ਗੁਣਾ ਦੇ ਜਾਦੂ ਟੂਣੇ ॥ **ਕਾਮਣਿ**=ਇਸਤ੍ਰੀ ॥ **ਬਾਤੀ**=ਗਲਾ ਨਾਲ ॥ **ਧਾਤੁ**=ਸੋਨਾਂ ਚਾਂਦੀ ਆਦਿ ਧਾਤਾ ॥ **ਲਿਵ**=ਬ੍ਰਿਤੀ ॥ **ਲਿਵੈ**=ਜਿਸ ਵਿਚ ਬ੍ਰਿਤੀ ਲਾਈ ਜਾਵੇ ਉਸ ਵਲ ॥ **ਧਾਵੈ**=ਦੌੜਦਾ ਹੈ ॥ **ਪਰਸਾਦੀ**=ਕ੍ਰਿਪਾ ॥ **ਅਨਭਉ**=ਭੈ ਰਹਿਤ ਪ੍ਰਮਾਤਮਾਂ ॥ **ਪਾਨਾ ਵਾੜੀ**=ਸ਼੍ਰੇਸ਼ਟ ਗੁਣਾਂ ਰੂਪੀ ਪਾਣਾਂ ਦੀ ਬਗੀਚੀ ॥ **ਖਰੁ**=ਮਨਮੁਖ ਰੂਪ ਖੋਤਾ ॥ **ਸਾਰ**=ਕਦਰ ॥ **ਮੁਸਕ**=ਸੁਗੰਧੀ (ਸਿਧਾਂਤ) ਦਾ ॥ **ਫੂਲੁ**=ਵੇਦ ਸ਼ਾਸਤ੍ਰਾਂ ਰੂਪ ਫੁੱਲਾਂ ਨੂੰ ॥ **ਪਛਾਣੈ**=ਪੜ੍ਹਦਾ ਸੁਣਦਾ ਹੈ ॥ **ਅਪਿਓ**=ਨਾਮ ਰੂਪ ਅੰਮ੍ਰਿਤ ॥ **ਅਮਰਾ ਪਦੁ**=ਸਰੂਪ ॥ ਮ. ੪ ॥ ਹਰਿ ਕੀਆ ਕਥਾ:-

# ਬਾਣੀ ਭਗਤਾਂ

॥ ਕਬੀਰ ਜੀ ॥ ਬੇਦ ਕਤੇਬ ਇਫ਼:–**ਕਤੇਬ**=ਚਾਰ ਕਤੇਬਾਂ (ਵੇਖੋ ਅੰਤਕਾ) ॥ **ਇਫਤਰਾ**=ਦਿਖਲਾਵੇ ਮਾਤਰ ਹਨ(ਇਨਾਂ ਨਾਲ ਮਨ ਦਾ ਸ਼ੰਕਾ ਨਹੀਂ ਜਾਂਦਾ)॥**ਫਿਕਰੁ**= ਸੰਸਾ॥**ਟੁਕੁ**=ਥੋੜਾ ਜਿੰਨਾ॥**ਦਮੁ**=ਸਮਾਂ॥ **ਕਰਾਰੀ**=ਨਿਸਚਾ,ਇਸਥਿਤੀ॥**ਜਉ**=ਜੇਕਰ॥ **ਬੰਦੇ**=ਹੇ ਪੁਰਸ਼ਾ ॥ **ਪਰੇਸਾਨੀ**=ਹੈਰਾਨਗੀ, ਪਸਚਾਤਾਪ ॥ **ਸਿਹਰੁ ਮੇਲਾ**= ਜਾਦੂਗਰ ਦੇ ਮੇਲੇ ਵਤ ਹੈ ॥ **ਦਸਤ ਗੀਰੀ**=ਹਥ ਔਣ ਵਾਲੀ, ਥਿਰ ॥ **ਨਾਹਿ**= ਕੋਈ ਚੀਜ਼ ਨਹੀਂ ਹੈ ॥ **ਦਰੋਗ**=ਝੂਠੇ ॥ **ਬਾਦੁ**=ਝਗੜਾ, ਬੇਅਰਥ ॥ **ਬਕਾਹਿ**= ਬਕਦੇ (ਕਰਦੇ) ਹਨ ॥ **ਹਕੁ**=ਸਚ ਜਾਣ ॥ **ਸਚੁ**=ਨਿਸਚੇ ਕਰ ਕੇ ॥ **ਖਾਲਕੁ** =ਕਰਤਾਪੁਰਖ ॥ **ਖਲਕ ਮਿਆਨੇ**=ਸ੍ਰਿਸ਼ਟੀ ਵਿਚ ਵਿਆਪਕ ਹੈ ॥ **ਸਿਆਮ ਮੂਰਤਿ ਨਾਹਿ**=ਕੇਵਲ ਕਾਲੇ ਰੰਗ ਦੀ ਮੂਰਤੀ ਵਿਚ ਹੀ ਕ੍ਰਿਸ਼ਨ ਰੂਪ ਨਹੀਂ ਹੈ ॥ **ਅਸਮਾਨ**=ਹਿਰਦੇ ਰੂਪ ਆਕਾਸ਼ ॥ **ਮਾਨੇ**=ਵਿਚ ॥ **ਲਹੰਗ**= ਵਗਦਾ ਹੈ,(ਜਾਣ ਕਰ ਕੇ)॥**ਦਰੀਆ**=ਵਾਹਿਗੁਰੂ ਰੂਪੀ ਦਰੀਆ॥ **ਗੁਸਲ**=(ਉਸ ਵਿਚ) ਇਸ਼ਨਾਨ ॥ **ਕਰਦਨ**=ਕਰਨਾ ॥ **ਬੂਦ**=ਸੀ (ਪਰ ਕੀਤਾ ਨਾਹ) ॥ **ਫਕਰੁ**= ਵੈਰਾਗ (ਦੀਆਂ) ॥ **ਦਾਇਮ**=ਹਮੇਸ਼ਾਂ ॥ **ਲਾਇ**=ਲਾਓ ॥ **ਚਸ਼ਮੇ**=ਐਨਕਾਂ ॥ **ਮਉਜੂਦੁ**=ਹਾਜ਼ਰ ਹੈ ॥ **ਪਾਕੰ ਪਾਕ**=ਪਵਿਤਰ ਤੋਂ ਪਵਿਤ੍ਰ ॥ **ਸਕ**= ਸੰਸਾ ॥ **ਕਰੀਮ**=ਕ੍ਰਿਪਾਲੂ ਦੀ ॥ **ਕਰਮੁ**=ਬਖਸ਼ਸ਼ ਹੈ ॥ ਨਾਮ ਦੇਵ ॥ ਮੈ ਅੰਧੁਲੇ:– **ਟੇਕ**=ਓਟ, ਆਸਰਾ ॥ **ਖੁੰਦਕਾਰਾ**=ਪੱਕਾ ਸਹਾਰਾ ਹੈ॥ **ਰਹੀਮਾਂ**=ਰਹਿਮ ਕਰਨ ਵਾਲਾ ॥ **ਅਲਾਹ**=ਹੇ ਵਾਹਿਗੁਰੂ ॥ **ਗੰਨੀ**=ਗਿਣਿਆ ਜਾਦਾ ਹੈ ॥ **ਦਰਿ**=ਅੰਦਰ ॥ **ਪੇਸਿ**=ਅੱਗੇ ॥ **ਮਨੀ**=ਮੇਰੇ ॥ **ਦਰੀਆਉ**= ਸੰਸਾਰ ਰੂਪ ਦਰਿਆ ਹੈ, ਦੂਵੀ ਭੂਤ ਕਿਰਪਾਲੂ ॥ **ਦਿਹੰਦ**=ਦਾਤਾ ਹੈਂ ॥ **ਬਿਸੀਆਰ**=ਵੱਡਾ ॥ **ਦੇਹਿ ਲੇਹਿ**=ਦੇਂਦਾ ਲੈਂਦਾ ॥ **ਦਿਗਰ**=ਦੂਸਰਾ ॥

**ਦਾਨਾਂ**=ਦਿਲ ਦੀ ਬੁਝਣ ਵਾਲਾ ॥ **ਬੀਨਾਂ**=ਵੇਖਣ ਵਾਲਾ ॥ **ਚੇ**=ਦੇ ॥ ਹਲੇ ਯਾਰਾਂ:–ਇਕ ਵੇਰ ਨਾਮ ਦੇਵ ਜੀ ਨੂੰ ਘੋੜੀ ਉਤੇ ਚੜ੍ਹਨ ਦੀ ਇੱਛਾ ਹੋਈ ਤਾਂ ਤਤਕਾਲ ਹੀ ਦੁਆਰਕਾ ਪਾਸ ਮੁਗਲ ਰੂਪ ਧਾਰ ਕੇ ਪਰਮੇਸਰ ਨਾਮ ਦੇਵ ਜੀ ਦੇ ਸਨਮੁਖ ਹੋ ਕੇ ਕਹਿਣ ਲਗਾ ਕਿ ਮੇਰੀ ਘੋੜੀ ਦੀ ਵਛੇਰੀ ਥੱਕ ਗਈ ਹੈ ਇਸ ਨੂੰ ਚੁਕ ਲੈ। ਵਛੇਰੀ ਨੂੰ ਮੋਢਿਆਂ ਤੇ ਚੁਕ ਕੇ ਨਾਮਦੇਵ ਜੀ ਨੇ ਇਹ ਸ਼ਬਦ ਉਚਾਰਨ ਕੀਤਾ:–**ਹਲੇ ਯਾਰਾਂ**=ਹੇ ਮਿਤਰ ਛੇਤੀ ਚਲ ! ॥ **ਖੁਸਿ ਖਬਰੀ**=ਸੁਖ ਸਾਂਦ ਦੀ ਖਬਰ ਦੱਸ ॥ **ਹਉ**=ਮੈਂ ॥ **ਨੀਕੀ**=ਚੰਗੀ ਹੈ ॥ **ਬਿਗਾਰੀ**=ਵਿਗਾਰ ॥ **ਆਲੇ**=ਵੱਡਾ ਹੈ ॥ **ਕੁਜਾ**=ਕਿਥੋਂ ? **ਆਮਦ**=ਆਇਆ ਹੈਂ ॥ **ਰਫਤੀ**=ਗਿਆ ਸੀ ॥ **ਮੇਰਵੀ**=ਚਲਿਆ ਹੈਂ ॥ **ਰਾਸਿ**=ਸੱਚ ॥ **ਬਗੋਈ**=ਦਸੀਂ ॥ **ਖੂਬੁ**=ਸੁੰਦਰ ॥ **ਪਗਰੀ**=ਪੱਗ ॥ **ਕਾਹੇ ਕੇ**=ਕਿਥੋਂ ਦੇ ॥ **ਮਗੋਲ**=ਮੁਗਲ ਹਨ ॥ **ਚੰਦੀ**=ਕਈ ॥ **ਆਲਮ**=ਦੁਨੀਆਂ ਵਿਚ ॥ **ਏਕ ਲਖਾਨਾਂ**=ਇਕ ਤੈਨੂੰ ਹੀ ਜਾਣਿਆ ਹੈ ॥ **ਹਮ ਚਿਨੀ**=ਮੈਂ ਐਸਾ ਜਾਣਿਆ ਹੈ ॥ **ਸਾਵਲੇ ਬਰਨਾ**=ਤੂੰ ਸਾਂਵਲੇ ਰੰਗ ਵਾਲਾ ਪਾਤਸਾਹ(ਕ੍ਰਿਸ਼ਨ ਭਗਵਾਨ) ਹੈਂ ॥ **ਅਸ ਪਤਿ**=ਘੋੜਿਆਂ ਦਾ ਮਾਲਕ (ਸੂਰਜ) ॥ **ਗਜ ਪਤਿ**=ਹਾਥੀਆਂ ਦਾ ਪਤੀ (ਇੰਦ੍ਰ) ॥ **ਨਰਹ ਨਰਿੰਦ**=ਮਨੁਖਾਂ ਦਾ ਬਾਦਸ਼ਾਹ, ਬ੍ਰਹਮਾਂ ਅਥਵਾ ਸੰਭੂ ਮਨ ॥ **ਮੀਰ**=ਪਾਤਸਾਹ ॥ **ਮੁਕੰਦ**=ਮੁਕਤੀ ਦੇਣ ਵਾਲਾ (ਵਾਹਿਗੁਰੂ) ਸਭ ਦਾ ਪਾਤਸਾਹ ਹੈਂ ॥

੭੨੮

# ਰਾਗੁ ਸੂਹੀ

ਮ: ੧ ॥ ਭਾਂਡਾ ਧੋਇ:–**ਭਾਂਡਾ**=ਅੰਤਸ਼ ਕਰਨ ਰੂਪ ਬਰਤਨ ॥ **ਧੋਇ**=ਕਰਮ ਅਤੇ ਉਪਾਸਨਾਂ ਰੂਪ ਪਾਣੀ ਨਾਲ ਧੋ ਕਰਕੇ ॥ **ਬੈਸਿ**=ਬੈਠ ਕੇ, ਚਿਤ ਨੂੰ ਰੋਕ ਕੇ ॥ **ਧੂਪੁ**=ਸੁਭ ਵਾਸਨਾਂ ਦਾ। **ਦੂਧੈ**=ਗੁਰ ਉਪਦੇਸ਼ ਨੂੰ ॥ **ਦੂਧੁ ਕਰਮ**=ਨਿਸਕਾਮ ਕਰਮ ਰੂਪ ਦੁੱਧ ਹੈ ॥ **ਸੁਰਤਿ**=ਚੰਗੀ ਚਿਤ ਬ੍ਰਿਤੀ; ਪ੍ਰੀਤੀ ॥ **ਸਮਾਇਣੁ**=

ਜਾਗ ਲਾਵੇ ॥ **ਨਿਰਾਸ**=ਆਸਾ ਰਹਿਤ ਹੋ ਕੇ ॥ **ਈਟੀ**=ਨੇਤਰੇ ਦੀਆ ਗੁਲੀਆਂ ॥ **ਹਾਥਿ**=ਵਸੀਕਾਰ ॥ **ਨੇਤਉ**=ਨੇਤਰਾਂ ॥ **ਨੀਦ ਨ ਆਵੈ**=ਆਲਸ-ਅਵਿੱਦਿਆ ਦੀ ਊਂਘ ਨਹੀਂ ਔਂਦੀ॥ **ਮਥੀਐ**=ਰਿੜਕੀਏ ॥ **ਅੰਮ੍ਰਿਤ**=ਬ੍ਰਹਮਾਂ ਨੰਦ ਰੂਪੀ ਮੱਖਣ ॥ **ਮਨੁ ਸੰਪਟੁ ਜਿਤੁ**=ਮਨ ਨੂੰ ਜਿੱਤਣਾ ਡੱਬਾ ਕਰੋ ॥ **ਸਤਿ ਸਰਿ**=ਸਤਿ ਸੰਗਤ ਰੂਪੀ ਸਰੋਵਰ ਵਿਚ ਨਾਵਣਾ ਕਰੋ॥ **ਭਾਵਨ**=ਸ਼ਰਧਾ ਦੇ ॥ **ਪਾਤੀ**=ਪਤਰ, ਤੁਲਸੀ ਆਦਿਕ ਨਾਲ ॥ **ਤ੍ਰਿਪਤਿ**=ਪ੍ਰਸੰਨ ॥ **ਪੂਜਾ ਪ੍ਰਾਣ**=ਪ੍ਰਾਣਾਂ ਤਕ ਭੇਟਾ ਦੇ ਕੇ ਪੂਜਾ ਕਰੇ ॥ **ਰਵਤੁ**=ਜਪਦਾ-ਵ ਮਿਲਿਆ ਰਹੇ ॥ **ਕਹਦੇ**=ਕਹਿਣ ਵਾਲੇ ॥ **ਤੁਮ ਸਰਿ**=ਤੇਰੇ ਬਰਾਬਰ ॥ **ਜੰਪੈ**=ਕਹਿੰਦਾ ਹੈ ॥ ਅੰਤਰਿ ਵਸੈ:- **ਵਸੈ**=ਇਸਥਿੱਤ ਹੋਵੇ ਮਨ ॥ **ਚਾਕਰ**=ਦਾਸ ॥ **ਰਵੈ**=ਕਹਿੰਦਾ ਹੈ ॥ **ਬਾਂਧਨਿ** ਵਾਸ਼ਨਾਂ ਰੂਪੀ ਰੱਸੀ ਦੇ ਬੰਨ੍ਹਣਾ ਵਿਚ ॥ **ਮਹੀਅਲਿ**=ਪ੍ਰਿਥਵੀ ਆਕਾਸ਼ ਵਿਚ ॥ **ਰਵਿ** =ਵਿਆਪ, ਸਮਾ ॥ **ਪ੍ਰਣਵਤਿ**=ਕਹਿੰਦੇ ਹਨ ॥ **ਸੋਇ**=ਉਹ ਪ੍ਰਮਾਤਮਾ ॥

## ੭੨੯

ਉਜਲੁ ਕੈਹਾ:-ਸਜਨ ਠੱਗ ਮੁਲਤਾਨ ਦੇ ਨੇੜੇ ਤੁਲੰਭਾ ਪਿੰਡ ਦਾ ਰਹਿਣ ਵਾਲਾ ਸੀ। ਇਹ ਬਾਹਰੋਂ ਚਿਟ ਪੋਸ਼ੀਆ ਤੇ ਸੰਤ ਸੁਭਾ ਰਹਿੰਦਾ ਸੀ ਅਤੇ ਅੰਦਰੋਂ ਬੜਾ ਕਪਟੀ ਤੇ ਧ੍ਰੋਹੀ ਸੀ। ਆਏ ਗਏ ਮੁਸਾਫਰਾਂ ਨੂੰ ਸੇਵਾ ਕਰਨ ਦੇ ਬਹਾਨੇ ਆਪਣੇ ਘਰ ਲੈ ਜਾ ਕੇ ਲੁਟ ਪੁਟ ਲੈਂਦਾ ਸੀ। ਇਸੇ ਤਰ੍ਹਾਂ ਜਦ ਇਹ ਭਾਈ ਮਰਦਾਨੇ ਨੂੰ ਆਪਣੇ ਘਰ ਰੋਟੀ ਪਾਣੀ ਛਕੌਣ ਦੇ ਪੱਜ ਲੈ ਜਾ ਕੇ ਉਸ ਨੂੰ ਲੁਟਣ ਲਗਾ ਤਾ ਸਤਿਗੁਰੂ ਨਾਨਕ ਦੇਵ ਜੀ ਨੇ, ਜੋ ਉਸ ਦੇ ਸੁਧਾਰ ਵਾਸਤੇ ਹੀ ਤੁਲੰਭੇ ਗਏ ਸਨ, ਮਰਦਾਨੇ ਨੂੰ ਉਸ ਤੋਂ ਛੁਡਾਇਆ, ਅਤੇ ਇਸ ਸ਼ਬਦ ਦੁਆਰਾ ਸੱਜਣ ਨੂੰ ਉਪਦੇਸ਼ ਦੇ ਕੇ ਆਪਣਾ ਸਿਖ ਬਣਾਇਆ ਅਤੇ ਉਸਨੂੰ ਮੰਦ ਕਰਮਾਂ ਤੋਂ ਹਟਾ ਕੇ ਉਸ ਇਲਾਕੇ ਦਾ ਪ੍ਰਚਾਰਕ ਨਿਯਤ ਕੀਤਾ:-**ਘੋਟਿਮ**=ਘੋਟਿਆਂ, ਰਗੜਿਆਂ ॥ **ਕਾਲੜੀ**=ਕਾਲੀ ॥ **ਮਸੁ**=ਸਿਆਹੀ ਨਿਕਲਦੀ ਹੈ ॥ **ਸਉ**=ਸੌ ਵੇਰ ॥ **ਦਸੰਨ**=ਲੇਖਾ ਦੱਸਣ ॥ **ਮੰਡਪ**=ਮੰਦਰ ॥ **ਪਾਸਹੁ**=ਆਸ-ਪਾਸ ਤੋਂ ॥ **ਚਿਤਵੀਆਹਾ**=ਚਿਤ੍ਰੀਆਂ ਹੋਈਆਂ ਹੋਣ ॥ **ਬਗਾ**=ਬਗਲਿਆਂ ਦੇ ॥ **ਬਗੇ**=ਚਿੱਟੇ ॥ **ਮੰਝਿ**=ਵਿਚ ॥ **ਮੈ**=ਰੂਪ (ਤੁੱਲ) ਹੈ ॥ **ਮੈਜਨ**=ਤੋਤੇ; ਸਾਧਾਰਨ ਪੁਰਸ਼ ॥ **ਭੁਲੰਨਿ**=ਭੁੱਲ ਜਾਂਦੇ ਹਨ ॥ **ਸੇ ਫਲ**=ਉਹ ਸਿੰਬਲ ਦੇ ਫਲ ॥ **ਤੇ ਗੁਣ**=ਉਹੋ ਜਿਹੇ (ਖੋਟੇ) ਗੁਣ ॥ **ਮੈ ਤਨਿ**=ਮੇਰੇ ਸਰੀਰ ਵਿਚ (ਏਥੇ **ਮੇਰੇ** ਦਾ ਅਰਥ **ਤੇਰੇ** ਕੀਤਾ ਜਾਂਦਾ ਹੈ) ॥

**ਹੇਨਿ**=ਹੈਨ ॥ **ਡੂਗਰ**=ਪਹਾੜੀ ॥ **ਵਾਟ**=ਰਸਤਾ ॥ **ਅਖੀ**=ਅੱਖਾਂ ॥ **ਲੋੜੀ**=ਚਾਹੁੰਦਾ ਹਾਂ ॥ **ਨ ਲਹਾ**=ਪਰ ਨਹੀਂ ਮਿਲਦੀਆਂ ॥ **ਕਿਤੁ**=ਕਿਸ ਤਰ੍ਹਾਂ ॥ **ਚਾਕਰੀਆ**=ਸੇਵਾ ॥ **ਕਿਤੁ**=ਕਿਸ ਕੰਮ ਹਨ ? ਜਪ ਤਪ ਕਾ:-**ਬੇੜੁਲਾ**=ਬੇੜਾ ॥ **ਵਹੇਲਾ**=ਕਠਨ ਸੰਸਾਰ ਸਮੁੰਦਰ ॥ **ਸਰਵਰੁ**=ਵੈਤਰਨੀ ਨਦੀ (ਸੰਸਾਰ ਸਮੁੰਦਰ) ॥ **ਉਛਲੈ**=ਉਛਲੇਗੀ ॥ **ਪੰਥੁ**=ਜਮਾਂ ਦਾ ਰਸਤਾ ॥ **ਸੁਹੇਲਾ**=ਸੌਖਾ (ਹੋ ਜਾਵੇਗਾ) ॥ **ਰਤਾ**=ਰੰਗਿਆ ਹੈ ॥ **ਸਦ ਰੰਗ ਢੋਲਾ**=ਸਦਾ ਅਨੰਦ ਰਹਿਣ ਵਾਲੇ ਪਿਆਰੇ ॥ **ਰੈਣੜੀਐ**=ਬੁੱਧੀ ਰੂਪ ਗੰਢ ਵਿਚ ॥ **ਆਵਾ ਗਉਣੁ**=ਆਉਣਾ ਤੇ ਜਾਣਾ, ਜੰਮਣਾ ਮਰਨਾ ॥ **ਨਿਵਾਰਿਆ**=ਮਿਟਾਇਆ ਹੈ ॥ **ਸੀਤਾ**=ਪ੍ਰਮਾਤਮਾਂ ਨਾਲ ਜੋੜਿਆ ਹੈ ॥ **ਸਹ**=ਪਤੀ ॥ **ਖਰਾ**=ਬਹੁਤ ॥ **ਕੇਰੀਆਂ**=ਦੀਆਂ ॥ ਜਿਨ ਕਉ ਭਾਂਡੇ:-**ਭਾਂਡੈ**=ਹਿਰਦੇ ਰੂਪ ਬਰਤਨ ਵਿਚ ॥ **ਭਾਉ**=ਪ੍ਰੇਮ ਹੈ ॥ **ਸੂਖੀ**=ਸੁਖਾਂ ਦੀ ॥ **ਪਸਾਉ**=ਦਾਤ, ਪ੍ਰਸੰਨਤਾ ॥ **ਮੂਲੇ**=ਕਦਾ ਚਿਤ ਵੀ ॥ **ਸਰਪਰ**=ਜ਼ਰੂਰ ਹੀ ॥ **ਦੀਖਿਆ**=ਸਿਖਿਆ ॥ **ਭੀਖਿਆ**=ਜੂਨਾਂ ਵਿਚ ॥ **ਮਹਲੁ**=ਸਰੂਪ ॥ **ਹਜੂਰਿ**=ਨੇੜੇ ਹੈ ॥ **ਦਰਿ ਦਰਵਾਣੀ**=ਦਰਗਾਹ ਦੇ ਦਰਬਾਨ ॥ **ਨਾਹਿ ਮੂਲੇ ਪੁਛ ਤਿਸੁ**=ਉਨ੍ਹਾਂ ਨੂੰ ਕੋਈ ਪੁੱਛ ਨਹੀਂ ਕਰਦੇ ॥ **ਬੋਲਿ**=ਵਾਕ ਨਾਲ ॥ **ਨਦਰਿ**=ਕ੍ਰਿਪਾ ਦ੍ਰਿਸ਼ਟੀ ਹੈ ॥ **ਘਲੇ**=(ਜੀਵਾਂ ਨੂੰ ਪ੍ਰਲੋਕ ਨੂੰ) ਭੇਜਦਾ ਅਤੇ ॥ **ਆਣੈ**=ਲਿਆਉਂਦਾ (ਉਤਪਤੀ) ਕਰਦਾ ਹੈ ॥ **ਮਤੈ**=ਸਲਾਹ ਦੇਣ ਵਾਲਾ ॥ **ਨਾਉ**=ਨਾਮ ਦੀ ॥ **ਕਰਮੁ**=ਬਖਸਿਸ਼ ॥

## ੭੩੦

ਭਾਂਡਾ ਹਛਾ ਸੋਇ:-**ਭਾਂਡਾ**=ਹਿਰਦਾ ॥ **ਏਤੁ**=ਏਸ ਗੁਰਦੁਆਰੇ ॥ **ਵਰਤਾਇਸੀ**=ਦੇਂਦਾ ਹੈ ॥ **ਮਤੁ**=ਮਤਾਂ ॥ **ਜਾਇ**=ਥਾਂ ॥ **ਅਗੈ**=ਦਰਗਾਹ ਵਿਚ ॥ **ਵਾਇਸੀ**=ਵਜਾਏਗਾ ॥ **ਮਾਣਸੁ**=ਮਨੁੱਖ ॥ **ਤਿਹੁ**=ਤਿੰਨ ॥ ੬ ॥ **ਜੋਗਵੈ**=ਜੋਗ ਪੁਣਾ ਕਰਦਾ ਹੈ ॥ **ਸਦੜਾ**=ਉਪਦੇਸ਼ ॥ **ਅਲਾਇ**=ਕਹੇ, ਸੁਣਾਏ ॥ **ਲੁਣੈ**=ਵੱਢਦਾ ਹੈ ॥ **ਸਣੁ**=ਸਮੇਤ ॥ **ਨੀਸਾਣੈ**=ਨਾਮ ਰੂਪ ਪਰਵਾਨੇ ਦੇ ॥ **ਕਾਢੀਐ**=ਕਹੀਦਾ ਹੈ ॥ **ਦਮੁ**=ਸਵਾਸ ॥ **ਬੇ ਕਰੀ**=ਮੁਲ ਲੈ ਕਰਕੇ ॥ ਜੋਗੁ ਨ ਖਿੰਥਾ:-

ਜਾਗ ਲਾਵੇ ॥ **ਨਿਰਾਸ** = ਆਸਾ ਰਹਿਤ ਹੋ ਕੇ ॥ **ਈਟੀ** = ਨੇਤਰੇ ਦੀਆ ਗੁਲੀਆਂ ॥ **ਹਾਥਿ** = ਵਸੀਕਾਰ ॥ **ਨੇਤਉ** = ਨੇਤਰਾ ॥ **ਨੀਦ ਨ ਆਵੈ** = ਆਲਸ-ਅਵਿੱਦਿਆ ਦੀ ਊਂਘ ਨਹੀਂ ਔਂਦੀ॥ **ਮਥੀਐ** = ਰਿੜਕੀਏ ॥ **ਅੰਮ੍ਰਿਤ** = ਬ੍ਰਹਮਾਂ ਨੰਦ ਰੂਪੀ ਮੱਖਣ ॥ **ਮਨੁ ਸੰਪਟੁ ਜਿਤੁ** = ਮਨ ਨੂੰ ਜਿੱਤਣਾ ਡੱਬਾ ਕਰੋ ॥ **ਸਤਿ ਸਰਿ** = ਸਤਿ ਸੰਗਤ ਰੂਪੀ ਸਰੋਵਰ ਵਿਚ ਨਾਵਣਾ ਕਰੋ॥ **ਭਾਵਨ** = ਸ਼ਰਧਾ ਦੇ ॥ **ਪਾਤੀ** = ਪਤਰ, ਤੁਲਸੀ ਆਦਿਕ ਨਾਲ ॥ **ਤ੍ਰਿਪਤਿ** = ਪ੍ਰਸੰਨ ॥ **ਪੂਜਾ ਪ੍ਰਾਨ** = ਪ੍ਰਾਣਾਂ ਤਕ ਭੇਟਾ ਦੇ ਕੇ ਪੂਜਾ ਕਰੇ ॥ **ਰਵਤੁ** = ਜਪਦਾ-ਵ ਮਿਲਿਆ ਰਹੇ ॥ **ਕਹਦੇ** = ਕਹਿਣ ਵਾਲੇ ॥ **ਤੁਮ ਸਰਿ** = ਤੇਰੇ ਬਰਾਬਰ ॥ **ਜੰਪੈ** = ਕਹਿੰਦਾ ਹੈ ॥ ਅੰਤਰਿ ਵਸੈ:- **ਵਸੈ** = ਇਸਥਿੱਤ ਹੋਵੇ ਮਨ ॥ **ਚਾਕਰ** = ਦਾਸ ॥ **ਰਵੈ** = ਕਹਿੰਦਾ ਹੈ ॥ **ਬਾਂਧਨਿ** ਵਾਸਨਾਂ ਰੂਪੀ ਰੱਸੀ ਦੇ ਬੰਨ੍ਹਣਾਂ ਵਿਚ ॥ **ਮਹੀਅਲਿ** = ਪ੍ਰਿਥਵੀ ਆਕਾਸ਼ ਵਿਚ ॥ **ਰਵਿ** = ਵਿਆਪ, ਸਮਾ ॥ **ਪ੍ਰਣਵਤਿ** = ਕਹਿੰਦੇ ਹਨ ॥ **ਸੋਇ** = ਉਹ ਪ੍ਰਮਾਤਮਾ ॥

## ੭੨੯

ਉਜਲੁ ਕੈਹਾ:-ਸਜਨ ਠੱਗ ਮੁਲਤਾਨ ਦੇ ਨੇੜੇ ਤੁਲੰਭਾ ਪਿੰਡ ਦਾ ਰਹਿਣ ਵਾਲਾ ਸੀ। ਇਹ ਬਾਹਰੋਂ ਚਿਟ ਪੋਸ਼ੀਆ ਤੇ ਸੰਤ ਸੁਭਾ ਰਹਿੰਦਾ ਸੀ ਅਤੇ ਅੰਦਰੋਂ ਬੜਾ ਕਪਟੀ ਤੇ ਧ੍ਰੋਹੀ ਸੀ। ਆਏ ਗਏ ਮੁਸਾਫਰਾਂ ਨੂੰ ਸੇਵਾ ਕਰਨ ਦੇ ਬਹਾਨੇ ਆਪਣੇ ਘਰ ਲੈ ਜਾ ਕੇ ਲੁਟ ਪੁਟ ਲੈਂਦਾ ਸੀ। ਇਸੇ ਤਰ੍ਹਾਂ ਜਦ ਇਹ ਭਾਈ ਮਰਦਾਨੇ ਨੂੰ ਆਪਣੇ ਘਰ ਰੋਟੀ ਪਾਣੀ ਛਕੌਣ ਦੇ ਪੱਜ ਲੈ ਜਾ ਕੇ ਉਸ ਨੂੰ ਲੁਟਣ ਲਗਾ ਤਾਂ ਸਤਿਗੁਰੂ ਨਾਨਕ ਦੇਵ ਜੀ ਨੇ, ਜੋ ਉਸ ਦੇ ਸੁਧਾਰ ਵਾਸਤੇ ਹੀ ਤੁਲੰਭੇ ਗਏ ਸਨ, ਮਰਦਾਨੇ ਨੂੰ ਉਸ ਤੋਂ ਛੁਡਾਇਆ, ਅਤੇ ਇਸ ਸ਼ਬਦ ਦੁਆਰਾ ਸੱਜਣ ਨੂੰ ਉਪਦੇਸ ਦੇ ਕੇ ਆਪਣਾ ਸਿਖ ਬਣਾਇਆ ਅਤੇ ਉਸਨੂੰ ਮੰਦ ਕਰਮਾਂ ਤੋਂ ਹਟਾ ਕੇ ਉਸ ਇਲਾਕੇ ਦਾ ਪ੍ਰਚਾਰਕ ਨਿਯਤ ਕੀਤਾ:-**ਘੋਟਿਮ** = ਘੋਟਿਆਂ, ਰਗੜਿਆਂ ॥ **ਕਾਲੜੀ** = ਕਾਲੀ ॥ **ਮਸੁ** = ਸਿਆਹੀ ਨਿਕਲਦੀ ਹੈ ॥ **ਸਉ** = ਸੌ ਵੇਰ ॥ **ਦਸੰਨ** = ਲੇਖਾ ਦੱਸਣ ॥ **ਮੰਡਪ** = ਮੰਦਰ ॥ **ਪਾਸਹੁ** = ਆਸ ਪਾਸ ਤੋਂ ॥ **ਚਿਤਵੀਆਹਾ** = ਚਿਤ੍ਰੀਆਂ ਹੋਈਆਂ ਹੋਣ ॥ **ਬਗਾ** = ਬਗਲਿਆਂ ਦੇ ॥ **ਬਗੇ** = ਚਿੱਟੇ ॥ **ਮੰਝਿ** = ਵਿਚ ॥ **ਮੈ** = ਰੂਪ (ਤੁੱਲ) ਹੈ ॥ **ਮੈਜਨ** = ਤੋਤੇ; ਸਾਧਾਰਨ ਪੁਰਸ਼ ॥ **ਭੁਲੰਨਿ** = ਭੁੱਲ ਜਾਂਦੇ ਹਨ ॥ **ਸੇ ਫਲ** = ਉਹ ਸਿੰਬਲ ਦੇ ਫਲ ॥ **ਤੇ ਗੁਣ** = ਉਹੋ ਜਿਹੇ (ਖੋਟੇ) ਗੁਣ ॥ **ਮੈ ਤਨਿ** = ਮੇਰੇ ਸਰੀਰ ਵਿਚ (ਏਥੇ **ਮੇਰੇ** ਦਾ ਅਰਥ **ਤੇਰੇ** ਕੀਤਾ ਜਾਂਦਾ ਹੈ) ॥

ਹੇਨਿ = ਹੈਨ ॥ ਡੂਗਰ = ਪਹਾੜੀ ॥ ਵਾਟ = ਰਸਤਾ ॥ ਅਖੀ = ਅੱਖਾਂ ॥ ਲੋੜੀ = ਚਾਹੁੰਦਾ ਹਾਂ ॥ ਨ ਲਹਾ = ਪਰ ਨਹੀਂ ਮਿਲਦੀਆਂ ॥ ਕਿਤੁ = ਕਿਸ ਤਰ੍ਹਾਂ ॥ ਚਾਕਰੀਆ = ਸੇਵਾ ॥ ਕਿਤੁ = ਕਿਸ ਕੰਮ ਹਨ ? ਜਪ ਤਪ ਕਾ:- ਬੇੜੁਲਾ = ਬੇੜਾ ॥ ਵਹੇਲਾ = ਕਠਨ ਸੰਸਾਰ ਸਮੁੰਦਰ ॥ ਸਰਵਰੁ = ਵੈਤਰਨੀ ਨਦੀ (ਸੰਸਾਰ ਸਮੁੰਦਰ) ॥ ਊਛਲੈ = ਉਛਲੇਗੀ ॥ ਪੰਥੁ = ਜਮਾਂ ਦਾ ਰਸਤਾ ॥ ਸੁਹੇਲਾ = ਸੌਖਾ (ਹੋ ਜਾਵੇਗਾ) ॥ ਰਤਾ = ਰੰਗਿਆ ਹੈ ॥ ਸਦ-ਰੰਗ ਢੋਲਾ = ਸਦਾ ਅਨੰਦ ਰਹਿਣ ਵਾਲੇ ਪਿਆਰੇ ॥ ਗੰਠੜੀਐ = ਬੁੱਧੀ ਰੂਪ ਗੰਢ ਵਿਚ ॥ ਆਵਾ ਗਉਣੁ = ਆਉਣਾ ਤੇ ਜਾਣਾ, ਜੰਮਣਾ ਮਰਨਾ ॥ ਨਿਵਾਰਿਆ = ਮਿਟਾਇਆ ਹੈ ॥ ਸੀਤਾ = ਪ੍ਰਮਾਤਮਾਂ ਨਾਲ ਜੋੜਿਆ ਹੈ ॥ ਸਹ = ਪਤੀ ॥ ਖਰਾ = ਬਹੁਤ ॥ ਕੇਰੀਆਂ = ਦੀਆਂ ॥ ਜਿਨ ਕਉ ਭਾਂਡੈ:- ਭਾਂਡੈ = ਹਿਰਦੇ ਰੂਪ ਬਰਤਨ ਵਿਚ ॥ ਭਾਉ = ਪ੍ਰੇਮ ਹੈ ॥ ਸੂਖੀ = ਸੁਖਾਂ ਦੀ ॥ ਪਸਾਉ = ਦਾਤ, ਪ੍ਰਸੰਨਤਾ ॥ ਮੂਲੇ = ਕਦਾ ਚਿਤ ਵੀ ॥ ਸਰਪਰ = ਜ਼ਰੂਰ ਹੀ ॥ ਦੀਖਿਆ = ਸਿਖਿਆ ॥ ਭੀਖਿਆ = ਜੂਨਾਂ ਵਿਚ ॥ ਮਹਲੁ = ਸਰੂਪ ॥ ਹਜੂਰਿ = ਨੇੜੇ ਹੈ ॥ ਦਰਿ ਦਰਵਾਨੀ = ਦਰਗਾਹ ਦੇ ਦਰਬਾਨ ॥ ਨਾਹਿ ਮੂਲੇ ਪੁਛ ਤਿਸੁ = ਉਨ੍ਹਾਂ ਨੂੰ ਕੋਈ ਪੁੱਛ ਨਹੀਂ ਕਰਦੇ ॥ ਬੋਲਿ = ਵਾਕ ਨਾਲ ॥ ਨਦਰਿ = ਕ੍ਰਿਪਾ ਦ੍ਰਿਸਟੀ ਹੈ ॥ ਘਲੇ = (ਜੀਵਾਂ ਨੂੰ ਪ੍ਰਲੋਕ ਨੂੰ) ਭੇਜਦਾ ਅਤੇ ॥ ਆਣੈ = ਲਿਆਉਂਦਾ (ਉਤਪਤੀ) ਕਰਦਾ ਹੈ ॥ ਮਤੈ = ਸਲਾਹ ਦੇਣ ਵਾਲਾ ॥ ਨਾਉ = ਨਾਮ ਦੀ ॥ ਕਰਮੁ = ਬਖਸ਼ਿਸ਼ ॥

## ੭੩੦

ਭਾਂਡਾ ਹਛਾ ਸੋਇ:- ਭਾਂਡਾ = ਹਿਰਦਾ ॥ ਏਤੁ = ਏਸ ਗੁਰਦੁਆਰੇ ॥ ਵਰਤਾਇਸੀ = ਦੇਂਦਾ ਹੈ ॥ ਮਤੁ = ਮਤਾਂ ॥ ਜਾਇ = ਥਾਂ ॥ ਅਗੈ = ਦਰਗਾਹ ਵਿਚ ॥ ਵਾਇਸੀ = ਵਜਾਏਗਾ ॥ ਮਾਣਸੁ = ਮਨੁੱਖ ॥ ਤਿਹੁ = ਤਿੰਨ ॥ ੬ ॥ ਜੋਗਵੈ = ਜੋਗ ਪੂਜਾ ਕਰਦਾ ਹੈ ॥ ਸਦੜਾ = ਉਪਦੇਸ਼ ॥ ਅਲਾਇ = ਕਹੇ, ਸੁਣਾਏ ॥ ਲੁਣੈ = ਵੱਢਦਾ ਹੈ ॥ ਸਣੁ = ਸਮੇਤ ॥ ਨੀਸਾਣੈ = ਨਾਮ ਰੂਪ ਪਰਵਾਨੇ ਦੇ ॥ ਕਾਢੀਐ = ਕਹੀਦਾ ਹੈ ॥ ਦਮੁ = ਸਵਾਸ ॥ ਬੈ ਕਰੀ = ਮੁਲ ਲੈ ਕਰਕੇ ॥ ਜੋਗੁ ਨ ਖਿੰਥਾ:-

ਸਿੱਧਾਂ ਨੂੰ ਅਸਲ ਜੋਗ ਦੀ ਜੁਗਤੀ ਦਸਦੇ ਹਨ:-**ਖਿੰਥਾ**=ਗੋਦੜੀ (ਪਾ ਲੈਣ ਨਾਲ) ॥ **ਚੜਾਈਐ**=ਲਾਇਆਂ ॥ **ਮੂੰਦੀ**=ਮੁੰਦ੍ਰਾ ਪਾਇਆ ॥ **ਮੂੰਡਿ**=ਸਿਰ ॥ **ਸਿੰਙੀ**= ਤੁਰੀ, ਸਿੰਗੀ ॥ **ਵਾਈਐ**=ਵਜਾਉਣ ਨਾਲ ॥ **ਅੰਜਨ ਮਾਹਿ**=ਮਾਇਆ ਵਿਚ ॥ **ਨਿਰੰਜਨਿ**=ਨਿਰਲੇਪ ਮਾਇਆਂ ਤੋਂ ॥ **ਇਵ**=ਏਸ ਤਰ੍ਹਾ ॥ **ਸਮਸਰਿ**=ਸਭ ਨੂੰ ਇਕ ਬਰਾਬਰ,ਸਮ ਦ੍ਰਿਸਟੀ ॥ **ਭੇਟੈ**= ਮਿਲੇ ॥ **ਧਾਵਤੁ**=ਤ੍ਰਿਸ਼ਨਾ ਕਰਕੇ ਦੌੜਦੇ ਮਨ ਨੂੰ ॥ **ਜੋਗੁ**=ਪ੍ਰਮਾਤਮਾ ਨਾਲ ਜੁੜਨਾ। **ਰਹਾਈਐ**=ਰੱਖੀਏ ॥**ਨਿਝਰੁ ਝਰੈ**=ਇਕ ਰਸ ਅਨੰਦ ਵਰਸੇ ॥ **ਸਹਜ ਧੁਨਿ ਲਾਗੈ**=ਸ਼ਾਂਤ ਰੂਪ ਪ੍ਰਮਾਤਮਾਂ ਵਿਚ ਬ੍ਰਿਤੀ ਲੱਗ ਜਾਦੀ ਹੈ॥ **ਵਾਜੇ ਬਾਝਹੁ**=ਵਜਾਵਣ ਤੋਂ ਬਿਨਾਂ ਆਪੇ ਹੀ ॥ **ਪਰਚਾ**=ਪ੍ਰੇਮ, ਪਰਚਾਵਾ ॥ <u>ਕਉਣ ਤਰਾਜੀ</u>.-ਸਾਲਸ ਰਾਇ ਨੂੰ ਵੇਖ ਕੇ ਪ੍ਰਮੇਸ਼ਰ ਦੇ ਸਨਮੁਖ ਬੇਨਤੀ ਉਚਾਰਨ ਕੀਤੀ, ਵਾਹਿਗੁਰੂ ਮਿਣਨ ਗਿਣਨ ਵਿਚ ਨਹੀਂ, ਬੇਅੰਤ ਹੈ:-**ਤਰਾਜੀ**=ਤਕੜੀ ॥ **ਤੁਲਾ**=ਤੋਲ, ਵੱਟਾ ॥ **ਕੈ ਪਹਿ**=ਕਿਸ ਪਾਸੋਂ ॥ **ਦੀਖਿਆ**=ਸਿੱਖਿਆ ॥ **ਮਹੀਅਲਿ**=ਪ੍ਰਿਥਵੀ ਅਤੇ ਅਕਾਸ ਵਿੱਚ ॥ **ਭਰਿ ਪੁਰਿ**=ਪਰੀਪੂਰਨ ਹੋ ਕੇ ॥**ਲੀਨ**=ਲੀਨ(ਸਮਾਇਆ ਹੋਇਆ) ਹੈਂ॥

## ੭੩੧

ਉਤਰ:-**ਮਨੁ ਤਰਾਜੀ.....ਸਰਾਫ ਕਮਾਵਾ**=ਮਨ ਦੀ ਤੱਕੜੀ, ਚਿਤ ਦਾ ਵੱਟਾ ਅਤੇ ਸੇਵਾ ਦਾ ਕਰਨਾ ਸਰਾਫ ਕਰਾਂ ॥ **ਘਟ ਹੀ ਭੀਤਰਿ**=ਹਿਰਦੇ ਵਿਚ ਹੀ ॥ **ਸਹ**=ਪਤੀ ਨੂੰ ਵੀਚਾਰਨਾ ਕਰਾਂ ॥ **ਰਹਾਵਾ**=ਰੋਕ ,ਰਖਾਂ, ਇਸਥਿਤ ਕਰਾਂ ॥ ੨ ।, ਪ੍ਰੰਤੂ ਸਿਧਾਤ ਇਹ ਹੈ:-**ਆਪੇ ਕੰਡਾ**=ਪ੍ਰਮਾਤਮਾਂ ਆਪ ਹੀ ਪ੍ਰੇਮ ਰੂਪ ਕੰਡ਼ਾ, ਬੁਧੀ ਰੂਪੀ ਤਕੜੀ, ਅਤੇ ਤੋਲ (ਵੀਚਾਰ ਰੂਪ ਵੱਟਾ) ਹੈ ॥ **ਵਣਜਾਰਾ**=ਖਰੀਦਨ ਵਾਲਾ ॥ **ਤਾਕੀ** =ਉਸ ਅੰਨ੍ਹੇ ਮੰਨ ਦੀ ॥ **ਕਿਉਂਕਰਿ ਮੂੜਾ ਪਾਵੈ**=ਵਾਹਿਗੁਰੂ ਨੂੰ ਇਹ ਮੂਰਖ ਜੀਵ ਕਿਸ ਤਰ੍ਹਾਂ ਪਾ ਸਕਦਾ ਹੈ ॥ <u>ਮ: ੪ ॥੧॥</u> **ਤੁਠੈ**=ਪ੍ਰਸੰਨ ਹੋਣ ਨਾਲ ॥ **ਪਰਬੋਧਿਆ**= ਸਮਝਿਆ ਹੈ॥**ਰਸੁ**=ਹਰੀ ਰਸ ਨੂੰ॥ **ਗਟਕੇ**=ਗਟ ੨ ਕਰਕੇ,ਡੀਕ ਲਾਕੇ॥ **ਪਗ**=ਪੈਰ॥ **ਤ੍ਰਿਸ**=ਤ੍ਰਿਸ਼ਨਾਂ ਰੂਪੀ ਪਿਆਸ ॥ **ਤ੍ਰਿਸਕੇ**=ਉਸ ਪਿਆਸੇ ਦੀ ॥ <u>ਹਰਿ ਹਰਿ ਨਾਮ</u>:- **ਪੁਰਖੋਤਮੁ**=ਉੱਤਮ ਪੁਰਖ (ਵਾਹਿਗੁਰੂ) ਦਾ ॥ **ਦਾਲਦ**=ਦਲਿੱਦਰ, ਗਰੀਬੀ ॥ **ਦਲਘਾ**=ਸਮੂੰਹ ਪਾਪ ॥ **ਸਮਘਾ**=ਸਮਾ ਗਏ ॥ **ਪਿਰਘਾ**=ਪਿਆਰੇ ਦਾ ॥

ਰ ਤ=ਮਨੁਖਾਂ ਦੇ ਮਾਲਕ, ਰਾਜੇ ॥ **ਕਲਘਾ**=ਕਲਜੁਗ ਦੇ ਪਾਪਾਂ ਕਰ ਕੇ ਹੈ ॥ **ਫਲਘਾ**=ਕਰਮਾਂ ਦਾ ਫਲ ਹਥ ਲੱਗਾ ਤਾਂ ॥ **ਕਿਰਮ**=ਤੁੱਛ ਦਾਸ ॥ **ਸਰਣਾਗਤਿ**=ਸ਼ਰਣ ਆਏ ਹਾਂ ॥ **ਪ੍ਰਤਿ ਪਲਘਾ**=ਪਾਲਣਾਂ ਕਰਨ ਵਾਲੇ ਦੀ ॥ **ਤੁਮਘਾ**=ਤੇਰੇ ਹਾਂ ॥ **ਨਿਮਘਾ**=ਨਿਮਖ ਮਾਤਰ ॥ **ਘੁਮਘਾ**=ਬਲਿਹਾਰ ਜਾਂਦੇ ਹਾਂ॥ ਹਰਿ ਨਾਮਾ ਹਰਿ:—**ਰੰਙੁ**=ਰੰਗ, ਪਿਆਰ ॥ **ਭੰਙੁ**=ਨਾਸ; ਪ੍ਰਮਾਤਮਾਂ ਵਲੋਂ ਟੁੱਟਣਾ ॥ **ਹਰਿਨਾਮਾ......ਮਜੀਠੈ ਰੰਙੁ**=ਰੰਗਾਂ ਵਿਚੋਂ ਹਰੀ ਹਰਿ ਨਾਮ ਦਾ ਰੰਗ ਮਜੀਠੇ ਵਤ ਪੱਕਾ ਹੈ ਉਸ ਵਿਚ ਮਨ ਨੂੰ ਰੰਗ ॥

## ੭੩੨

**ਭੇਟਿਆ**=ਮਿਲਿਆ ਹੈ ॥ **ਰਾਉ**=ਹਰੀ ਰਾਜਾ ॥ **ਨਿਸੰਙੁ**= ਨਿਰਸੰਦੇਹ ਹੋ ਕਰ ਕੇ ॥ **ਮੁੰਧੇ**=ਜੀਵ ਰੂਪੀ ਇਸਤ੍ਰੀ ॥ **ਅੰਙੁ**=ਸਰੀਰਾਂ ਵਿਚ ਭਾਵ ਜਨਮ ਮਰਨ ਵਿਚ ॥ **ਦੂਜਾ ਭਾਉ**=ਦਵੈਤ ਭਾਉ ॥ **ਸਹਲੰਙੁ**=ਮਿਲਿਆ ਹੋਇਆ ਹੈ ॥ **ਦੁਹਚਾਰੀਆ**=ਮੰਦੇ ਕਰਮ ਕਰਨ ਵਾਲੇ ॥ **ਅੰਙੁ**=ਪੱਖ ॥ **ਅੰਮ੍ਰਿਤ ਸਰਿ**= ਸਤਿ ਸੰਗਤ ਵਿਚ ॥ **ਨਵਲਾਇਆ**=ਆਤਮ ਇਸਨਾਨ ਕਰਾਇਆ ਹੈ ॥ **ਕਿਲਵਿਖ**=ਪਾਪ ॥ **ਪੰਙੁ**=ਚਿੱਕੜ ॥ **ਦੀਨਾ**=ਗਰੀਬਾਂ ਦਾ ॥ **ਸੰਙੁ**= ਸੰਗ ॥ ੩ ॥ **ਗਿਆਨੀ**=ਹੇ ਬੁਧੀਵਾਨ ॥ **ਖੁਆਈ**=ਭੁਲਾਈ ਹੋਈ ਹੈ ਸ੍ਰਿਸਟੀ ॥ **ਚੀਨੈ**=ਪਛਾਣਦਾ ॥੪॥ **ਨਗਰੀ**=ਸਰੀਰ ਰੂਪ ਨਗਰੀ ਨੂੰ॥ **ਤੁਠਾ**=ਪ੍ਰਸੰਨ ਹੋਇਆ॥੫॥ **ਚਲੂਲਾ**=ਗੂੜ੍ਹਾ ਲਾਲ ॥ **ਮੁਗਧੁ**=ਮੂਰਖ ॥ **ਕੋਰਾ**=ਭੈ ਰਹਿਤ ॥

## ੭੩੩

॥ ੬ ॥ **ਅਘਾਇ**=ਰੱਜ॥ **ਅਨਤ**=ਹੋਰ ॥ **ਸਾਦਿ**=ਸੁਆਦਾਂ ਵਿਚ ॥ **ਉਰਧਾਰਿ**=ਦਿਲ ਵਿਚ ਧਾਰਕੇ ॥ ੧ ॥ **ਬਿਦਰ ਦਾਸੀ ਸੁਤੈ**=ਬਿਦਰ ਨੌਕਰਾਣੀ ਦੇ ਪੁਤਰ ਨੂੰ ॥ **ਅਕਥ**=ਨ ਕਥੀ ਜਾਣ ਵਾਲੀ ॥ **ਪਤਿਤ**=ਨੀਚ ॥ **ਪਗਿ**= ਪੈਰਾਂ ਵਿਚ ॥ **ਮੁਖਿ**=ਛਾਤੀ ਨਾਲ ॥ **ਮੁਖਿ**=ਮਥੇ ਉਤੇ ॥ **ਅਠਿਸਠਿ**= ਅਠਾਹਠ ॥ **ਤਿਨ**=ਉਹਨਾਂ ਭਗਤਾਂ ਨੂੰ ॥ **ਤਿਲਕੁ ਕਢਾਇ**=ਵਡਿਆਈ ਦਾ ਤਿਲਕ ਕਢਦੇ (ਲਾਉਂਦੇ)ਹਨ ਭਾਵ ਏਹਨਾਂ ਦੇ ਦਰਸਨ ਤੀਰਥਾਂ ਨਾਲੋਂ ਵੀ ਵੱਡੇ(ਪਵਿੱਤਰ)ਹਨ ॥ **ਅਨਦਿਨੁ**=ਰਾਤ ਦਿਨ॥ **ਪਰਸੇ**=ਦਰਸ਼ਨ ਕਰੇ ॥ ਤਿਨੀ ਅੰਤਰਿ:—ਸ੍ਰੀ ਗੁਰੂ ਅਰਜਨ

ਚੇਵ ਜੀ ਨੂੰ ਗੁਰ ਗੱਦੀ ਦੇਣ ਸਮੇਂ ਸ੍ਰੀ ਗੁਰੂ ਰਾਮ ਦਾਸ ਜੀ ਨੇ ਬਾਬੇ ਪ੍ਰਿਥੀ ਚੰਦ ਜੀ ਨੂੰ ਉਪਦੇਸ਼ ਕੀਤਾ:- **ਲਿਲਾਰਾ**=ਮੱਥੇ ਪਰ॥ **ਨਿਵਾਰਨ ਹਾਰਾ**=ਦੂਰ ਕਰਨ ਵਾਲਾ ਹੈ॥ **ਧੁਰਿ**=ਮੁਢੋਂ ਹੀ॥ **ਹਲਤਿ ਪਲਤਿ**=ਲੋਕ ਪ੍ਰਲੋਕ ਵਿਚ॥ **ਕਾਰਾ**=ਕਾਲਾ ਹੁੰਦਾ ਹੈ॥ **ਵਿਰਤੀ**=ਵਿਰਤ, ਪਿਰਤ ਹੈ, ਰਹੁ ਰੀਤੀ ਹੈ॥ **ਚਹੁ ਪੀੜੀ**=ਪਹਿਲੀਆਂ ਚਾਰ ਪਾਤਸਾਹੀਆਂ ਵਿਚੋਂ॥ **ਬਖੀਲੀ**=ਨਿੰਦਯਾ, ਈਰਖਾ॥ **ਸੇਵਕ ਭਾਇ**=ਸੇਵਕੀ ਭਾਉ ਕਰ ਕੇ॥ **ਨਿਸਤਾਰਾ**=ਸੰਸਾਰ ਸਮੁੰਦਰ ਤੋਂ ਪਾਰ ਉਤਾਰਾ ਅਰਥਾਤ ਫਲ ਪ੍ਰਾਪਤ ਹੁੰਦਾਹੈ॥ਜਿਥੇ ਹਰਿ ਆਰਾ:-**ਹੋਰਤੁ**=ਹੋਰ ਕਿਸੇ॥

## ੭੩੪

**ਸੰਚੀਐ**=ਇਕੱਠਾ ਕਰੀਏ॥ **ਵਾਕਿ**=ਉਹਨਾਂ ਪਾਸੋਂ ਅਥਵਾ ਗਲਾਂ ਬਾਤਾ ਨਾਲ॥ **ਵਤੈ**=ਵੱਤਰ (ਸਮਾਂ ਹੈ)॥ **ਤਸਕਰੈ**=ਚੋਰ ਕਰ ਕੇ॥ **ਜਾਗਾਤੀ**=ਮਸੂਲੀਆ॥ **ਸਾਕਤੀ**=ਮਨਮੁਖਾਂ ਨੇ॥ **ਵਿਖ**=ਕਦਮ॥ **ਹਲਤੈ**=ਇਸ ਲੋਕ ਵਿਚ॥ **ਦੁਹੇਲੇ**=ਦੁਖੀ॥ **ਪਲਤਿ**=ਪ੍ਰਲੋਕ ਵਿਚ॥ **ਤੋਟਾ**=ਘਾਟਾ॥੧੦॥ **ਰਵੈ**=ਉਚਾਰਨ ਕਰਦਾ ਹੈ॥ **ਪਰਮ ਨਿਧਾਨੁ**=ਵਡਾ ਖਜ਼ਾਨਾ-ਵਾਹਿਗੁਰੂ॥ **ਕਾਮਨਾ**=ਚਾਹ (ਇੱਛਾ)॥ **ਅਰਥਿ**=ਵਾਸਤੇ॥ **ਦੁਰਗੰਧ**=ਵਿਸ਼ਿਆਂ ਨੂੰ॥ **ਸਰੇਵਦੇ**=ਸੇਂਵਦੇ ਹਨ॥ **ਪਿੰਡੁ**=ਸਰੀਰ॥

## ੭੩੫

॥੧੧॥ **ਧਰ**=ਆਸਰਾ ਹੈ॥ **ਦੀਬਾਨੁ**=ਆਸਰਾ॥ **ਪਹਿ**=ਪਾਸ॥ **ਕਾਸਟ**=ਲਕੜੀ ਦੇ॥ **ਸਿੰਘੁ**=ਸ਼ੇਰ ਰੂਪੀ ਪਾਣੀ॥ **ਬਕਰੀ**=ਬਕਰੀ ਰੂਪੀ ਧਰਤੀ॥੧੨॥ **ਧੰਧੁ ਪਿਟਾਈ**=ਘਰ ਦੇ ਧੰਧਿਆਂ ਵਿਚ ਖਪਾਉਂਦਾ ਹੈ॥੧੩॥ **ਪਰਮ ਪਦੁ**=ਉੱਚਾ **ਚੇਤਹਿ**=ਯਾਦ ਨਹੀਂ ਕਰਦੇ॥ **ਬਪੁੜੇ**=ਵਿਚਾਰੇ॥ **ਬਿਗਸੈ**=

ਮੰਦਰ ਹੈ॥**ਸਰਣਾਗਤਿ**=ਸਰਨ ਵਿਚ॥
ਸਰ ਦੇ ਸਰੋਵਰ ਦੀ ਪੁਟਾਈ ਕਰਾ ਰਹੇ ਸਨ
ਲਾਈ ਬੈਠਾਸੀ ਉਸ ਨੇ ਗੁਰੂ ਸਾਹਿਬ ਜੀ ਨੂੰ

ਦਸਿਆ ਕਿ ਉਹ ਰਾਜਾ ਜਨਕ ਦੇ ਸਮੇਂ ਤੋਂ ਏਥੇ ਸਮਾਧੀ ਵਿਚ ਸਥਿੱਤ ਹੈ ਅਤੇ ਉਸਦਾ ਨਾਮ ਸੰਤੋਖ ਰਾਏ ਹੈ। ਉਸ ਨੇ ਗੁਰੂ ਸਾਹਿਬ ਜੀ ਤੋਂ ਜਗਤ ਦਾ ਸਰੂਪ ਪੁੱਛਿਆ ਜਿਸ ਦੇ ਉਤ੍ਰ ਵਿਚ ਇਹ ਸ਼ਬਦ ਉਚਾਰਨ ਹੋਇਆ। ਏਸ ਸਰੋਵਰ ਦਾ ਨਾਮ ਗੁਰੂ ਜੀ ਨੇ ਜੋਗੀ ਦੇ ਨਾਮ ਉਤੇ ਸੰਤੋਖਸਰ ਰਖਿਆ ॥ **ਨਾਨਾ**=ਅਨੇਕ ਤਰ੍ਹਾਂ ਦੇ॥ **ਥੰਮਿਓ ਪਾਸਾਰਾ**=ਸਾਮਾਨ ਜੇਹੜਾ (ਖਿੰਡਾਰਿਆ ਹੋਇਆ ਸੀ) ਇਕੱਠਾ ਕਰ ਲਿਆ, ਖੇਡ ਬੰਦ ਕਰ ਲਈ॥ **ਏਕੋ ਏਕੰਕਾਰਾ**=ਇਕੋ ਇਕ ਆਕਾਰ ਵਾਲਾ, ਹਰੀ (ਨਟ) ਹੀ ਇਕੱਲਾ ਰਹਿ ਗਿਆ ॥ **ਕਵਨ**=ਕੇਹੜਾ ॥ **ਦਿਸਟਾਇਓ**=ਦਿਖਾਈ ਦੇਂਦਾ ਹੈ ॥ **ਬਿਨਸਾਇਓ**=ਨਾਸ ਰੂਪ ਹੈ ॥ **ਕਤਹਿ**=ਕਿਥੇ ? ॥ **ਕਤ**=ਕਿਥੋਂ ॥ **ਤਰੰਗਾ**=ਲਹਿਰਾਂ ॥ **ਕਨਿਕ**=ਸੋਨੇ ਦੇ ॥ **ਭੂਖਨ**=ਗਹਿਣੇ ॥ **ਰੰਗਾ**=ਪ੍ਰਕਾਰ ਦੇ॥ **ਪਰਕਾਰਾ**=ਭਾਂਤ ਕਰਕੇ॥ **ਏਕੰਕਾਰਾ**=ਇਕ ਰੂਪ ਹੀ ਹੋ ਜਾਂਦਾ ਹੈ ॥ **ਸਹਸ**=ਹਜ਼ਾਰਾਂ ॥ **ਘਟਾ**=ਘੜਿਆਂ ਵਿਚ॥ **ਫੂਟੇ**=ਭਜ ਜਾਏ॥ **ਬਿਨਸਤ**=ਨਾਸ ਹੁੰਦਾ ॥ **ਪਰਮ ਗਤਿ**=ਸ੍ਰੇਸ਼ਟ ਗਤੀ, ਮੁਕਤੀ ॥ ੧ ॥ **ਮਹੀਅਲਿ**=ਪ੍ਰਿਥਵੀ ਅਕਾਸ਼ ਵਿਚ॥ **ਪਤੀਆਰੈ**=ਪਤਿਔਣਾ ਕਰਕੇ॥ **ਦੁਰਮਤਿ**=ਖੋਟੀ ਬੁੱਧੀ ॥ **ਦੁਇ ਕਰ**=ਦੋਵੇਂ ਹਥ॥

## ੧੩੭

**ਆਨਹਿ ਰਾਸਿ**=ਕੰਮ ਰਾਸ ਔਂਦੇ ਹਨ, ਬਣ ਆਉਂਦੀ ਹੈ ॥ ੨ ॥ **ਪ੍ਰਿਅ**=ਪਤੀ ॥ **ਅੰਕਿ**=ਸਰੂਪ ਵਿਚ ॥ **ਗਹੇਲੀ**=ਫੜੀ ਹੋਈ॥ **ਰੈਣਿ**=ਉਮਰ ਰੂਪੀ ਰਾਤ ॥ **ਬਿਨਉ**=ਬੇਨਤੀ ॥ **ਹਦੂਰਿ**=ਪ੍ਰਤੱਖ ॥ ਗ੍ਰਿਹੁ ਵਸਿ:- **ਗ੍ਰਿਹੁ**=ਘਰ ਵਾਲੇ ਪਤੀ ਨੂੰ॥ **ਦਸ ਦਾਸੀ**=ਦਸ ਗਿਆਨ ਇੰਦ੍ਰੀਆਂ ਰੂਪ ਦਾਸੀਆਂ ॥ **ਭਤਾਰਿ**=ਪਤੀ ਨੇ ॥ **ਭਉ**=ਪ੍ਰਮਾਤਮਾਂ ਦਾ ਡਰ ਰੂਪ ॥ **ਅੰਜਨੁ**=ਸੁਰਮਾਂ ॥ **ਤੰਬੋਲੁ**=ਪਾਨ ॥ **ਕੰਗਨ**=ਕੜੇ ॥ **ਧਨ**=ਇਸਤ੍ਰੀ ॥ **ਕਾਮਣ**=ਜਾਦੂ ॥ **ਸੂਰੁ**=ਗਿਆਨ ਰੂਪ ਸੂਰਜ ॥ **ਸਰਧ**=ਸਰਧਾ ॥ **ਨਵ ਰੰਗ**=ਨਵੇਂ ਰੰਗ (ਪ੍ਰੇਮ) ਵਾਲਾ ॥ **ਰਾਵਣ**=ਭੋਗਣ, ਮਾਨਣ ॥ ਉਮਕਿਓ ਹੀਉ:- **ਉਮਕਿਓ**=ਖੁਸ਼ੀ ਨਾਲ ਉਛਲ ਰਿਹਾ ਹੈ ॥ **ਹੀਉ**=ਹਿਰਦਾ ॥ **ਚਰਿਓ**=ਚੜ੍ਹਿਆ ਹਾਂ ॥ **ਸੰਦੇਸਰੋ**=ਸੁਨੇਹਾ ॥ **ਹੀਅਰੋ**=ਹਿਰਦਾ ॥ **ਨਿਮਾਣੋ**=ਨਿਮਾਣੀ ਦਾ ॥

ਚੇਵ ਜੀ ਨੂੰ ਗੁਰ ਗੱਦੀ ਦੇਣ ਸਮੇਂ ਸ੍ਰੀ ਗੁਰੂ ਰਾਮ ਦਾਸ ਜੀ ਨੇ ਬਾਬੇ ਪ੍ਰਿਥੀ ਚੰਦ ਜੀ ਨੂੰ ਉਪਦੇਸ਼ ਕੀਤਾ:- **ਲਿਲਾਰਾ**=ਮੱਥੇ ਪਰ॥ **ਨਿਵਾਰਨ ਹਾਰਾ**=ਦੂਰ ਕਰਨ ਵਾਲਾ ਹੈ॥ **ਧੁਰਿ**=ਮੁਢੋਂ ਹੀ॥ **ਹਲਤਿ ਪਲਤਿ**=ਲੋਕ ਪ੍ਰਲੋਕ ਵਿਚ॥ **ਕਾਰਾ**=ਕਾਲਾ ਹੁੰਦਾ ਹੈ॥ **ਵਿਰਤੀ**=ਵਿਰਤ, ਪਿਰਤ ਹੈ, ਰਹੁ ਰੀਤੀ ਹੈ॥ **ਚਹੁ ਪੀੜੀ**=ਪਹਿਲੀਆਂ ਚਾਰ ਪਾਤਸ਼ਾਹੀਆਂ ਵਿਚੋਂ॥ **ਬਖੀਲੀ**=ਨਿੰਦਯਾ, ਈਰਖਾ॥ **ਸੇਵਕ ਭਾਇ**=ਸੇਵਕੀ ਭਾਉ ਕਰ ਕੇ॥ **ਨਿਸਤਾਰਾ**= ਸੰਸਾਰ ਸਮੁੰਦਰ ਤੋਂ ਪਾਰ ਉਤਾਰਾ ਅਰਥਾਤ ਫਲ ਪ੍ਰਾਪਤ ਹੁੰਦਾਹੈ॥ਜਿਥੈ ਹਰਿ ਆਰਾ:- **ਹੋਰਤੁ**= ਹੋਰ ਕਿਸੇ॥

## ੭੩੪

**ਸੰਚੀਐ**=ਇਕੱਠਾ ਕਰੀਏ॥ **ਵਾਕਿ**=ਉਹਨਾਂ ਪਾਸੋਂ ਅਥਵਾ ਗਲਾਂ ਬਾਤਾ ਨਾਲ॥ **ਵਤੈ**=ਵੱਤਰ (ਸਮਾਂ ਹੈ)॥ **ਤਸਕਰੈ**=ਚੋਰ ਕਰ ਕੇ॥ **ਜਾਗਾਤੀ**= ਮਸੂਲੀਆ॥ **ਸਾਕਤੀ**=ਮਨਮੁਖਾਂ ਨੇ॥ **ਵਿਖ**=ਕਦਮ॥ **ਹਲਤੈ**=ਇਸ ਲੋਕ ਵਿਚ॥ **ਦੁਹੇਲੇ**=ਦੁਖੀ॥ **ਪਲਤਿ**=ਪ੍ਰਲੋਕ ਵਿਚ॥ **ਤੋਟਾ**=ਘਾਟਾ॥੧੦॥ **ਰਵੈ**= ਉਚਾਰਨ ਕਰਦਾ ਹੈ॥ **ਪਰਮ ਨਿਧਾਨੁ**=ਵਡਾ ਖਜ਼ਾਨਾ-ਵਾਹਿਗੁਰੂ॥ **ਕਾਮਨਾ**= ਚਾਹ (ਇੱਛਾ)॥ **ਅਰਥਿ**=ਵਾਸਤੇ॥ **ਦੁਰਗੰਧ**=ਵਿਸ਼ਿਆਂ ਨੂੰ॥ **ਸਰੇਵਦੇ**= ਸੇਂਵਦੇ ਹਨ॥ **ਪਿੰਡੁ**=ਸਰੀਰ॥

## ੭੩੫

॥੧੧॥ **ਧਰ**=ਆਸਰਾ ਹੈ॥ **ਦੀਬਾਨੁ**=ਆਸਰਾ॥ **ਪਹਿ**=ਪਾਸ॥ **ਕਾਸਟ**=ਲਕੜੀ ਦੇ॥ **ਸਿੰਘੁ**=ਸ਼ੇਰ ਰੂਪੀ ਪਾਣੀ॥ **ਬਕਰੀ**=ਬਕਰੀ ਰੂਪੀ ਧਰਤੀ॥ ੧੨॥ **ਧੰਧੁ ਪਿਟਾਈ**=ਘਰ ਦੇ ਧੰਧਿਆਂ ਵਿਚ ਖਪਾਉਂਦਾ ਹੈ॥੧੩॥ **ਪਰਮ ਪਦੁ**=ਉੱਚਾ ਦਰਜਾ॥ **ਚੇਤਹਿ**=ਯਾਦ ਨਹੀਂ ਕਰਦੇ॥ **ਬਪੁੜੇ**=ਵਿਚਾਰੇ॥ **ਬਿਗਸੈ**= ਪ੍ਰਸੰਨ ਹੁੰਦਾ ਹੈ॥

## ੭੩੬

॥੧੪॥ **ਰਜਾਈ**=(ਵਾਹਿਗੁਰੂ ਦੇ)ਹੁਕਮ ਅੰਦਰ ਹੈ॥ **ਸਰਣਾਗਤਿ**=ਸ਼ਰਨ ਵਿਚ॥ ਮ:੫॥ਬਾਜੀਗਰ ਜੈਸੇ:-ਸ੍ਰੀ ਗੁਰੂ ਅਰਜਨ ਦੇਵ ਜੀ ਸੰਤੋਖਸਰ ਦੇ ਸਰੋਵਰ ਦੀ ਪੁਟਾਈ ਕਰਾ ਰਹੇ ਸਨ ਕਿ ਇਕ ਮਠਨਿਕਲਿਆ,ਜਿਸ ਵਿਚ ਇਕ ਜੋਗੀ ਸਮਾਧੀ ਲਾਈ ਬੈਠਾਸੀ ਉਸ ਨੇ ਗੁਰੂ ਸਾਹਿਬ ਜੀ ਨੂੰ

ਦਸਿਆ ਕਿ ਉਹ ਰਾਜਾ ਜਨਕ ਦੇ ਸਮੇਂ ਤੋਂ ਏਥੇ ਸਮਾਧੀ ਵਿਚ ਸਥਿੱਤ ਹੈ ਅਤੇ ਉਸਦਾ ਨਾਮ ਸੰਤੋਖ ਰਾਏ ਹੈ। ਉਸ ਨੇ ਗੁਰੂ ਸਾਹਿਬ ਜੀ ਤੋਂ ਜਗਤ ਦਾ ਸਰੂਪ ਪੁੱਛਿਆ ਜਿਸ ਦੇ ਉਤ੍ਰ ਵਿਚ ਇਹ ਸ਼ਬਦ ਉਚਾਰਨ ਹੋਇਆ। ਏਸ ਸਰੋਵਰ ਦਾ ਨਾਮ ਗੁਰੂ ਜੀ ਨੇ ਜੋਗੀ ਦੇ ਨਾਮ ਉਤੇ ਸੰਤੋਖਸਰ ਰਖਿਆ॥ **ਨਾਨਾ**=ਅਨੇਕ ਤਰ੍ਹਾਂ ਦੇ॥ **ਥੰਮਿਓ ਪਾਸਾਰਾ**=ਸਾਮਾਨ ਜੇਹੜਾ (ਖਿੰਡਾਰਿਆ ਹੋਇਆ ਸੀ) ਇਕੱਠਾ ਕਰ ਲਿਆ, ਖੇਡ ਬੰਦ ਕਰ ਲਈ॥ **ਏਕੋ ਏਕੰਕਾਰਾ**=ਇਕੋ ਇਕ ਆਕਾਰ ਵਾਲਾ, ਹਰੀ (ਨਟ) ਹੀ ਇਕੱਲਾ ਰਹਿ ਗਿਆ॥ **ਕਵਨ**=ਕੇਹੜਾ॥ **ਦਿਸਟਾਇਓ**=ਦਿਖਾਈ ਦੇਂਦਾ ਹੈ॥ **ਬਿਨਸਾਇਓ**=ਨਾਸ ਰੂਪ ਹੈ॥ **ਕਤਹਿ**=ਕਿਥੇ ?॥ **ਕਤ**=ਕਿਥੋਂ॥ **ਤਰੰਗਾ**=ਲਹਿਰਾਂ॥ **ਕਨਿਕ**=ਸੋਨੇ ਦੇ॥ **ਭੂਖਨ**=ਗਹਿਣੇ॥ **ਰੰਗਾ**=ਪ੍ਰਕਾਰ ਦੇ॥ **ਪਰਕਾਰਾ**=ਭਾਂਤ ਕਰਕੇ॥ **ਏਕੰਕਾਰਾ**=ਇਕ ਰੂਪ ਹੀ ਹੋ ਜਾਂਦਾ ਹੈ॥ **ਸਹਸ**=ਹਜ਼ਾਰਾਂ॥ **ਘਟਾ**=ਘੜਿਆਂ ਵਿਚ॥ **ਫੂਟੇ**=ਭਜ ਜਾਏ॥ **ਬਿਨਸਤ**=ਨਾਸ ਹੁੰਦਾ॥ **ਪਰਮ ਗਤਿ**=ਸ੍ਰੇਸ਼ਟ ਗਤੀ, ਮੁਕਤੀ॥੧॥ **ਮਹੀਅਲਿ**=ਪ੍ਰਿਥਵੀ ਅਕਾਸ਼ ਵਿਚ॥ **ਪਤੀਆਰੈ**=ਪਤਿਔਣਾ ਕਰਕੇ॥ **ਦੁਰਮਤਿ**=ਖੋਟੀ ਬੁੱਧੀ॥ **ਦੁਇ ਕਰ**=ਦੋਵੇਂ ਹਥ॥

## ੭੩੭

**ਆਣਹਿ ਰਾਸਿ**=ਕੰਮ ਰਾਸ ਔਂਦੇ ਹਨ, ਬਣ ਆਉਂਦੀ ਹੈ॥੨॥ **ਪ੍ਰਿਅ**=ਪਤੀ॥ **ਅੰਕਿ**=ਸਰੂਪ ਵਿਚ॥ **ਗਹੇਲੀ**=ਫੜੀ ਹੋਈ॥ **ਰੈਣਿ**=ਉਮਰ ਰੂਪੀ ਰਾਤ॥ **ਬਿਨਉ**=ਬੇਨਤੀ॥ **ਹਦੂਰਿ**=ਪ੍ਰਤੱਖ॥ ਗ੍ਰਿਹੁ ਵਸਿ:- **ਗ੍ਰਿਹੁ**=ਘਰ ਵਾਲੇ ਪਤੀ ਨੂੰ॥ **ਦਸ ਦਾਸੀ**=ਦਸ ਗਿਆਨ ਇੰਦ੍ਰੀਆਂ ਰੂਪ ਦਾਸੀਆਂ॥ **ਭਤਾਰਿ**=ਪਤੀ ਨੇ॥ **ਭਉ**=ਪ੍ਰਮਾਤਮਾਂ ਦਾ ਡਰ ਰੂਪ॥ **ਅੰਜਨੁ**=ਸੁਰਮਾਂ॥ **ਤੰਬੋਲੁ**=ਪਾਨ॥ **ਕੰਗਨ**=ਕੜੇ॥ **ਧਨ**=ਇਸਤ੍ਰੀ॥ **ਕਾਮਣ**=ਜਾਦੂ॥ **ਸੂਰੁ**=ਗਿਆਨ ਰੂਪ ਸੂਰਜ॥ **ਸਰਧ**=ਸਰਧਾ॥ **ਨਵ ਰੰਗ**=ਨਵੇਂ ਰੰਗ (ਪ੍ਰੇਮ) ਵਾਲਾ॥ **ਰਾਵਣ**=ਭੋਗਣ, ਮਾਨਣ॥ ਉਮਕਿਓ ਹੀਉ:- **ਉਮਕਿਓ**=ਖੁਸ਼ੀ ਨਾਲ ਉਛਲ ਰਿਹਾ ਹੈ॥ **ਹੀਉ**=ਹਿਰਦਾ॥ **ਚਰਿਓ**=ਚੜ੍ਹਿਆ ਹਾਂ॥ **ਸੰਦੇਸਰੋ**=ਸੁਨੇਹਾ॥ **ਹੀਅਰੋ**=ਹਿਰਦਾ॥ **ਨਿਮਾਣੋ**=ਨਿਮਾਣੀ ਦਾ॥

**ਏਕਾ ਸੇਜ**=ਅੰਤਹ ਕਰਨ ਰੂਪ ॥ **ਸਦ**=ਹਮੇਸ਼ਾ ॥ **ਮਦਰੋ**=ਹੰਕਾਰ ਰੂਪੀ ਸਰਾਬ। **ਮਤਵੰਤਾ**=ਮਸਤ ਹੋਈ ਹੋਈ ਹੈ॥ **ਬੋਲੰਤਾ**=ਬੁਲਾਵੇ ॥ **ਝਾਗੇ**=ਗਾਹੇ, ਫਿਰੇ। **ਪਗ ਪਾਗੇ**=ਪੈਰੀਂ ਪਿਆਂ ॥

## ੭੩੮

**ਕਪਾਟੁ**=ਪੰਜ ਕੋਸ਼ਾਂ (ਭਰਮ) ਦਾ ਪੜਦਾ ॥ ਕਿਆ ਗੁਣ:-**ਸਾਰਿ ਸਮਾਲ੍ਹਿ** =ਯਾਦ ਕਰ ਕਰਕੇ ਸੰਭਾਲਾਂ ॥ **ਬੈ ਖਰੀਦੁ**=ਮੁਲ ਖਰੀਦਿਆ ਹੋਇਆ ॥ **ਥਾਰੇ**= ਤੇਰੇ ਦਿਤੇ ਹੋਏ ਹਨ ॥ **ਰੰਗੀਲੇ**=ਅਨੰਦੀ ॥ **ਬਾਰੇ**=ਬਲਿਹਾਰੇ ਹਾਂ ॥ **ਰੀਝਾਵਉ** =ਖੁਸ਼ ਕਰਾਂ ॥ **ਦਰਸਾਰੇ**=ਦਰਸਨ ॥ **ਮਿਤਿ**=ਮਰਯਾਦਾ ॥ **ਚਰਨਾਰੇ**= ਚਰਨ ਕਵਲਾਂ ਨੂੰ ॥ **ਰੇਨਾ ਰੇ**=ਚਰਨ ਧੂੜ ॥ **ਨਿਸਤਾਰੇ**=ਪਾਰ ਉਤਾਰ ਦੇਂਦਾ ਹੈ। ਸੇਵਾ ਥੋਰੀ ਮਾਗ:-**ਪਹੁਤਾ**=ਪਹੁੰਚਿਆ (ਅਪੜਿਆ) ਹੋਇਆ ਹਾਂ ॥ **ਪ੍ਰਿਅ**=ਪਰਮੇਸ਼ਰ (ਪ੍ਰੀਤਮ) (ਨੇ ਮੰਨ ਲਏ ਹਨ) ॥ **ਕੀ**=ਦੀਆਂ ॥ **ਹਾਠੀਸਾ**=ਹੱਠ (ਢੀਠ ਪੁਣਾ) ਹੈ। **ਅਤੀਤੁ**=ਤਿਆਗੀ ॥ **ਕੁਚਲੁ**=ਸਰੀਰ ਕਰਕੇ ਮੈਲਾ ॥ **ਕਠੋਰੁ**=ਹਿਰਦੇ ਦਾ ਸਖਤ ਸੁਭਾ ਵਾਲਾ ॥ **ਸੁਭਾਈ**=ਸੁਭਾਏ ਮਾਨ ਹੈ ॥ ੧ ॥ -**ਬੇਲਾ**=ਵੇਲੇ ॥ **ਅਉਸਰੁ**= ਵੇਲਾ ॥ **ਬਿਗਸਿ**=ਪਰਸੰਨ ਹੋ ਕੇ ॥ **ਜੰਜਾਰਾ**=ਜੰਜਾਲਾਂ ਵਿਚ ॥ **ਬਿਖੈ ਨਾਦ** =ਵਿਸ਼ਿਆਂ ਦੇ ਗੀਤਾਂ ਨੂੰ ॥ **ਕਰਨ**=ਕੰਨਾ ਨਾਲ ॥ **ਦ੍ਰਿਸ਼ਟਿ**=ਅਖਾਂ (ਨਜ਼ਰ) ਨਾਲ ॥ **ਪੇਖਤ**=ਵੇਖਦਾ ਹੈ ॥ **ਰੇਨਾ**=ਚਰਨ ਧੂੜ, ਨਿਰਮਾਨ ॥

## ੭੩੯

॥ ੮ ॥ **ਪਾਹਨੁ**=ਪੱਥਰ ॥ **ਨੀਰ**=ਪਾਣੀ ॥ **ਬਰੋਲੈ**=ਰਿੜਕਦਾ ਹੈ ॥ **ਨਾਵ**=ਬੇੜੀ ॥ **ਪਾਰ ਗਿਰਾਮੀ**=ਸੰਸਾਰ ਸਮੁੰਦਰ ਤੋਂ ਪਾਰ ਕਰਦੀ ॥ ਲਾਲਨੁ ਰਾਵਿਆ.-**ਲਾਲਨੁ**=ਪਿਆਰਾ ॥ **ਗਤੀ**=ਤਰੀਕੇ ਨਾਲ ॥ **ਰਾਵਿਆ**= ਮਾਣਿਆ ॥ **ਰੀ**=ਹੇ ਸਖੀ ॥ **ਮਤੀ**=ਸਿਖਿਆ ॥ **ਸੂਹਬ**=ਸੂਹੇ ਰੰਗ (ਪ੍ਰੇਮ) ਕਰਕੇ ॥ **ਸੂਹਵੀ**=ਸੋਭਨੀਕ ਹੋਈ ਹਾਂ ॥ **ਪਾਵ**=ਪੈਰ ॥ **ਮਲੋਵਉ**=ਝਸਾਂ ॥ **ਭਤੀਰੀ**=ਅਖਾ ਦੀ ਧਾਰੀ (ਝਿੰਮਣੀਆਂ) ਨਾਲ ॥ **ਪਠਾਵਹੁ**=ਭੇਜੋ ॥ **ਤਤੀਰੀ** =ਓਥੇ ਹੀ ॥ **ਸੰਜਮ**=ਇੰਦ੍ਰੀਆਂ ਨੂੰ ਅਡੋ ਅਡ ਵਿਸ਼ਿਆ ਤੋਂ ਰੋਕਣਾ ॥ **ਦੇਉ**=

ਦੇਵਾਂਗੀ (ਆਪ ਨੂੰ)॥ **ਜਤੀ ਰੀ**=ਜਤ ਪੁਣਾ ਵੀ ਹੇ ਸਖੀ॥ **ਪਤੀ ਰੀ**=ਪਤੀ ਨੂੰ॥ **ਅਹੰਬੁਧਿ**=ਹੰਕਾਰ ਵਾਲੀ ਬੁਧੀ ॥ **ਹਤੀ ਰੀ**=ਨਾਸ ਕੀਤੀ ਹੈ, ਹੇ ਸਖੀ ॥ **ਵਤੀ ਰੀ**=ਵੰਤੀ (ਵਾਲੀ) ਹੈ ॥੧੦। **ਚਿਤਹਿ**=ਚਿਤ ਤੋਂ॥ **ਕਾਹੂ**=ਕਿਸੇ॥ **ਬੇਰਾ**=ਵੇਲੇ ਵੀ॥ **ਬੈ ਖਰੀਦੁ**=ਮੁਲ ਲਿਆ ਹੋਇਆ॥ **ਗਹੇਰਾ**=ਸਮੁੰਦਰ ਹੈ॥ **ਕੋਟਿ**=ਕ੍ਰੋੜਾਂ॥ **ਓਤਿ ਪੋਤਿ**=ਤਾਣੇ ਪੇਟੇ ਵਿਚ॥ **ਬਸੇਰਾ**=ਵਸ ਰਿਹਾ ਹੈ॥੧੧॥ **ਨਾਦ**=ਵਾਜੇ ਵਜਣੇ॥ **ਅਖਾਰੇ**=ਜੋੜ ਮੇਲ॥ **ਸੰਗਾ**=ਸਤ ਸੰਗ॥ **ਰੰਗਾ**= ਪ੍ਰੇਮ ਦੇ॥ **ਹਰਖਾ**=ਖੁਸ਼ੀ ॥ **ਗੁਹਜ**=ਗੁਪਤ ॥੧੨॥ **ਭੇਟਤ**=ਮਿਲਕੇ॥ **ਭਵਜਲੁ**=ਸੰਸਾਰ ਸਮੁੰਦਰ ਤੋਂ ॥ **ਚਿਤਾਰੇ**=ਯਾਦ ਕਰਾਵੇ ॥ **ਬਿਦਾਰੇ**= ਦੂਰ (ਨਾਸ) ਹੁੰਦੇ ਹਨ ॥ **ਧੀਰਕ**=ਧੀਰਜ, ਦਿਲਾਸਾ ॥੧੩॥ **ਸੁਰਿ**= ਦੇਵਤੇ ॥ **ਨਰ**=ਮਨੁਖ ॥ **ਦੇਵਾ**=ਦੇਵਤੇ ॥ **ਜੀਵਤ ਪੇਖੇ**=ਜੀਊਂਦੇ ਹੀ ਵੇਖੇ ਹਨ॥

## ੭੪੦

**ਖਰਨਾ**=ਖੜਨਾ (ਲੈ ਜਾਣਾ) ਹੈ ॥ ੧੪ ॥ **ਘਟ ਘਟ**=ਹਰੇਕ ਹਿਰਦੇ ਵਿਚ ॥ **ਬਸਾਰੇ**=ਵਸ ਰਹੇ ਹੋ॥ **ਸੂਤਿ**=ਹੁਕਮ ਦੇ ਸੱਤਾ ਰੂਪ ਧਾਗੇ ਵਿਚ॥ **ਪੇਖਿ**=ਵੇਖ ॥ **ਬਿਗਸਾਰੇ**=ਪ੍ਰਸੰਨ ਹੋ ਰਿਹਾ ਹੈ॥ **ਗਹੀ**=ਫੜੀ ਹੈ॥ **ਸੰਗਾਰੇ**=ਸੰਗਤ ਦੀ॥ **ਰੈਨਾਰੇ**=ਰਾਤ॥੧੫॥ **ਕਵਨ ਕਾਜ**=ਕਿਸ ਕੰਮ ਹੈ॥ **ਬਿਨਸਤ**=ਨਾਸ ਹੁੰਦਿਆਂ ॥ **ਬਾਰ**=ਦੇਰੀ ॥ **ਅਚੇਤ**=ਅਗਿਆਤ, ਮੂਰਖਤਾਈ ਦੀ॥ **ਬਿਵਸਥਾ**=ਦਸ਼ਾ ਵਿਚ ॥ **ਮਾਹ ਮੋਹਿ**=ਅਤੀ ਮੋਹ ਕਰਕੇ॥ **ਬਿਨਾਹਿ**=ਨਾਸ ਕਰਦਾ ਹੈ ॥ **ਉਪਾਰਾ**=ਪੈਦਾ ਕਰਦਾ ਹੈ॥੧੬॥ **ਲੀਲਾ**= ਕੌਤਕ, ਖੇਡ ॥ **ਬਿਆਪੈ**=ਪੋਂਹਦਾ॥੧੭॥ **ਬਨਵਾਰੀ**=ਬਨ ਮਾਲਾ ਪਹਿਨਣ ਵਾਲਾ ਹਰੀ ਪ੍ਰਮਾਤਮਾ॥ **ਅਧਾਰੀ**=ਆਸਰਾ ਹੈ॥ **ਨਿਵਾਰੀ**=ਦੂਰ ਕਰਦਾ ਹੈ॥ **ਕਰਨ**=ਕੰਨਾਂ ਨਾਲ॥ **ਤਜਾਰੀ**=ਛੱਡਿਆ ਹੈ॥ **ਸੁ ਚਾਰੀ**=ਸ੍ਰੇਸ਼ਟ ਕੰਮਾਂ ਨੂੰ॥ ੧੮॥ **ਸਾਧੀ**=ਕੀਤੀ॥

## ੭੪੧

**ਬਾਦ**=ਝਗੜੇ ॥ **ਈਰਖ**=ਈਰਖਾ ॥ **ਮਦ**=ਹੰਕਾਰ ॥ **ਰਤਨ**=ਅਮੋਲਕ ਮਨੁਖਾ ਜਨਮ ॥ **ਭੰਜਨ**=ਦੂਰ ਕਰਨ ਵਾਲਾ ਹੈ ॥ ੧੯ ॥ **ਪੇਖਤ**=ਵੇਖਦਾ ॥ **ਚਾਖਤ**=ਪਦਾਰਥਾਂ ਨੂੰ ਖਾਂਦਾ ॥ **ਭਾਂਡਾ**=ਭੰਨ ॥ **ਘੋਰ**=ਘੋੜੇ ॥ **ਮਹਲ**=ਮੰਦਰ ॥ **ਪੋਚਾਰਿ**=ਪੋਚ ਕੇ ॥ **ਕੁਚੀਲ**=ਮੈਲਾ (ਅਪਵਿੱਤਰ) ਹੋਣ ਕਰਕੇ ॥ **ਮਹਾਂ ਗਰਤ**=ਸੰਸਾਰ ਰੂਪੀ ਵਡੇ ਟੋਏ ਵਿਚ ॥ **ਨਿਘਰਤ**=ਡੁੱਬਦਾ, ਧੱਸਦਾ ॥ **ਪਾਹਨ**=ਪੱਥਰ ॥ ੨੦ ॥ **ਕਰਮਿ**=ਕਿਰਪਾ ਨਾਲ ॥ **ਦੁਤਰੁ**=ਕਠਨ ਸੰਸਾਰ ਸਮੁੰਦਰ ਤੋਂ ॥ ੨੧ ॥ **ਗਾਢੈ**=ਮੇਲ ਲੈਂਦਾ ਹੈ ॥ **ਰੇਨੁ**=ਚਰਨ ਧੂੜ ॥ ੨੨ ॥ **ਕਿਲ ਵਿਖ**=ਪਾਪ ॥ **ਰਵਾਲਾ**=ਚਰਨ ਧੂੜੀ ॥ ੨੩ ॥

## ੭੪੨

**ਚੇਰੇ**=ਦਾਸ ॥ **ਬਿਨਉ**=ਬੇਨਤੀ ॥ **ਚੀਤਾ**=ਚਿੱਤ ਵਿੱਚ ॥ **ਗੁਣ ਤਾਸਿ**=ਗੁਣਾਂ ਦੇ ਸਮੁੰਦਰ ॥ ਮੀਤ ਸਾਜਨ ਸੁ:–**ਸੁਤ**=ਪੁਤਰ ॥ **ਬੰਧਪ**=ਸਨਬੰਧੀ ॥ **ਪੇਖਉ**=ਵੇਖਦਾ ਹਾਂ ॥ **ਬਿਸਰਾਮ**=ਇਸਥਿਤੀ ਹੁੰਦੀ ਹੈ ॥ **ਪਹਿਰਿ**=ਪੈਹਨੀ ਹੈ ॥ **ਸਨਾਹ**=ਸੰਜੋਏ ॥ **ਕੋਟਿ ਆਵਧ**=ਕ੍ਰੋੜਾਂ ਹੀ ਸ਼ਸਤ੍ਰ ॥ **ਬੇਧਤ**=ਵਿੰਨ੍ਹਦੇ, ਕਟਦੇ ॥ **ਗੜ**=ਕਿਲ੍ਹੇ ॥ **ਕੰਟਕੁ**=ਦੁਖਦਾਈ ॥ **ਬਿਦਾਰੈ**=ਨਾਸ ਕਰਦਾ ॥ ਗੁਣ ਗੁਪਾਲ:– **ਗਾਹਾ**=ਜਪੀਏ ॥ **ਬਿਨੋਦ**=ਤਮਾਸ਼ੇ ॥ **ਤਾਹਾ**=ਉਥੇ ਹੀ ॥ **ਜਾਹਾ**=ਜਾਈਏ ॥ **ਬਾਛਾਹਾ**=ਮੰਗੀਏ ॥ **ਅਰਪਾਹਾ**=ਭੇਟਾ ਕਰੀਏ ॥ **ਕਟਾਹਾ**=ਕੱਟੀਏ ॥ **ਉਤਸਾਹਾ**=ਪ੍ਰਸੰਨਤਾ, ਖੁਸ਼ੀ ॥ **ਸਮਾਹਾ**=ਸਮਾਈਏ ॥੨੬॥ **ਬਿੰਜਨ**=ਅਨੇਕ ਤਰ੍ਹਾਂ ਦੇ ਭੋਜਨ ॥ **ਭੁੰਚਾਵਉ**=ਖੁਆਵਾਂ ॥ **ਸਾਦੁ**=ਸੁਆਦ ॥ **ਬਰਨੇ**=ਕਹੇ ॥ **ਤਾਕੀ**=ਤੱਕੀ (ਲਈ) ਹੈ ॥ ਅਨਿਕ ਬੀਂਗ:–**ਬੀਗ**=ਕੁਟਲ ਪੁਣੇ, ਵਲ ਛਲ ॥ **ਪਰ ਹਰਿਆ**=ਦੂਰ ਕੀਤੇ ਹਨ ॥ **ਉਰਝਿ**=ਫਸ ॥ **ਜਾਲੁ**=ਫਾਹੀ ਰੂਪ ਹੈ ॥ **ਪਰਬਤ ਦੋਖ**=ਵਡੇ ਗੁਨਾਹਾਂ, ਕਾਮ, ਕ੍ਰੋਧ ਆਦਿਕ ॥ **ਬਿਕਰਾਲਾ**=ਭੈ ਦਾਇਕ ॥ **ਦ੍ਰਿਸਟਿ ਧਾਰਿ**=ਕ੍ਰਿਪਾ ਦ੍ਰਿਸ਼ਟੀ ਕਰਕੇ ॥ **ਗਹੇ**=ਫੜੇ ਹਨ ॥੨੮॥

## ੭੪੩

**ਦੀਨ**=ਧਰਮ ॥ **ਦੁਨੀ**=ਦੁਨੀਆਂ (ਮਾਇਆ ਨਾਲ ਚਿਤ ਨੂੰ ਲਾਵੇ)॥ **ਦੁਹੀ ਸਰਾਈ**=ਦੋਹਾਂ ਸਿਰਿਆਂ (ਲੋਕ ਪ੍ਰਲੋਕ ਵਿਚ)॥ **ਖੁਨਾਮੀ**=ਗੁਨਾਹੀ, ਬੁਰਾ॥ **ਦੀਨ ਕੈ ਤੋਸੈ**=ਧਰਮ ਵਾਸਤੇ ਖਰਚ ਕੀਤਿਆਂ॥ **ਨਿਰੰਤਰਿ**=ਅੰਦਰ॥ **ਜਾਗੈ**=ਪ੍ਰਕਾਸ਼ ਹੈ॥ **ਪ੍ਰਾਤਹਕਾਲਿ**=ਸਵੇਰ ਦੇ ਸਮੇਂ॥ **ਈਤ ਊਤ**=ਲੋਕ ਪ੍ਰਲੋਕ॥ **ਰੈਣਿ**=ਰਾਤ॥ **ਜਗ ਜੀਵਨ**=ਸੰਸਾਰ ਦਾ ਜੀਵਣ (ਵਾਹਿਗੁਰੂ)॥ ੩੦॥ **ਘਾਲ**=ਸੇਵਾ, ਕਮਾਈ॥ **ਪੇਖਿ**=ਵੇਖ॥ **ਧੁਰਿ**=ਮੁਢ ਦੀ॥ **ਜਾਲਿ**=ਸਾੜ॥੩੧॥ **ਸੰਜੋਗ**=ਮਿਲਾਪ, ਢੋ॥ **ਰਸਨਾ**=ਜ਼ਬਾਨ॥ **ਰਸਾਲਾ**=ਰਸਾਂ ਦੇ ਘਰ (ਸੁੰਦਰ) ਪ੍ਰਮਾਤਮਾਂ ਦੇ॥ **ਅਹਾਰੁ**=ਭੋਜਨ ਹੈ॥ **ਰਮਤ**=ਜਪ ਕਰਕੇ॥ ਬਹਤੀ ਜਾਤ:- **ਬਹਤੀ ਜਾਤ**=ਅਵਸਥਾ ਬੀਤਦੀ ਜਾਂਦੀ ਹੈ॥ **ਧਾਰਤ**=ਕਰਦਾ॥ **ਮਿਥਿਆ**=ਝੂਠੇ॥ **ਪਾਰਚ**=ਝਗੜਿਆਂ ਵਿਚ॥ **ਮਾਧਵੇ**=ਵਾਹਿਗੁਰੂ ਨੂੰ॥ **ਕਰ**=ਹੱਥ॥ **ਝਾਰਤ**=ਖੋਲ ਕੇ, ਝਾੜ ਕੇ (ਚਲਿਆ ਜਾਂਦਾ ਹੈ)॥ **ਧਾਰਤ**=ਧਾਰਦਾ॥ **ਭਰਣ ਪੋਖਣ**=ਖਾਣ ਪੀਣ, ਪਾਲਣ ਪੋਸਣ॥ **ਅਉਧ**=ਉਮਰ॥ **ਜੈ ਜਗਦੀਸ**=ਜੈ (ਫ਼ਤੇਹ) ਕਰਨ ਵਾਲੇ ਕਰਤਾ ਦੀ॥ **ਉਧਰੁ**=ਉਧਾਰ ਲਵੋ॥

## ੭੪੪

॥੩੩॥ **ਰਤਨਾਗਰੁ**=ਰਤਨਾਂ ਦੀ ਖਾਣ ਹੈ॥ **ਤਜਾਇਣ**=ਛੁਟ ਜਾਂਦੇ ਹਨ॥ **ਜੀਵਨ ਪਦਵੀ**=ਮੋਖ ਦਾਤਾ॥ **ਸੁਆਉ**=ਮਨੋਰਥ ਹੈ,ਸੁਆਦ ਆਇਆ ਹੈ॥ **ਜਾਚੈ**=ਮੰਗਦਾ ਹੈ॥ **ਰਵਾਲਾ**=ਚਰਨ ਧੂੜੀ॥ ੩੪॥ **ਰੂੜਾ**=ਰੁੜ੍ਹਿਆ ਹੋਇਆ ਪਾਪਾਂ ਵਿਚ॥ **ਅਨਦਿਨੁ**=ਰਾਤ ਦਿਨ॥ **ਰਸਾਇਣਿ**=ਰਸਾਂ ਦੇ ਘਰ ਵਿਚ॥ **ਮਾਤੇ**=ਮਸਤ ਹਨ॥ **ਉਧਰੁ**=ਉਧਾਰ ਲੈ॥ ੩੫॥ **ਨਿਹਚਲੁ ਘਰੁ**=ਅਸਥਿੱਤ ਆਸਣ; ਸਰੂਪ॥ **ਚੀਨੇ**=ਜਾਣੇ ਹਨ॥ **ਅਚੁਤ**=ਅਡੋਲ॥ ੩੬॥ **ਰਸਨ**=ਜ਼ਬਾਨ ਨਾਲ॥ **ਬਖਾਨੀ**=ਉਚਾਰਨ ਕਰੋ॥ **ਕਲੀ ਕਾਲ**=ਕਲਜੁਗ ਦੇ ਸਮੇਂ ਦੇ॥ **ਪਰਵੇਸਾ**=ਪਰਗਟਿਆ ਹੈ। ੩੭॥ **ਮਾਲਾ**=ਮਾਲ ਹੈ॥ **ਨਾਲਾ**=ਨਾਲ॥ **ਥੰਮੈ**=ਮਨ ਨੂੰ ਰੋਕਦਾ ਹੈ॥ **ਰਖਾ**=ਰਖਿਆ

ਕਰਨ ਵਾਲਾ ॥ ਦਰਸਨ ਕਉ ਲੋਚੈ:-

## ੭੪੫

**ਸਿਆਮ ਸੁੰਦਰ**=ਸੁੰਦਰ ਵਾਹਿਗੁਰੂ ॥ **ਮਹਾ ਮੋਹਨੀ**=ਮਾਇਆ ਨੇ ॥ **ਦੂਤਾ**=ਪੰਜ ਕਾਮਾਦਿਕ ਦੂਤਾਂ ਦੀ ਪੰਗਤੀ ਲਾਈ ਹੋਈ ਹੈ ॥ **ਬਿਛੋਹਾ**=ਵਿਛੋੜਾ ॥ **ਕਰਤ**=ਕਰਦੇ ਹਨ ॥ **ਕਸਾਈ**=ਇਹ ਨਿਰਦਈ ਕਸਾਈ ਕਾਮਾਦਿਕ ਰੂਪ ॥ **ਨਿਰਦੈ**=ਨਿਰ ਦਯਾ,ਕਠੋਰ ਚਿਤ ॥ **ਜੰਤੁ**=ਜੀਵ ਉਤੇ ॥ **ਬੀਤੀਅਨ**=ਬੀਤਦੇ ਹਨ॥ **ਭਰਮਾਈ**=ਭੌਂਦੇ ਫਿਰਦੇ ਨੂੰ ॥ **ਦੁਤਰ**=ਕਠਨ, ਨ ਤਰੀ (ਕਾਬੂ ਕੀਤੀ) ਜਾਣ ਵਾਲੀ॥ **ਮਾਈ**=ਮਾਯਾ ਹੈ ॥ **ਕਿਰਤੁ**=ਕੀਤੇ ਹੋਏ ਕਰਮ ॥ **ਭਵਾਈ**=੮੪ ਦੇ ਗੇੜ ਵਿਚ ਭਵੌਂਦੇ ਹਨ ॥ **ਗਤਿ**=ਮੋਖ ॥ ਭਲੀ ਸੁਹਾਵੀ ਛਾਪਰੀ.-ਸ੍ਰੀ ਗੁਰੂ ਅਰਜਨ ਦੇਵ ਜੀ ਇਕ ਵੇਰ ਗੋਇੰਦਵਾਲ ਨੂੰ ਜਾ ਰਹੇ ਸਨ ਕਿ ਰਸਤੇ ਵਿਚ ਮੀਂਹ ਹਨੇਰੀ ਆ ਗਿਆ । ਮੀਂਹ ਦੇ ਬਚਾਉ ਵਾਸਤੇ ਆਪ ਜੀ ਭਾਈ ਹੇਮਾ ਜੀ ਦੀ ਛੰਨ ਵਿਚ ਠਹਿਰ ਗਏ । ਭਾਈ ਜੀ ਵਾਹਿਗੁਰੁ ਦਾ ਜਾਪ ਕਰਦੇ ਅਤੇ ਚੱਕੀ ਪੀਸ ਰਹੇ ਸਨ । ਆਪ ਜੀ ਨੇ ਪ੍ਰਸੰਨ ਹੋ ਕੇ ਇਸ ਪ੍ਰਥਾਏ ਇਹ ਸ਼ਬਦ ਉਚਾਰਨ ਕੀਤਾ । ਇਹ ਗੁਰਦੁਆਰਾ ਖਡੂਰ ਸਾਹਿਬ ਤੋਂ ਦੋ ਕੋਹ ਪਿੰਡ ਖਾਨ ਖਾਨਾ ਵਿਚ ਹੈ ॥ **ਛਾਪਰੀ**=ਛੰਨ ॥ **ਧਉਲਹਰ**=ਉਚੇ ਤੇ ਪੱਕੇ ਮੰਦਰ ॥ **ਅਨਦੁ**=ਅਨੰਦ ਹੈ ॥ **ਜਲਿ**=ਸੜ ॥ **ਪੀਸਨ**=ਚੱਕੀ ਨੂੰ ॥ **ਓਢਿ**=ਪੈਹਨਕੇ ॥ **ਕਾਮਰੀ**=ਕੰਬਲੀ, ਭੂਰੀ ॥ **ਸੰਤੋਖੀਏ**=ਸੰਤੋਖ ਆ ਜਾਏ ॥ **ਪਾਟ ਪਟੰਬਰ**=ਰੇਸ਼ਮੀ ਕਪੜੇ ॥ **ਜਿਹ**=ਜਿਨ੍ਹਾਂ ਨਾਲ ॥ **ਰਚਿ**=ਲੱਗ ਕੇ ॥ ਹਰਿ ਕਾ ਸੰਤੁ:-**ਪਨਿਹਾਰਾ**=ਪਾਣੀ ਭਰਨ ਵਾਲਾ ਦਾਸ ਹੈ॥ **ਸੁਤ**=ਪੁਤਰ ॥ **ਬੀਜਨਾ**=ਪੱਖਾ ॥ **ਨਿਹਾਰਉ**= ਨੀਵਾਂ ਕਰਾ ॥ **ਤਲਿ**=ਹੇਠਾਂ ॥ **ਮਿਸਟ**=ਮਿਠੇ ॥ **ਦੀਨ**=ਗਰੀਬ ॥ **ਨਿਧਿ**=ਭੰਡਾਰ ॥ **ਅਵਲੋਕਨ**=ਵੇਖਣਾ ॥ **ਪੁਨਹ ਪੁਨਹ**=ਬਾਰੰ ਬਾਰ ॥ **ਦਰਸਾਰੁ**=ਦਰਸ਼ਨ ॥ **ਸਿੰਚਉ**=ਇਕੱਠੇ ਕਰਾ ॥ **ਬੰਦਉ**=ਨਮਸਕਾਰ ਕਰਾਂ ॥ ੪੩ ॥ **ਜਿਨਿ**=ਜਿਸ ਮਾਯਾ ਨੇ ॥ **ਤਾਹੂ ਮਹਿ**=ਓਸੇ ਵਿਚ ॥ **ਪਾਉ**=ਪੈਂਦਾ ਹਾਂ ॥ **ਬਿਖਈ ਜੀਉ**=ਵਿਸ਼ਈ ਜੀਵ ਨੂੰ ॥ **ਜਾਤੇ**=ਜਿਸ ਤੋਂ ॥ **ਕਰੁਣਾਪਤੇ**=ਹੇ ਕ੍ਰਿਪਾ ਸਰੂਪ ॥

## ੭੪੬

ਪ੍ਰੀਤਿ ਪ੍ਰੀਤਿ ਗੁਰੀਆ:-**ਪ੍ਰੀਤਿ ਪ੍ਰੀਤਿ**=ਪ੍ਰੀਤਾਂ ਵਿਚੋਂ ਪ੍ਰੀਤ ॥ **ਗੁਰੀਆ**

, ਵੱਡੀ ॥ **ਮੋਹਨ ਲਾਲਨਾ** = ਮਨ ਨੂੰ ਮੋਹਨ ਵਾਲੇ ਪਿਆਰੇ ਦੀ ਹੈ ॥ **ਕੁਰੀਆ** ਡੰਡੀ ॥ **ਹਰੀਆ** = ਹਰੀ ਨੇ ॥ **ਸਰਗੁਨ ਧਰੀਆ** = ਸਰਗੁਣ ਸਰੂਪ ਧਾਰਨ ੀਤੇ ਹਨ ॥ **ਅਨਿਕ** = ਅਨੇਕਾਂ ॥ **ਕੋਠਰੀਆ** = ਦੇਹਾਂ (ਸ੍ਰੀਰਾਂ) ਰੂਪੀ ਅਥਵਾ ਚਾਰੇ ਾਣੀਆਂ ਰੂਪ ਕੋਠੜੀਆਂ ॥ **ਭਿੰਨ ਭਿੰਨ** = ਅੱਡੋ ਅੱਡ ॥ **ਕੋਟਵਰੀਆ** = ਕੋਤਵਾਲ ॥ **ਨਜ ਮੰਦਰਿ ਪਿਰੀਆ** = ਇਹ ਪਿਆਰੇ ਦਾ ਆਪਣਾ ਥਾਂ ਹੈ ॥ **ਨਹ** = ਨਾਂ ॥ **ਰੀਆ** = ਮਰਦਾ ਹੈ ॥ **ਜਰੀਆ** = ਬੁਢੇਪਾ ਆਉਂਦਾ ਹੈ ॥ **ਕਿਰਤਨਿ** = ਕੀਤੇ ਰਮਾਂ ਅਨੁਸਾਰ ॥ **ਜੁਰੀਆ** = ਮਨੁਖਾ ਜਨਮ ਜੁੜਦਾ (ਮਿਲਦਾ) ਹੈ ॥ **ਫਿਰੀਆ** = ਜੂਨਾਂ ਵਿਚ ਫਿਰ ਰਿਹਾ ਹੈ ॥ **ਪਰ ਕਉ** = ਪਰਾਏ ਪਦਾਰਥਾਂ ਨੂੰ ॥ **ਹਿਰੀਆ** = ਚੁਰੌਂਦਾ ਹੈ ॥ **ਬਖਨਾ ਘਿਰੀਆ** = ਵਿਸਿਆਂ ਦਾ ਘੇਰਿਆ ਹੋਇਆ ॥ **ਪਰੀਆ** = ਪਿਆ ਹੈ ॥ **ਖਰੀਆ** = ਖੜਾ ਹੈ ॥ **ਮਿਰੀਆ** = ਮਿਲਿਆ ਹੈ ॥ ਰਾਸਿ ਮੰਡਲੁ:-**ਰਾਸਿ ਮੰਡਲੁ** = ਇਹ ਸੰਸਾਰ ਰਾਸ ਮੰਡਲ ਦੇ ਅਖਾੜੇ ਵੱਤ ਕੀਤਾ ਹੈ ॥ **ਪੇਖੈ** = ਵੇਖਦਾ ਹੈ ॥ **ਹਾਰਾ** = ਹਾਰਦਾ (ਥੱਕਦਾ) ਨਹੀਂ ॥ **ਬਸਤ** = ਰਹਿੰਦਾ ਹੈ ॥ **ਬਰਨੁ** = ਰੰਗ ॥ **ਚਿਹਨੁ** = ਨਿਸ਼ਾਨੀ ॥ **ਮਾਸਾਰਾ** = ਸਰੀਰ, ਵ ਦਾੜ੍ਹਾ ॥ **ਰੇਣ** = ਧੂੜੀ ॥ **ਚਰਨਾਰਾ** = ਚਰਨਾਂ ਦੀ ॥ ਤਉ ਮੈਂ ਆਇ:-**ਪਠਾਇਆ** = ਭੇਜਿਆ ਹੈ ॥ **ਦੁਤਰੁ** = ਕਠਨ ਹੈ ॥ **ਝੁਲਾਇਆ** = ਬੁੱਲਾ ਹੁੰਦਾ ਹੈ ॥ **ਕਰਰੋ** = ਕਰੜਾ ਹੈ ॥ **ਗ੍ਰਿਹ** = ਗ੍ਰਿਹਸਤ, ਘਰ ॥ **ਕੂਪਾਇਆ** = ਖੂਹ ਹੈ ॥ **ਪਾਵਕੁ** = ਅੱਗ ਦਾ ॥ **ਸਗਰਾਇਆ** = ਸਮੁੰਦਰ ਹੈ ॥ **ਗਹੀ** = ਫੜੀ ਹੈ ॥ **ਸਾਧਾਇਆ** = ਸਾਧਾਂ ਦੀ ॥ ੪੬ ॥ **ਤੁਠਾ** = ਪਰਸੰਨ ਹੋਇਆ ॥ **ਤਾਪੁ** = ਰੋਗ, ਦੁਖ ॥ **ਸਾਮਗਰੀ** = ਜਪ ਤਪ ਰੂਪੀ ਸਾਮਾਨ ॥ **ਦਰਬਾਰਾ** = ਦੂਸ਼ਨ ॥ **ਖਾਜੀਨਿਆਂ** = ਖਜ਼ਾਨੇ ਭੰਡਾਰੇ (ਵੇਦ ਸ਼ਾਸਤ੍ਰ ਰੂਪ) ॥ **ਅਗੰਮੁ** = ਕਠਨ ਹੈ ॥ **ਅਨੂਪ** = ਉਪਮਾਂ ਰਹਿਤ ਹੈ ॥ **ਦਰਸਾਰਾ** = ਦਰਸ਼ਨ ॥

੭੪੭

॥ ੪੭ ॥ **ਭਾਤੇ** = ਤਰ੍ਹਾਂ ਦਾ, ਵਰਗਾ ॥ ੪੮ ॥ **ਸਾਧਿਕ** = ਸਾਧਨਾ ਕਰਨ ਵਾਲੇ ॥ **ਮਾਈ** = ਮਾਇਆ ਨੇ ॥ **ਰਾਜੇ** = ਰਾਜਾ ਰੂਪ ਹੋ ਕੇ ॥ **ਅਉਧੂਤਾ** = ਤਿਆਗੀ ॥ **ਬਿਭੂਤਾ** = ਸੁਆਹ ॥ ੪੯ ॥ **ਜਾਗਾਤੀ** = ਮਸੂਲੀਆ ॥ **ਨਿਰਬਾਣ** = ਇਕ ਰਸ ॥

**ਸਾਗਰੁ**=ਸੰਸਾਰ ਸਮੁੰਦਰ ॥ **ਮਜਨ**=ਤੀਰਥ ਇਸਨਾਨ ॥ **ਕਲਿ ਮਹਿ**=ਕਲ ਜੁਗ ਵਿਚ ॥ **ਮੈਲ**=ਰਾਗ ਦ੍ਵੈਖ ਈਰਖਾ ਰੂਪੀ ਮੈਲ ॥ **ਏਕੁ ਅਖਰੁ**=ਪ੍ਰਮਾਤਮਾਂ ॥

## ੭੪੮

**ਮਾਝਾ**=ਵਿਚ ਵਿਆਪਕ ਹੈ ॥ ੫੦ ॥ **ਪਰਾਤੈ**=ਪਛਾਤੇ ਹਨ ॥ **ਮਹੀਅਲਿ**=ਪ੍ਰਿਥਵੀ ਅਰ ਅਕਾਸ ਵਿਚ ॥ **ਬਰਨਉ**=ਆਖਾ ॥ **ਨਿਕਾਣੇ**=ਨਿਡੱਰ, ਬੇਮੁਹਤਾਜ ॥ ੫੧ ॥ **ਮਹਾ ਅਗਨਿ**=ਮਾਤਾ ਦੇ ਪੇਟ ਦੀ ਜਠਰਾ ਅੱਗ ਵਿਚੋਂ ॥ **ਅੰਧ ਕੂਪ**=ਸੰਸਾਰ ਰੂਪੀ ਅੰਨ੍ਹੇ ਖੂਹ ਵਿਚੋਂ ॥ **ਵਿਸੂਰਾ**=ਝੋਰਾ ॥ **ਭੇਟਿਆ**=ਮਿਲਿਆ ਹੈ ॥ ੫੨ ॥ **ਸੀਓ**=ਸੀ ॥ **ਆਇਆ**=ਜਨਮਿਆ ॥ **ਨਿਰੰਤਰਿ**=ਇਕ ਰਸ ॥ **ਕਾਚੀ ਦੇਹ**=ਸਰੀਰ ਛਿੰਨ ਭੰਗਰ, ਕਚਾ ਹੈ ਅਤੇ ॥ **ਇਆਣੀ**=ਬੁੱਧੀ ਬੇਸਮਝ ਹੈ ॥ **ਕੀਮ**=ਕੀਮਤ ॥ ੫੩ ॥ **ਭਾਗਠੜੇ**=ਸ਼ਾਹੂਕਾਰ ਹਨ ॥ **ਗਣੀ**=ਗਿਣੀ ਦੇ ਹਨ ।

## ੭੪੯

**ਢੁਲਾਵਾ**=ਝੱਲਾਂ, ਫੇਰਾਂ ॥ **ਅਮਰੁ**=ਹੁਕਮ ॥ **ਕਮਾਵਾ**=ਸੇਵਾ ਕਰਾਂ ॥ **ਪੀਸਨੁ**=ਚੱਕੀ ॥ ੫੪ ॥ **ਮੁਕਤਿ ਭੁਗਤਿ**=ਮੋਖ ਭੋਗ ਦੀ ॥ **ਜੁਗਤਿ**=ਜੁਗਤੀ ਸੰਸਾਰ ਤੋਂ ਨਿਰਲੇਪ ਰਹਿਣ ਦੀ ॥ **ਸੁਹਾਵੀ**=ਸੋਭਨੀਕ ਦੇ ॥੫੫॥ **ਜਨ**=ਦਾਸ ॥ **ਉਰਿਧਾਰੀ**=ਰਿਦੇ ਵਿਚ ਧਾਰਕੇ ॥ **ਤਉ**=ਤੇਰੀ ॥ **ਗਤਿ**=ਹਾਲਤ ॥ **ਕਰ**=ਹਥ ॥ **ਤੁਠੇ**=ਪ੍ਰਸੰਨ ਹੋਇਆਂ ॥ ੫੬ ॥ **ਮਦਿ**=ਹੰਕਾਰ ਵਿਚ ॥ **ਮਾਤਾ**=ਮਸਤ ਹੋਇਆ ।

## ੭੫੦

**ਦਿਲਾਸਾ**=ਧੀਰਜ, ਆਦਰ ॥ **ਪੰਚ ਦੁਸਟ**=ਪੰਜ ਕਾਮਾਦਿਕ ਦੋਖੀ ॥ **ਕਲ**=ਕਲਜੁਗ ਵਿਚ ॥ ੫੭ ॥ **ਭਉ**=ਸੰਸਾਰ ਸਮੁੰਦਰ ਤੋਂ ॥ **ਰਵਾਲਾ**=ਚਰਨ ਧੂੜੀ ॥ ਮ: ੧॥ਸਭਿ ਅਵਗੁਣ:-**ਬੰਕੇ**=ਸੁੰਦਰ ॥ **ਨੈਣਾ**=ਅੱਖਾ ॥ **ਕੁਲ**=ਉੱਚੀ ਜਾਤ ਹੈ ॥ **ਢੰਗੁ**=ਵਜਾਹ ਕਤਾਹ, ਨਕਸ਼ ॥ **ਬੈਣਾ**=ਬਚਨ ॥ **ਸਹਜਿ**=ਸ਼ਾਂਤੀ ਆਦਿਕ ਸ਼ੁਭ ਗੁਣਾਂ ਦਾ ॥ **ਕਾਮਣਿ**=ਇਸਤ੍ਰੀ ॥ **ਰੇਖਿਆ**=ਚਿੰਨ੍ਹ ॥ **ਅੰਤਿ**=

ਸਮੇਂ॥ **ਪਾਈ**=ਪੈਰੀਂ ॥ **ਖਰੀ**=ਬਹੁਤ ॥ **ਹਉਮੈ**=ਹੰਕਾਰ ॥ **ਨਵ**=
॥ **ਕਰੁ ਗਹਿ**=ਹਥ ਫੜ ਕੇ ॥ **ਭਣਤਿ**=ਕਹਿੰਦੇ ਹਨ ॥ **ਸਹੁ**=ਪਤੀ
(ਪਰਮੇਸਵਰ)॥ **ਜੈ**=ਜਿਸ ਨੂੰ॥ **ਤੈ**=ਤਿਸ ਨੂੰ॥ **ਰਾਵੈਸੀ**=ਭੋਗਦਾ ਹੈ॥

## ੭੫੧

ਕਚਾ ਰੰਗੁ ਕਸੁੰਭ:-**ਮੁਠੀ**=ਠੱਗੀ (ਲੁਟੀ) ਹੈ॥ **ਕੂੜਿਆਰਿ**=ਝੂਠੀ ॥
=ਤਰਫ਼ਾਂ ॥ **ਬਧਿਕ**=ਪਾਪ ਕਰਮ ਕੀਤੇ ਹੋਏ ॥ **ਥਾਇ**=ਟਿਕਾਣਾ ॥
**ਉਬਰੇ**=ਬਚੇ ਹਨ॥ **ਦੂਜੈ**=ਦ੍ਵੈਤ ਭਾਉ ਵਿਚ ॥ **ਵਿਆਪੇ**=ਲਗ ਰਹੇ ਹਨ ॥
**ਢੋਰ**=ਡੰਗਰ, ਖੋਤੇ ॥ **ਬਾਕੀ**=ਪਾਪਾਂ ਦੀ ਬਾਕੀ ਵਾਲੇ ਨੂੰ ॥ **ਤਲਬੀਐ**=
=ਸੱਦੀਦਾ ਹੈ ॥ **ਜੰਦਾਰੁ**=ਜ਼ਾਲਮ ਜਮ ॥ **ਲਿਵ**=ਬ੍ਰਿਤੀ (ਪ੍ਰੀਤੀ) ਨਾਲ ॥
**ਅਨ ਕੋ**=ਹੋਰ ਕਿਸੇ ਨੂੰ ॥ **ਖਿੰਚੋਤਾਨਿ**=ਕਦੀ ਏਧਰ ਤੇ ਕਦੀ ਓਧਰ ਮਨ ਨੂੰ
ਲੌਂਣ ਨਾਲ॥ **ਵਿਗੁਚੀਐ**=ਖਰਾਬ ਹੋਈਦਾ ਹੈ ॥ **ਜੋਹੀ**=ਤੱਕੀ ਹੈ ॥੧॥੨॥
**ਕਾਫੀ**=ਵੈਰਾਗ ਮਈ ਉਪਦੇਸ, ਇਕ ਰਾਗਨੀ ॥ ਮਾਣਸ ਜਨਮ:-**ਚੁਲੰਭੁ**=ਗੂੜ੍ਹਾ ਰੰਗ
(ਪ੍ਰੇਮ) ਵਾਲਾ॥ **ਵਖਰੁ**=ਸੌਦਾ॥

## ੭੫੨

**ਸਾਰਿ**=ਸੰਭਾਲ, (ਯਾਦ ਕਰ) ਕੇ॥ **ਰਸਿ ਰਸੈ**=ਸਹਿਜੇ ਹੀ ਆਤਮ ਰਸ
ਵਿਚ ਰਸੇ ਹਨ॥ **ਕੇਤੜਾ**=ਕਿੰਨਾ ਹੀ, ਬਹੁਤੇਰਾ॥ **ਰੰਗੇਤੜਾ**=ਰੰਗਿਆ ਹੋਇਆ ਹੈ॥
**ਸੰਤਾਪਨਾ**=ਤੱਪਣਾ, ਹੁੰਦਾ ਹੈ॥ **ਵਿਡਾਣਾ**=ਬੇਗਾਨਾ (ਜਮਾਂ ਦਾ) ॥ **ਭੰਗੁ**=
ਨਾਸ ਰੂਪ॥ **ਆਣਿਆ**=ਲਿਆਂਦਾ॥ **ਨਿਰਬਾਣੁ**=ਨਿਰਦੁਖ ਸਰੂਪ ਪ੍ਰਮਾਤਮਾਂ ਨੂੰ॥
ਜਿਉ ਆਰਣਿ:-**ਆਰਣਿ**=ਭੱਠੀ ਵਿਚ ॥ **ਸਾਕਤ**=ਮਨਮੁਖ ॥ **ਰਜਾਇ**=
ਆਗਿਆ ਹੋਵੇ॥ **ਦਰਿ**=ਦਰਗਾਹ ਵਿਚ ॥ **ਬੀਨਾਈਐ**=ਚੁਣੇ ਜਾਂਦੇ ਹਨ (ਚੰਗੇ
ਮਾੜੇ ਜੀਵ)॥ **ਹੋਵਗਿ**=ਹੋ ਜਾਏਗੀ॥ **ਪਵਣੁ**=ਸੁਆਸ(ਜੀਵ ਆਤਮਾਂ-ਉੱਡ ਜਾਏਗੀ)॥
**ਅਉਤਾਕੁ**=ਫੇਰ ਤੱਕੇਂ (ਵੇਖੇਂਗਾ)॥ **ਦਿਹੁ ਦੀਵੀ**=ਦਿਨ ਦੀਵੀਂ, ਦੋ ਦੀਵਿਆਂ ਚੰਦ
ਤੇ ਸੂਰਜ ਦੇ ਹੁੰਦਿਆਂ ॥ **ਅੰਧੁ ਘੋਰੁ**=ਬਹੁਤ ਅਗਿਆਨ ਦੇ ਅੰਧੇਰੇ ਕਰ ਕੇ॥ **ਘਬੁ**=
ਘਰ,ਅੰਤਹ ਕਰਨ॥**ਮੁਹਾਈਐ**=ਲੁੱਟਿਆ ਜਾਂਦਾ ਹੈ, (ਸ਼ੁਭ ਗੁਣਾਂ ਕਰ ਕੇ)॥**ਗਰਬਿ**=

ਹੰਕਾਰ, ਰੂਪੀ ਚੋਰ ॥ **ਮੁਸੈ**=ਠੱਗ (ਲੁਟ) ਰਿਹਾ ਹੈ ॥ **ਕਿਸੁ ਰੂਆਈਐ**=ਕਿਸ ਅਗੇ ਰੋਈਏ (ਆਪਣਾ ਦੁਖ) ॥ **ਜਗਾਈਐ**=ਜਾਗ ਰਹੇ ਹਨ ॥ **ਸਬਦਿ**=ਉਪਦੇਸ ਨਾਲ ॥ **ਨਿਵਾਰੀ**=ਦੂਰ ਕੀਤੀ ॥ **ਆਗਿ**=ਤ੍ਰਿਸਨਾ ਦੀ ਅੱਗ॥ **ਦੀਪਾਈਐ**=ਪ੍ਰਕਾਸ ਹੋਇਆ ਹੈ (ਗਿਆਨ ਰੂਪੀ ਜੋਤ ਦਾ) ॥ **ਲਾਲੁ ਰਤਨੁ**=ਅਮੋਲਕ ਹੈ ॥ **ਨਿਹਕਾਮੁ**=ਨਿਸਕਾਮ, ਨਿਰਇੱਛਤ ॥ **ਦਿਹੈ**=ਦਿਨੇ ॥ ਮਨਹੁ ਨ ਨਾਮੁ:–**ਅਹਿਨਿਸਿ**=ਦਿਨ ਰਾਤ ॥ **ਲਕੁਟੀ**=ਲਕੜੀ, ਸੋਟੀ ਰੂਪ॥ **ਟੋਹਣੀ**=ਆਸਰਾ ਹੈ ॥ **ਮੋਹਣੀ**=ਮਾਇਆ ॥ **ਨਿਹਾਲਿਆ**=ਵੇਖਿਆ ਹੈ॥ **ਭਾਇ**=ਪ੍ਰੇਮ ਨਾਲ ॥ **ਭੰਜਨਾ**=ਦੂਰ ਕਰਨ ਵਾਲੇ ॥ **ਨਿਵਾਜਿਆ**=ਵਡਿਆਇਆ ਹੈ॥ **ਕਹ ਗਿਆ**=ਜੀਵ ਕਿਥੇ ਚਲਿਆ ਗਿਆ॥

## ੭੫੩

**ਵਿਸਮਾਦੁ**=ਅਚਰਜ ਰੂਪ ॥ **ਹਦੂਰਿ**=ਨੇੜੇ ॥ **ਨਿਵਾਸੁ**=ਵਾਸਾ॥ ਮ: ੩ ॥ ਨਾਮੇ ਹੀ ਤੇ:–**ਕਉੜੀ**=ਵਿਸ਼ੇ ਵਿਕਾਰ, ਮਾਇਆ ॥ **ਚੀਨਸਿ**=ਜਾਣਦਾ, ਪਛਾਣਦਾ ॥ **ਸੰਤਾਪੈ**=ਸਤਾਉਂਦਾ ॥ **ਭਾਇ**=ਆਗਿਆ ਅਨੁਸਾਰ॥ **ਘਾਲੇ**=ਸੇਵਾ ਕਰੇ ॥ **ਅਲਿਪਤੁ**=ਨਿਰਲੇਪ, ਅਸੰਗ ॥ **ਦਾਧਾ**=ਸੜਿਆ ਹੋਇਆ ॥ **ਜਿਤੁ**=ਜਿਸ ॥ **ਸਤਸਰਿ**=ਸਚੇ ਸਰੋਵਰ (ਸਤਸੰਗ) ਵਿਚ ॥ **ਗੁਰਮੁਖਿ**=ਗੁਰਾਂ ਦੁਆਰੇ ॥ **ਦਿਖਾਏ**=ਨਿਸਚੇ ਕਰਾ ਦਿਤੇ॥ **ਦੁਰਮਤਿ**=ਖੋਟੀ ਬੁਧੀ ਕਰ ਕੇ॥ **ਸਾਖੀ**=ਸਿਖਿਆ॥ **ਸਹਜੇ**=ਪੂਰਨ ਗਿਆਨ ਕਰ ਕੇ॥ **ਚਾਖੀ**=ਧਾਰਨ ਕੀਤੀ॥ **ਮਾਤਾ**=ਮਸਤ ਹੈ॥

## ੭੫੪

ਕਾਇਆ ਕਾਮਣਿ:–**ਕਾਮਣਿ**=ਇਸਤ੍ਰੀ ॥ **ਸੁਆਲਿਉ**=ਸੁੰਦਰ ਹੈ ॥ ਸਾੜ ਦੇਵੇ ॥ **ਖੰਡ ਮੰਡਲ**=ਨੌ ਖੰਡ ਪ੍ਰਿਥਵੀ ਅਤੇ ਧਰੂਅ ਆਦਿਕ ਦੇ ਦੇਸ॥ (ਿ ) ਰੂਪ॥ **ਪਟਣ**=ਸ਼ਹਿਰ ਸਰੀਰ ਰੂਪ ॥ **ਅਫਾਰਾ**= =ਕ੍ਰਿਪਾ ਨਾਲ ॥ **ਮਹੇਸਾ**=ਸਿਵ ॥ **ਓਪਤਿ**=ਔਣ ਜਾਣ ਵਾਲਾ, ਜੰਮਣ ਮਰਨ ਵਾਲਾ॥

## ੭੫੫

ਦੁਨੀਆ ਨ ਸਾਲਾਹੇ:–**ਵੰਞਸੀ**=ਜਾਏਗੀ॥ **ਲੋਕਾ**=ਚੌਦਾਂ ਲੋਕਾਂ ਦੇ ਜੀਵ॥ **ਦਝਿ**=ਸੜ॥ **ਲਹੰਨਿ**=ਲੈਂਦੇ॥ **ਲਗੰਨਿ**=ਲਗ ਕਰ ਕੇ॥ **ਤ੍ਰਿਸਨਾ**=ਤ੍ਰਿਸਨਾ ਦੀ॥ **ਅਨਦਿਨੁ**=ਰਾਤ ਦਿਨ॥ **ਜਲਤ**=ਸੜਦੇ॥ **ਪਵੰਨਿ**=ਪੈਂਦੇ ਹਨ॥ **ਪਰਥਾਇ**=ਨਮਿੱਤ, ਕਾਰਨ॥ **ਗੁਣਕਾਰੀ**=ਉਪਕਾਰੀ॥ **ਤਮਾਇ**=ਲੋਭ॥ **ਸੰਘਰੈ**=ਇਕਠਾ ਕਰਦੇ ਹਨ॥ **ਦੇਸੀ**=ਦੇਵੇਗਾ॥ **ਸੰਬਾਹਿ**=ਪਹੁੰਚਾਏ॥ **ਮੇਦਨੀ**=ਸ੍ਰਿਸਟੀ॥ **ਧਣੀ**=ਮਾਲਕ॥ **ਨਿਹਾਲਿ**=ਸਫਲ ਕਰ ਦੇਂਦੇ ਹਨ, ਤਾਰ ਦੇਂਦੇ ਹਨ॥ **ਸਚੁ**=ਵਾਹਿਗੁਰੂ, ਜਿਸ ਦਾ ਸਰੂਪ ਸੱਚਾ ਹੈ॥ **ਸਬਦਿ**=ਉਪਦੇਸ਼ ਕਰ ਕੇ॥ **ਜਲਾਇ**=ਸਾੜੇ (ਦੂਰ ਕਰੇ)॥ **ਸਹੁ**=ਪਤੀ ਪ੍ਰਮਾਤਮਾਂ॥ **ਉਰਧਾਰਿ**=ਰਿਦੇ ਵਿਚ ਧਾਰਕੇ॥ **ਹੇਤਿ**=ਪ੍ਰੇਮ ਵਿਚ॥ **ਸਪੈ**=ਮਨਮੁਖ ਨੂੰ॥ **ਦੁਧੁ**=ਉਪਦੇਸ ਰੂਪ॥ **ਵਿਸੁ**=ਨਿੰਦਿਆਂ ਰੂਪੀ ਵਿਹੁ॥ **ਨਿਕੋਰ**=ਨਿਰੋਲ॥ **ਟਿਕੰਨਿ**=ਟਿਕਦੇ॥

## ੭੫੬

**ਪਚੰਨਿ**=ਸੜਦੇ ਹਨ॥ **ਪਇਐ ਕਿਰਤਿ**=ਪਿਛਲੇ ਪਏ ਕਰਮਾਂ ਅਨੁਸਾਰ॥ **ਅਹਿਨਿਸਿ**=ਦਿਨ ਰਾਤ॥ **ਠਾਕਿ**=ਰੋਕ॥ **ਰਹਾਇ**=ਰੱਖਦਾ ਹੈ॥ **ਪਾਇ**=ਪੈਰੀਂ॥ **ਖਿੰਚੋਤਾਨਿ**=ਦ੍ਵੈਤ ਭਾਵ ਵਿਚ, ਦੁਚਿਤਾ ਹੋਣ ਕਰਕੇ॥ **ਵਿਗੁਚੀਐ**=ਖਰਾਬ ਹੋਈਦਾ ਹੈ॥ **ਮੇਰਾ**=ਅਪਣੱਤ॥ **ਸਿ**=ਉਹ॥ **ਭਾਇਰਾ**=ਹੇ ਭਾਈ॥ **ਦਿਸੰਨਿ**=ਦਿਸਦੇ ਹਨ॥ **ਵਿਕਣਿ**=ਤਿਆਗ ਦੇਂਦੇ ਹਨ॥ **ਪਲਰਨਿ**=ਪੱਲਰ (ਭੋਹ) ਵਾਂਗੂੰ ਖਾਲੀ ਜਾਣਕੇ॥ **ਵਣੰਜਹਿ**=ਖਰੀਦਦੇ ਹਨ॥ **ਰੁਪਾ**=ਚਾਂਦੀ॥ **ਸੰਚੀਐ**=ਇਕਠਾ ਕਰੀਦਾ ਹੈ॥ **ਮੁਠੀ**=ਠਗ ਲਈ ਹੈ॥ **ਤੋਸਾ**=ਅਗਲੇ ਸਫਰ ਦਾ ਖਰਚ॥ **ਅਖੁਟੁ**=ਨ ਮੁਕਣ ਵਾਲਾ॥ **ਮੂਲਹੁ**=ਮੁਢੋਂ (ਵਾਹਿਗੁਰੂ ਤੋਂ)॥ **ਦੂਜੈ**=ਦ੍ਵੈਤ ਭਾਵ ਵਿਚ॥ **ਰਪੈ**=ਰੰਗਿਆ ਜਾਂਦਾ ਹੈ॥ **ਕਾਮਣਿ**=ਇਸਤ੍ਰੀ ਨੂੰ॥ **ਅੰਕਿ**=ਸਰੂਪ ਵਿਚ॥ **ਰਵੰਨਿ**=ਉਚਾਰਦੇ ਹਨ॥ **ਉਬਰੇ**=ਬਚੇ ਹਨ॥ **ਕੇਲ**=ਅਨੰਦ॥ **ਅਨਦਿਨੁ**=ਰਾਤ ਦਿਨ॥ **ਰਹੰਨਿ**=ਰਹਿਣ॥ **ਲਹੰਨਿ**=

ਹੰਕਾਰ, ਰੂਪੀ ਚੋਰ ॥ **ਮੁਸੈ**=ਠੱਗ (ਲੁਟ) ਰਿਹਾ ਹੈ ॥ **ਕਿਸੁ ਰੂਆਈਐ**= ਕਿਸ ਅਗੇ ਰੋਈਏ (ਆਪਣਾ ਦੁਖ) ॥ **ਜਗਾਈਐ**=ਜਾਗ ਰਹੇ ਹਨ ॥ **ਸਬਦਿ**= ਉਪਦੇਸ਼ ਨਾਲ ॥ **ਨਿਵਾਰੀ**=ਦੂਰ ਕੀਤੀ ॥ **ਆਗਿ**=ਤ੍ਰਿਸਨਾ ਦੀ ਅੱਗ॥ **ਦੀਪਾਈਐ**=ਪ੍ਰਕਾਸ ਹੋਇਆ ਹੈ (ਗਿਆਨ ਰੂਪੀ ਜੋਤ ਦਾ) ॥ **ਲਾਲੁ ਰਤਨੁ**= ਅਮੋਲਕ ਹੈ ॥ **ਨਿਹਕਾਮੁ**=ਨਿਸਕਾਮ, ਨਿਰਇੱਛਤ ॥ **ਦਿਹੈ**=ਦਿਨੇ ॥ ਮਨਹੁ ਨ ਨਾਮੁ:-**ਅਹਿਨਿਸਿ**=ਦਿਨ ਰਾਤ ॥ **ਲਕੁਟੀ**=ਲਕੜੀ, ਸੋਟੀ ਰੂਪ ॥ **ਟੋਹਣੀ**=ਆਸਰਾ ਹੈ ॥ **ਮੋਹਣੀ**=ਮਾਇਆ ॥ **ਨਿਹਾਲਿਆ**=ਵੇਖਿਆ ਹੈ ॥ **ਭਾਇ**=ਪ੍ਰੇਮ ਨਾਲ ॥ **ਭੰਜਨਾ**=ਦੂਰ ਕਰਨ ਵਾਲੇ ॥ **ਨਿਵਾਜਿਆ**= ਵਡਿਆਇਆ ਹੈ ॥ **ਕਹ ਗਿਆ**=ਜੀਵ ਕਿਥੇ ਚਲਿਆ ਗਿਆ ॥

## ੭੫੩

**ਵਿਸਮਾਦੁ**=ਅਚਰਜ ਰੂਪ ॥ **ਹਦੂਰਿ**=ਨੇੜੇ ॥ **ਨਿਵਾਸੁ**=ਵਾਸਾ ॥ ਮ: ੩ ॥ ਨਾਮੇ ਹੀ ਤੇ:-**ਕਉਡੀ**=ਵਿਸ਼ੇ ਵਿਕਾਰ, ਮਾਇਆ ॥ **ਚੀਨਸਿ**=ਜਾਣਦਾ, ਪਛਾਣਦਾ ॥ **ਸੰਤਾਪੈ**=ਸਤਾਉਂਦਾ ॥ **ਭਾਇ**=ਆਗਿਆ ਅਨੁਸਾਰ ॥ **ਘਾਲੇ**= ਸੇਵਾ ਕਰੇ ॥ **ਅਲਿਪਤੁ**=ਨਿਰਲੇਪ, ਅਸੰਗ ॥ **ਦਾਧਾ**=ਸਾੜਿਆ ਹੋਇਆ ॥ **ਜਿਤੁ**=ਜਿਸ ॥ **ਸਤਸਰਿ**=ਸਚੇ ਸਰੋਵਰ (ਸਤਸੰਗ) ਵਿਚ ॥ **ਗੁਰਮੁਖਿ**= ਗੁਰਾਂ ਦੁਆਰੇ ॥ **ਦਿਖਾਏ**=ਨਿਸਚੇ ਕਰਾ ਦਿਤੇ ॥ **ਦੁਰਮਤਿ**=ਖੋਟੀ ਬੁਧੀ ਕਰ ਕੇ ॥ **ਸਾਖੀ**=ਸਿਖਿਆ ॥ **ਸਹਜੇ**=ਪੂਰਨ ਗਿਆਨ ਕਰ ਕੇ ॥ **ਚਾਖੀ**=ਧਾਰਨ ਕੀਤੀ ॥ **ਮਾਤਾ**=ਮਸਤ ਹੈ ॥

## ੭੫੪

ਕਾਇਆ ਕਾਮਣਿ:-**ਕਾਮਣਿ**=ਇਸਤ੍ਰੀ ॥ **ਸੁਆਲਿਉ**=ਸੁੰਦਰ ਹੈ ॥ **ਜਾਲੇ**=ਸਾੜ ਦੇਵੇ ॥ **ਖੰਡ ਮੰਡਲ**=ਨੌ ਖੰਡ ਪ੍ਰਿਥਵੀ ਅਤੇ ਧਰੂਅ ਆਦਿਕ ਦੇ ਦੇਸ਼ ॥ **ਹਾਟ**=ਹਟੀਆਂ (ਇੰਦ੍ਰੀਆਂ) ਰੂਪ ॥ **ਪਟਣ**=ਸ਼ਹਿਰ ਸਰੀਰ ਰੂਪ ॥ **ਅਫਾਰਾ**= ਬਹੁਤ, ਵੱਡਾ ਹੈ ॥ **ਪਰਸਾਦੀ**=ਕ੍ਰਿਪਾ ਨਾਲ ॥ **ਮਹੇਸਾ**=ਸਿਵ ॥ **ਓਪਤਿ**= ਪੈਦਾ ਕੀਤਾ ਹੈ ॥ **ਆਵਾਗਉਣੁ**=ਔਣ ਜਾਣ ਵਾਲਾ, ਜੰਮਣ ਮਰਨ ਵਾਲਾ ॥

## ੭੫੫

ਦੁਨੀਆ ਨ ਸਾਲਾਹੇ:-**ਵੰਞਸੀ**=ਜਾਏਗੀ॥ **ਲੋਕਾ**=ਚੌਦਾਂ ਲੋਕਾਂ ਦੇ ਜੀਵ॥ **ਦਝਿ**=ਸੜ॥ **ਲਹੰਨਿ**=ਲੈਂਦੇ॥ **ਲਗੰਨਿ**=ਲਗ ਕਰ ਕੇ॥ **ਤਿਸਨਾ**=ਤ੍ਰਿਸਨਾ ਦੀ॥ **ਅਨਦਿਨੁ**=ਰਾਤ ਦਿਨ॥ **ਜਲਤ**=ਸੜਦੇ॥ **ਪਵੰਨਿ**=ਪੈਂਦੇ ਹਨ॥ **ਪਰਥਾਇ**=ਨਮਿੱਤ, ਕਾਰਨ॥ **ਗੁਣਕਾਰੀ**=ਉਪਕਾਰੀ॥ **ਤਮਾਇ**=ਲੋਭ॥ **ਸੰਘਰੈ**=ਇਕਠਾ ਕਰਦੇ ਹਨ॥ **ਦੇਸੀ**=ਦੇਵੇਗਾ॥ **ਸੰਬਾਹਿ**=ਪਹੁੰਚਾਏ॥ **ਮੇਦਨੀ**=ਸ੍ਰਿਸਟੀ॥ **ਧਣੀ**=ਮਾਲਕ॥ **ਨਿਹਾਲਿ**=ਸਫਲ ਕਰ ਦੇਂਦੇ ਹਨ, ਤਾਰ ਦੇਂਦੇ ਹਨ॥ **ਸਚੁ**=ਵਾਹਿਗੁਰੁ, ਜਿਸ ਦਾ ਸਰੂਪ ਸੱਚਾ ਹੈ॥ **ਸਬਦਿ**=ਉਪਦੇਸ਼ ਕਰ ਕੇ॥ **ਜਲਾਇ**=ਸਾੜੇ (ਦੂਰ ਕਰੇ)॥ **ਸਹੁ**=ਪਤੀ ਪ੍ਰਮਾਤਮਾਂ॥ **ਉਰਧਾਰਿ**=ਰਿਦੇ ਵਿਚ ਧਾਰਕੇ॥ **ਹੇਤਿ**=ਪ੍ਰੇਮ ਵਿਚ॥ **ਸਪੈ**=ਮਨਮੁਖ ਨੂੰ॥ **ਦੁਧੁ**=ਉਪਦੇਸ ਰੂਪ॥ **ਵਿਸੁ**=ਨਿੰਦਿਆਂ ਰੂਪੀ ਵਿਹੁ॥ **ਨਿਕੋਰ**=ਨਿਰੋਲ॥ **ਟਿਕੰਨਿ**=ਟਿਕਦੇ॥

## ੭੫੬

**ਪਚੰਨਿ**=ਸੜਦੇ ਹਨ॥ **ਪਇਐ ਕਿਰਤਿ**=ਪਿਛਲੇ ਪਏ ਕਰਮਾਂ ਅਨੁਸਾਰ॥ **ਅਹਿਨਿਸਿ**=ਦਿਨ ਰਾਤ॥ **ਠਾਕਿ**=ਰੋਕ॥ **ਰਹਾਇ**=ਰੱਖਦਾ ਹੈ॥ **ਪਾਇ**=ਪੈਰੀਂ॥ **ਖਿੰਚੋਤਾਨਿ**=ਦ੍ਵੈਤ ਭਾਵ ਵਿਚ,ਦੁਚਿਤਾ ਹੋਣ ਕਰਕੇ॥ **ਵਿਗੁਚੀਐ**=ਖਰਾਬ ਹੋਈਦਾ ਹੈ॥ **ਮੇਰਾ**=ਅਪਣੱਤ॥ **ਸਿ**=ਉਹ॥ **ਭਾਇਰਾ**=ਹੇ ਭਾਈ॥ **ਦਿਸੰਨਿ**=ਦਿਸਦੇ ਹਨ॥ **ਵਿਕਨਿ**=ਤਿਆਗ ਦੇਂਦੇ ਹਨ॥ **ਪਲ੍ਰਰਨਿ**=ਪੱਲਰ (ਭੋਹ) ਵਾਂਗੂੰ ਖਾਲੀ ਜਾਣਕੇ॥ **ਵਣੰਜਹਿ**=ਖਰੀਦਦੇ ਹਨ॥ **ਰੁਪਾ**=ਚਾਂਦੀ॥ **ਸੰਚੀਐ**=ਇਕਠਾ ਕਰੀਦਾ ਹੈ॥ **ਮੁਠੀ**=ਠਗ ਲਈ ਹੈ॥ **ਤੋਸਾ**=ਅਗਲੇ ਸਫਰ ਦਾ ਖਰਚ॥ **ਅਖੁਟੁ**=ਨ ਮੁਕਣ ਵਾਲਾ॥ **ਮੂਲਹੁ**=ਮੁਢੋਂ (ਵਾਹਿਗੁਰੂ ਤੋਂ)॥ **ਦੂਜੈ**=ਦ੍ਵੈਤ ਭਾਵ ਵਿਚ॥ **ਰਪੈ**=ਰੰਗਿਆ ਜਾਂਦਾ ਹੈ॥ **ਕਾਮਣਿ**=ਇਸਤ੍ਰੀ ਨੂੰ॥ **ਅੰਕਿ**=ਸਰੂਪ ਵਿਚ॥ **ਰਵੰਨਿ**=ਉਚਾਰਦੇ ਹਨ॥ **ਉਬਰੇ**=ਬਚੇ ਹਨ॥ **ਕੇਲ**=ਅਨੰਦ॥ **ਅਨਦਿਨੁ**=ਰਾਤ ਦਿਨ॥ **ਰਹੰਨਿ**=ਰਹਿਣ॥ **ਲਹੰਨਿ**=

ਲੈਂਦੇ (ਪ੍ਰਾਪਤ ਕਰਦੇ) ਹਨ ॥ **ਸੂਖਮੁ ਅਗਮੁ**=ਬਹੁਤ ਹੀ ਸੂਖਛਮ ਤੇ ਅਪਹੁੰਚ ਹੈ॥ **ਅਚਿੰਤੁ**=ਅਕਸ ਮਾਤ੍ਰ, ਸੁਭਾਵਕ ਹੀ ॥ **ਗੁਰੁ ਸਰਵਰੁ**=ਸੰਸਾਰ ਸਰੋਵਰ ਵਿਚੋਂ ਗੁਰੂ ॥

## ੭੫੭

**ਹੰਸੁਲੇ**=ਹੰਸ, ਮਹਾਤਮਾ ॥ **ਲਗੰਨਿ**=ਲਗਦੇ ਹਨ ॥ **ਨਿਧਾਨੁ**=ਖਜ਼ਾਨਾ ॥ **ਘਟਿ**=ਅੰਤਸ ਕਰਨ ਵਿਚ ॥ **ਦੁਹੁ ਮਾਹਿ**=ਦ੍ਵੈਤ (ਬੁਰੇ ਭਲੇ) ਵਿਚ ॥ ਮ:੪॥ ਕੋਈ ਆਨਿ ਮਿਲਾ.-**ਵੇਚਾਈ**=ਵਿਕ ਜਾਵਾਂ ॥ **ਇਤ ਹੀ**=ਏਸੇ (ਭੁਖ) ਵਿਚ ਹੀ ॥ **ਰਾਜਾ**=ਰੱਜ ਜਾਵਾ ॥ **ਅਰਪੀ**=ਭੇਟਾ ਕਰ ਦੇਵਾਂ ॥ **ਜਲਾਈ**=ਸਾੜ ਦੇਵਾਂ ॥ **ਤਲਿ**=ਹੇਠਾਂ ॥ **ਮਤ**=ਸਿਖਿਆ ਪਾਈ ਹੈ ॥ **ਕਿਹੁ**=ਕੁਝ ॥ **ਤਉ**=ਤੇਰੇ॥ **ਝਖੜੁ**=ਅੰਨ੍ਹੇਰੀ ਲੋਭ ਰੂਪ ॥ **ਝਾਗੀ**=ਲੰਘ ਕੇ ॥ **ਖਾਰਾ**=ਸੰਸਾਰਕ ਦੁਖਾ ਨਾਲ ਭਰਿਆ ਹੋਇਆ ॥ **ਸੋਭ ਕਰੈ**=ਸੋਭਦੀ (ਹਰੀ ਭਰੀ ਹੁੰਦੀ) ਹੈ ॥

## ੭੫੮

**ਬਿਗਸਾਈ**=ਪਰਸੰਨ ਹੁੰਦਾ ਹੈ॥ **ਵਰਤਾ**=ਹੋ ਕੇ ਰਹੇ॥ **ਬਿਨਉ**=ਬੇਨਤੀ॥ **ਗੁਰ ਵਿਚੁ ਦੇ**=ਗੁਰੂ ਨੂੰ ਵਿਚੋਲਾ ਕਰ ਕੇ॥ **ਵੇਚਾਰਾ**=ਵੀਚਾਰ ਕਰ ਕੇ॥ **ਥਾਇ ਪਾਏ**=ਸਫਲਾ ਹੁੰਦਾ ਹੈ ॥ **ਪਿੰਡੁ**=ਸਰੀਰ ॥ **ਅਘਾਈ**=ਰੱਜ ਜਾਵਾ॥ ਅੰਦਰੁ ਸਚਾ ਨੇਹ:-**ਵਿਸਾਹੁ**=ਭਰੋਸਾ ਹੈ, ਵਾ-ਖਰੀਦਿਆ ਹੈ॥ **ਅਗਮ ਅਥਾਹੁ**=ਜੋ ਮਣ ਬਾਣੀ ਤੋ ਪਰੇ ਅਤੇ ਬੇਅੰਤ ਹੈ ॥ **ਵਿਗਸਿਆ**=ਪਰਸੰਨ ਹੋਈ ॥ **ਮੋਖ ਦੁਆਰ**=ਬ੍ਰਹਮ ਗਿਆਨ॥ **ਬਿਰਹੀ**=ਪ੍ਰੇਮੀ ॥ **ਆਲਾਉ**=ਆਖੀਏ ॥ **ਸਾਗਰੁ**=ਸਮੁੰਦਰ ਹੈ ॥

## ੭੫੯

**ਪਿਰਹੜੀ**=ਪ੍ਰੀਤੀ ਹੈ ॥ **ਮਾਉ**=ਹੇ ਭਾਈ ॥ **ਰਹਾਉ**=ਰਹਾ ॥ **ਰਤੰਨ**=ਨਾਮ ਰੂਪ ਰਤਨ ॥ **ਧਰ**=ਆਸਰਾ ॥ **ਅਬਿਨਾਸੀ**=ਨਾਸ ਰਹਿਤ॥ **ਸੰਚਿਆ**=ਇਕੱਠਾ ਕੀਤਾ॥ **ਪੂੰਜੀ**=ਸ਼ਰਧਾ ਰੂਪੀ ਰਾਸ ਦੀ ਪੂੰਜੀ ਨੂੰ ਸਾਬਤ ਰਖਿਆ ਹੈ॥

ਮ: ੫ ॥ ਉਰਝਿ ਰਹਿਓ:-**ਉਰਝਿ**=ਫਸ ॥ **ਕਤ**=ਕਿਸ ਤਰ੍ਹਾਂ ॥ **ਮਗਨ**= ਮਸਤੀ ॥ **ਧ੍ਰਾਪੈ**=ਰਜਦਾ ॥ **ਚੰਡਾਰਾ**=ਚੰਡਾਲ ਰੂਪ ॥ **ਗੁਬਾਰਾ**=ਅੰਨ੍ਹੇਰਾ ਹੈ ॥ **ਜਰੇ ਕਿਵਾਰਾ**=ਪੰਜਾਂ ਕੋਸ਼ਾਂ (ਭਰਮ) ਦੇ ਤਖਤੇ ਜੜੇ ਹੋਏ ਹਨ ॥ **ਬੰਧਿ ਪਰਾਨਾ**=ਬੰਧਨ ਪਏ ਹੋਏ ਹਨ (ਆਸਾਂ ਅੰਦੇਸਿਆਂ ਦੇ) ॥ **ਸਗਲ ਬਿਆਧਿ**= ਸਭ ਰੋਗਾਂ ਦੇ ॥ **ਮੀਨਾ**=ਮੱਛੀ ॥ **ਉਕਤਿ**=ਬਾਣੀ ਦੀ ਸਿਆਣਪ ॥

## ੭੬੦

ਮਿਥਨ ਮੋਹ:-**ਮਿਥਨ ਮੋਹ**=ਝੂਠਾ ਮੋਹ ਹੈ (ਪਦਾਰਥਾਂ ਦਾ) ॥ **ਅਗਨਿ ਸੋਕ ਸਾਗਰ**=ਤ੍ਰਿਸ਼ਨਾ ਅਤੇ ਸੋਕ ਦਾ ਸਮੁੰਦਰ ਹੈ (ਸੰਸਾਰ) ॥ **ਉਧਰੁ**= ਬਚਾ ਲਵੋ (ਏਸ ਵਿਚੋਂ) ॥ **ਹਰਿ ਨਾਗਰ**=ਹੇ ਚਤਰ ਹਰੀ ॥ **ਸਰਣਾਇ**= ਸ਼ਰਨ ਲੌ ॥ **ਦੀਨਾ**=ਗਰੀਬਾਂ ਦਾ ॥ **ਪਰਾਇਣ**=ਆਸਰਾ ਹੈ ॥ **ਭੈ**=ਡਰ ॥ **ਭੇਟਨ**=ਮਿਲਦੇ, ਛੂੰਹਦੇ ॥ **ਰਵਣ**=ਉਚਾਰਨ ਕਰਕੇ; ਸਿਮਰ ਕੇ ॥ **ਬਟਵਾਰੇ**= ਰਸਤਾ ਮਾਰਨ ਵਾਲੇ (ਕਾਮ ਕ੍ਰੋਧ ਆਦਿਕ) ਧਾੜਵੀ ॥ **ਪੋਹਤ**=ਛੂੰਹਦੇ ॥ **ਮਨ ਬਚ ਕ੍ਰਮ**=ਮਨ, ਬਚਨ, ਅਤੇ ਕਰਮਾਂ (ਸਰੀਰ) ਕਰ ਕੇ ॥ **ਅਨੁਗ੍ਰਹੁ**= ਕ੍ਰਿਪਾ ਦ੍ਰਿਸ਼ਟੀ ॥ **ਮਧਿ**=ਵਿਚਕਾਰ ਭਾਵ ਵਰਤਮਾਨ ਕਾਲ ਵਿਚ ॥ ਜਿਨ ਡਿਠਿਆ:- **ਰਹਸੀਐ**=ਪ੍ਰਸੰਨ ਹੁੰਦਾ ਹੈ ॥ **ਕਿਉਂ**=ਕਿਵੇਂ ॥ **ਭੰਗ**=ਨਾਸ, ਵਿਘਨ ॥ **ਮਨ ਮਿਤ**=ਮਨ ਦਾ (ਦਿਲੀ) ਮਿਤਰ ਪ੍ਰਮਾਤਮਾਂ ॥ **ਵਿਣਸਣੀ**= ਨਾਸ ਹੋਣੀ ਹੈ ॥ **ਜਿਣਿ**=ਜਿਤ ਕਰ ਕੇ ॥ **ਪਰਪੰਚੁ**=ਸੰਸਾਰ ਦਾ (ਪਸਾਰਾ) ॥ **ਵਿਛੋੜਾ ਸੋਗੁ**=ਪ੍ਰਮਾਤਮਾਂ ਨਾਲੋਂ ਵਿਛੋੜੇ ਦਾ ਦੁਖ ਹੁੰਦਾ ਹੈ ॥ **ਪੈਧਾ**=ਇਜ਼ਤ ਦੀ ਪੌਸ਼ਾਕ ਪਹਿਣ ਕੇ ॥ **ਸਤ ਭਾਇ**=ਸਚੇ ਪ੍ਰੇਮ ਨਾਲ ॥ **ਥਾਨ**=ਥਾਂ ॥ **ਥਨੰਤਰਿ**=ਥਾਵਾਂ ਦੇ ਅੰਦਰ ॥ **ਰਵਿ**=ਵਿਆਪ, ਸਮਾ ॥ **ਵੁਠਾ**=ਵੱਸਿਆ ॥

## ੭੬੧

**ਸੰਤਾਪ**=ਦੁੱਖ ॥ **ਬੁਧਿ ਬਿਬੇਕ**=ਵਿਚਾਰ ਵਾਲੀ ਬੁਧੀ ਦਾ (ਦਾਤਾ ਹੈਂ) ॥ ਜੇ ਭੁਲੀ ਜੇ:-**ਤਹਿੰਜੀ**=ਤੇਰੀ ਹੀ ॥ **ਕਾਢੀਆ**=ਅਖਵਾਂਦੀ ਹਾਂ ॥ **ਵਾਢੀਆ**= ਆਪ ਪਤੀ ਤੋਂ ਵਿਛੜੀਆਂ ਹੋਈਆਂ ॥ **ਪਾਸਰਾ**=ਪਾਸਾ ॥ **ਮਹਿੰਜਾ**=ਮੇਰਾ ॥ **ਸੈਣੁ**

ਲੈਂਦੇ (ਪ੍ਰਾਪਤ ਕਰਦੇ) ਹਨ॥ **ਸੂਖਮੁ ਅਗਮੁ**=ਬਹੁਤ ਹੀ ਸੂਖਛਮ ਤੇ ਅਪਹੁੰਚ ਹੈ॥ **ਅਚਿੰਤੁ**=ਅਕਸ ਮਾਤ੍ਰ, ਸੁਭਾਵਕ ਹੀ ॥ **ਗੁਰੁ ਸਰਵਰੁ**=ਸੰਸਾਰ ਸਰੋਵਰ ਵਿਚੋਂ ਗੁਰੂ ॥

## ੭੫੭

**ਹੰਸੁਲੇ**=ਹੰਸ, ਮਹਾਤਮਾਂ ॥ **ਲਗੰਨਿ**=ਲਗਦੇ ਹਨ ॥ **ਨਿਧਾਨੁ**= ਖਜਾਨਾ॥ **ਘਟਿ**=ਅੰਤਸ਼ ਕਰਨ ਵਿਚ॥ **ਦੁਹੁ ਮਾਹਿ**=ਦ੍ਵੈਤ (ਬੁਰੇ ਭਲੇ) ਵਿਚ ॥ ਮ:੪॥ ਕੋਈ ਆਣਿ ਮਿਲਾ.-**ਵੇਚਾਈ**=ਵਿਕ ਜਾਵਾ ॥ **ਇਤ ਹੀ**=ਏਸੇ (ਭੁਖ) ਵਿਚ ਹੀ ॥ **ਰਾਜਾ**=ਰੱਜ ਜਾਵਾ ॥ **ਅਰਪੀ**=ਭੇਟਾ ਕਰ ਦੇਵਾਂ ॥ **ਜਲਾਈ**= ਸਾੜ ਦੇਵਾਂ ॥ **ਤਲਿ**=ਹੇਠਾਂ ॥ **ਮਤ**=ਸਿਖਿਆ ਪਾਈ ਹੈ ॥ **ਕਿਹੁ**=ਕੁਝ ॥ **ਤਉ**=ਤੇਰੇ॥ **ਝਖੜੁ**=ਅੰਨ੍ਹੇਰੀ ਲੋਭ ਰੂਪ ॥ **ਝਾਗੀ**=ਲੰਘ ਕੇ ॥ **ਖਾਰਾ**= ਸੰਸਾਰਕ ਦੁਖਾ ਨਾਲ ਭਰਿਆ ਹੋਇਆ ॥ **ਸੋਭ ਕਰੈ**=ਸੋਭਦੀ (ਹਰੀ ਭਰੀ ਹੁੰਦੀ) ਹੈ ॥

## ੭੫੮

**ਬਿਗਸਾਈ**=ਪਰਸੰਨ ਹੁੰਦਾ ਹੈ॥ **ਵਰਤਾ**=ਹੋ ਕੇ ਰਹੇ॥ **ਬਿਨਉ**= ਬੇਨਤੀ॥ **ਗੁਰ ਵਿਚੁ ਦੇ**=ਗੁਰੂ ਨੂੰ ਵਿਚੋਲਾ ਕਰ ਕੇ॥ **ਵੇਚਾਰਾ**=ਵੀਚਾਰ ਕਰ ਕੇ॥ **ਥਾਇ ਪਾਏ**=ਸਫਲਾ ਹੁੰਦਾ ਹੈ ॥ **ਪਿੰਡੁ**=ਸਰੀਰ ॥ **ਅਘਾਈ**=ਰੱਜ ਜਾਵਾਂ॥ ਅੰਦਰੁ ਸਚਾ ਨੇਹ:-**ਵਿਸਾਹੁ**=ਭਰੋਸਾ ਹੈ, ਵਾ-ਖਰੀਦਿਆ ਹੈ॥ **ਅਗਮ ਅਥਾਹੁ**= ਜੋ ਮਣ ਬਾਣੀ ਤੋ ਪਰੇ ਅਤੇ ਬੇਅੰਤ ਹੈ ॥ **ਵਿਗਸਿਆ**=ਪਰਸੰਨ ਹੋਈ ॥ **ਮੋਖ ਦੁਆਰ**=ਬ੍ਰਹਮ ਗਿਆਨ॥ **ਬਿਰਹੀ**=ਪ੍ਰੇਮੀ ॥ **ਆਲਾਉ**=ਆਖੀਏ ॥ **ਸਾਗਰੁ**=ਸਮੁੰਦਰ ਹੈ ॥

## ੭੫੯

**ਪਿਰਹੜੀ**=ਪ੍ਰੀਤੀ ਹੈ ॥ **ਮਾਉ**=ਹੇ ਭਾਈ ॥ **ਰਹਾਉ**=ਰਹਾ ॥ **ਰਤੰਨ**=ਨਾਮ ਰੂਪ ਰਤਨ ॥ **ਧਰ**=ਆਸਰਾ ॥ **ਅਬਿਨਾਸੀ**=ਨਾਸ ਰਹਿਤ॥ **ਸੰਚਿਆ**=ਇਕੱਠਾ ਕੀਤਾ॥ **ਪੂੰਜੀ**=ਸ਼ਰਧਾ ਰੂਪੀ ਰਾਸ ਦੀ ਪੂੰਜੀ ਨੂੰ ਸਾਬਤ ਰਖਿਆ ਹੈ॥

ਮ: ੫ ॥ ਉਰਝਿ ਰਹਿਓ:-**ਉਰਝਿ**=ਫਸ ॥ **ਕਤ**=ਕਿਸ ਤਰ੍ਹਾਂ ॥ **ਮਗਨ**= ਮਸਤੀ ॥ **ਧ੍ਰਾਪੈ**=ਰਜਦਾ ॥ **ਚੰਡਾਰਾ**=ਚੰਡਾਲ ਰੂਪ ॥ **ਗੁਬਾਰਾ**=ਅੰਨ੍ਹੇਰਾ ਹੈ ॥ **ਜਰੇ ਕਿਵਾਰਾ**=ਪੰਜਾਂ ਕੋਸਾਂ (ਭਰਮ) ਦੇ ਤਖਤੇ ਜੜੇ ਹੋਏ ਹਨ ॥ **ਬੰਧਿ ਪਰਾਨਾ**=ਬੰਧਨ ਪਏ ਹੋਏ ਹਨ (ਆਸਾਂ ਅੰਦੇਸਿਆਂ ਦੇ) ॥ **ਸਗਲ ਬਿਆਧਿ**= ਸਭ ਰੋਗਾਂ ਦੇ ॥ **ਮੀਨਾ**=ਮੱਛੀ ॥ **ਉਕਤਿ**=ਬਾਣੀ ਦੀ ਸਿਆਣਪ ॥

## ੭੬੦

ਮਿਥਨ ਮੋਹ:-**ਮਿਥਨ ਮੋਹ**=ਝੂਠਾ ਮੋਹ ਹੈ (ਪਦਾਰਥਾਂ ਦਾ) ॥ **ਅਗਨਿ ਸੋਕ ਸਾਗਰ**=ਤ੍ਰਿਸਨਾ ਅਤੇ ਸ਼ੋਕ ਦਾ ਸਮੁੰਦਰ ਹੈ (ਸੰਸਾਰ) ॥ **ਉਧਰੁ**= ਬਚਾ ਲਵੋ (ਇਸ ਵਿਚੋਂ) ॥ **ਹਰਿ ਨਾਗਰ**=ਹੇ ਚਤਰ ਹਰੀ ॥ **ਸਰਣਾਇ**= ਸ਼ਰਨ ਲੌ ॥ **ਦੀਨਾ**=ਗਰੀਬਾਂ ਦਾ ॥ **ਪਰਾਇਣ**=ਆਸਰਾ ਹੈ ॥ **ਭੈ**=ਡਰ ॥ **ਭੇਟਨ**=ਮਿਲਦੇ, ਛੂੰਹਦੇ ॥ **ਰਵਣ**=ਉਚਾਰਨ ਕਰਕੇ; ਸਿਮਰ ਕੇ ॥ **ਬਟਵਾਰੇ**= ਰਸਤਾ ਮਾਰਨ ਵਾਲੇ (ਕਾਮ ਕ੍ਰੋਧ ਆਦਿਕ) ਧਾੜਵੀ ॥ **ਪੋਹਤ**=ਛੂੰਹਦੇ ॥ **ਮਨ ਬਚ ਕ੍ਰਮ**=ਮਨ, ਬਚਨ, ਅਤੇ ਕਰਮਾਂ (ਸਰੀਰ) ਕਰ ਕੇ ॥ **ਅਨੁਗ੍ਰਹੁ**= ਕ੍ਰਿਪਾ ਦ੍ਰਿਸਟੀ ॥ **ਮਧਿ**=ਵਿਚਕਾਰ ਭਾਵ ਵਰਤਮਾਨ ਕਾਲ ਵਿਚ ॥ ਜਿਨ ਡਿਠਿਆ:- **ਰਹਸੀਐ**=ਪ੍ਰਸੰਨ ਹੁੰਦਾ ਹੈ ॥ **ਕਿਉਂ**=ਕਿਵੇਂ ॥ **ਭੰਗ**=ਨਾਸ, ਵਿਘਨ ॥ **ਮਨ ਮਿਤ**=ਮਨ ਦਾ (ਦਿਲੀ) ਮਿਤਰ ਪ੍ਰਮਾਤਮਾਂ ॥ **ਵਿਣਸਣੀ**= ਨਾਸ ਹੋਣੀ ਹੈ ॥ **ਜਿਣਿ**=ਜਿਤ ਕਰ ਕੇ ॥ **ਪਰਪੰਚੁ**=ਸੰਸਾਰ ਦਾ (ਪਸਾਰਾ) ॥ **ਵਿਛੋੜਾ ਸੋਗੁ**=ਪ੍ਰਮਾਤਮਾਂ ਨਾਲੋਂ ਵਿਛੋੜੇ ਦਾ ਦੁਖ ਹੁੰਦਾ ਹੈ ॥ **ਪੈਧਾ**=ਇਜ਼ਤ ਦੀ ਪੌਸ਼ਾਕ ਪਹਿਣ ਕੇ ॥ **ਸਤ ਭਾਇ**=ਸਚੇ ਪ੍ਰੇਮ ਨਾਲ ॥ **ਥਾਨ**=ਥਾਂ ॥ **ਥਨੰਤਰਿ**=ਥਾਵਾਂ ਦੇ ਅੰਦਰ ॥ **ਰਵਿ**=ਵਿਆਪ, ਸਮਾ ॥ **ਵੁਠਾ**=ਵੱਸਿਆ ॥

## ੭੬੧

**ਸੰਤਾਪ**=ਦੁੱਖ ॥ **ਬੁਧਿ ਬਿਬੇਕ**=ਵਿਚਾਰ ਵਾਲੀ ਬੁਧੀ ਦਾ (ਦਾਤਾ ਹੈਂ) ॥ ਜੇ ਭੁਲੀ ਜੇ:-**ਤਹਿੰਜੀ**=ਤੇਰੀ ਹੀ ॥ **ਕਾਢੀਆ**=ਅਖਵਾਂਦੀ ਹਾਂ ॥ **ਵਾਢੀਆ**= ਆਪ ਪਤੀ ਤੋਂ ਵਿਛੜੀਆਂ ਹੋਈਆਂ ॥ **ਪਾਸਰਾ**=ਪਾਸਾ ॥ **ਮਹਿੰਜਾ**=ਮੇਰਾ ॥ **ਸੈਣੁ**

ਪਤੀ ਦਾ ॥ **ਘਰੁ ਦਰੁ**=ਹਿਰਦੇ ਰੂਪ ਘਰ ਅੰਦਰ ॥ **ਸਹਜੁ**=ਅਨੰਦ ॥ **ਮਾਰਗਿ**=ਭਗਤੀ ਦੇ ਰਸਤੇ ਤੇ॥ **ਬਾਲਤਣਿ ਰੰਡੇਪਾ**=ਬਾਲਪੁਣੇ ਤੋਂ ਹੀ ਪਤੀ ਰਹਿਤ ਹੈ॥ **ਤਿਸਕੀ**=ਤਿਸ ਤੋਂ ॥ **ਧਨ**=ਇਸਤ੍ਰੀ ॥ **ਰਵਿ**=ਵਿਆਪ, ਸਮਾ ॥ **ਤ੍ਰਿਭਵਣ**=ਤਿੰਨ ਲੋਕ ॥ **ਬਾਣੀ**=ਬਨਾਵਟ ਹੈ ਜਿਸਦੀ॥ **ਰਵੈ**=ਭੋਗਦੀ ਹੈ॥ **ਦੂਰੈ**=ਦੂਰ ਹੈ॥**ਰਾਂਡ ਨ ਮੈਲੇ ਵੇਸੇ**=ਨ ਰੰਡੀ ਤੇ ਨਾਹ ਮੈਲਾ ਵੇਸ ਧਾਰਨ ਕਰਦੀ ਹੈ॥ **ਪ੍ਰੀਤਮ ਤੈਸੇ**=ਉਸ ਤਰ੍ਹਾਂ ਜਿਸ ਤਰ੍ਹਾ ਜੁਗਾ ਜੁਗਾ ਵਿਚ ਪਿਆਰਿਆਂ ਨੂੰ॥ **ਲਗਨੁ**=ਸਾਹਾ॥ **ਗਣਾਇ**=ਸੁਧਾਓ॥ **ਹੰਭੀ**=ਮੈਂ ਭੀ॥ **ਵੰਞਾ**=ਜਾਵਾਂ॥ **ਰਜਾਇ**=ਪ੍ਰਮਾਤਮਾਂ ਦਾ॥ **ਕਿਰਤੁ ਪਇਆ**=ਉਹ ਕਰਮ ਪਿਆ॥ **ਕਰਤੈ ਕਰਿ**=ਜੇਹੜਾ ਕਰਤੇ ਨੇ ਹਥ ਨਾਲ॥ **ਜਾਞੀ**=ਨਰਹ ਨਿਹਕੇਵਲ (ਪ੍ਰਮਾਤਮਾਂ) ਦਾ ਨਾਮ ਜਪਣ ਵਾਲੇ ਸੰਤ ਜਨ ॥ **ਲਾੜਾ**=ਪ੍ਰਮਾਤਮਾ ॥ **ਤਿਹੁ**=ਤਿੰਨਾਂ ॥ **ਲੋਈ**=ਲੋਕਾ ਵਿਚ ॥ **ਮਾਇ**=ਮਾਇਆ, ਮਾਤਾ ॥ **ਨਿਰਾਸੀ**=ਬੇ ਆਸ ਹੋ ਕੇ ॥ **ਵਿਛੁੰਨੀ**=ਵਿਛੜ ਕੇ॥ **ਬਾਲੀ**=ਜਗਯਾਸੂ ਰੂਪ ਇਸਤ੍ਰੀ ਦਾ॥ **ਬਾਲੈ**=ਪ੍ਰਮਾਤਮਾਂ ਰੂਪ ਪਤੀ ਨਾਲ ॥ **ਹੇਤੇ**=ਪਿਆਰ ਹੋ ਗਿਆ ਤਾ॥ **ਸਾਚ ਸਬਦਿ**=ਸਚੇ ਉਪਦੇਸ਼ ਕਰਕੇ॥ **ਮਹਲੀ**=ਜਗਯਾਸੂ ਰੂਪੀ ਇਸਤ੍ਰੀ ਨੂੰ॥ **ਚੇਤੇ**=ਜਾ ਸਿਮਰਨ ਕਰੇ ਤਾ॥

## ੭੬੪

**ਬਾਬੁਲਿ**=ਪਿਤਾ ਰੂਪ ਗੁਰੂ ਨੇ ॥ **ਦੂਰਿ**=ਦੇਸ ਕਾਲ, ਤੋਂ ਪਰੇ ਪ੍ਰਮਾਤਮਾਂ ਨੂੰ॥ **ਪੇਈਐ**=ਪੇਕੇ (ਇਸ ਲੋਕ ਵਿਚ) ॥ **ਰਹਸੀ**=ਪ੍ਰਸੰਨ ਹੋਈ॥ **ਹਦੂਰਿ**=ਪਾਸ (ਪ੍ਰਤੱਖਯ) ਵੇਖ ਕੇ ॥ **ਰਾਵੀ**=ਭੋਗੀ ॥ **ਘਰਿ**=ਸਰੀਰ ਵਿਚ ॥ **ਸੋਹੀਐ**=ਸੋਭਦੀ ਹੈ॥ **ਲੋੜੀ**=ਚਾਹੀ ਹੈ॥ **ਜੋੜੀ**=ਮੇਲ ਲਈ ਹੈ॥ **ਥਾਨਿ**=ਸਰੂਪ ਅਥਵਾ ਸਤ ਸੰਗ ਰੂਪੀ॥ **ਸੁਹੇਲੇ**=ਸੁਖਦਾਇਕ ਹੈ॥ **ਗਿਆਨੇ**=ਗੁਰਾਂ ਦੇ ਗਿਆਨ ਕਰਕੇ ॥ **ਅੰਕਿ**=ਸਰੂਪ ਵਿਚ ॥ ਹਮ ਘਰਿ ਸਾਜਨ:—**ਪੰਚ**=ਸੰਤ ਜਨ॥ **ਸਹਜਿ**=ਗਿਆਨ ਨਾਲ ॥ **ਅਨਦਿਨੁ**=ਰਾਤ ਦਿਨ ॥ **ਪੰਚ ਸਬਦ**=ਪੰਜ ਤਰ੍ਹਾਂ ਦੇ ਸ਼ਬਦ ਤਥਾ ਸ੍ਰੇਸ਼ਟ ਸ਼ਬਦ (ਰਾਮ ਨਾਮ)॥ **ਅਨਹਦ**=ਇਕ ਰਸ, ਲਗਾਤਾਰ॥ **ਨਾਰੇ**=ਹੇ ਇਸਤ੍ਰੀਓ, ਸਖੀਓ॥ **ਸੋਹਿਲੜਾ**=ਜਸ ॥ **ਅੰਜਨੁ**=ਗਿਆਨ ਰੂਪ

ਸੁਰਮਾਂ ਹੈ ॥ **ਤ੍ਰਿਭਵਣੁ**=ਤ੍ਰਿਲੋਕੀ ਦਾ ॥ **ਰਸਿ**=ਪ੍ਰੇਮ ਪੂਰਵਕ ॥ **ਕਾਰਣੁ**=ਪ੍ਰਪੰਚ ॥ **ਰਤੰਨਾ**=ਰਤਿਆ ਹੈ ॥ **ਆਤਮ ਰਾਮੁ ਸੰਸਾਰਾ**=ਇਹ ਸੰਸਾਰ, ਹੇ ਰਾਮ ! ਤੇਰਾ ਆਪਣਾ ਆਪ ਹੈ ॥ **ਅਗਮ ਅਪਾਰਾ**=ਹੇ ਮਨ ਤੋਂ ਪਰੇ ਅਪਾਰ ਗੁਣਾਂ ਵਾਲੇ ॥ **ਕਾਲੁ**=ਮਰਨ ॥ **ਬਿਕਾਲੁ**=ਜਨਮ ॥ **ਦੇਵਾਨੇ**=ਦੂਰ ਹੋ ਗਏ ॥ **ਠਾਏ**=ਇਸਥਿਤ ॥ **ਸਬਦਿ**=ਉਪਦੇਸ਼ ਨਾਲ ॥ **ਜਲਾਏ**=ਸਾੜ ਦਿਤੇ ॥ **ਸੰਗਮਿ**=ਮਿਲਾਪ ਕਰਕੇ ॥ ਆਵਹੁ ਸਜਣਾ:-**ਮੈ**=ਮੈਨੂੰ ॥ **ਘਨੇਰਾ**=ਬਹੁਤਾ ॥ **ਨਿਹਕੇਵਲ**=ਸੁੱਧ, ਪਵਿਤ੍ਰ (ਬੁੱਧੀ ਹੋ ਗਈ) ॥

## ੭੬੫

**ਸਗਲੀ ਜੋਤਿ**=ਸਾਰੀ ਸ੍ਰਿਸ਼ਟੀ ਵਿਚ ਤੇਰੀ ਜੋਤ ਹੈ ॥ **ਭਾਇ**=ਪ੍ਰੇਮ ਨਾਲ ॥ **ਆਇਅੜੇ**=ਆਏ ਹਨ ॥ **ਧਨ**=ਇਸਤ੍ਰੀ ॥ **ਸਰਸੀ**=ਪ੍ਰਸੰਨ ਹੋਈ ॥ **ਰਹਸੀ**=ਅਨੰਦ ਹੋਈ ॥ **ਰਾਵੀ**=ਮਾਣੀ ॥ **ਛਾਇਆ**=ਇਸਥਿੱਤ ਕੀਤੀ ॥ **ਤਸਕਰ**=ਚੋਰ (ਕਾਮਾਦਿਕ) ॥ **ਵਸੀ**=ਟਿਕੀ ਹੈ ॥ **ਪੰਚਾਇਣਿ**=ਸਤਸੰਗ ਵਿਚ (ਬੁਧੀ) ॥ **ਅਦਲੁ**=ਨਿਆਉ ॥ **ਵਰੁ**=ਪਤੀ ॥ **ਰਾਵਿਅੜੀ**=ਭੋਗੀ ਹੈ ॥ **ਰਲੀ**=ਮਿਲ ਗਈ ॥ **ਰਵਿ ਰਹਿਆ**=ਵਿਆਪ ਰਿਹਾ ਹੈ ॥ **ਸਬਾਈ**=ਸਾਰੀ ਸ੍ਰਿਸ਼ਟੀ ਹੈ ॥ **ਵਡਿਆਈ**=ਇੱਛਾ ॥ **ਅਮਰ**=ਮਰਨ ਜਨਮ ਤੋਂ ਰਹਿਤ ॥ **ਜੋਗ ਸੰਜੋਗੀ**=ਸੰਜੋਗਾਂ ਕਰਕੇ ਜੋੜਦਾ ਹੈ ॥ **ਪਿਰੁ**=ਪਤੀ (ਪ੍ਰਮੇਸ਼ੂਰ) ॥ **ਉਚੜੀਐ**=ਉਚੀ ॥ **ਮਾੜੜੀਐ**=ਬੈਕੁੰਠ ਰੂਪ ਮਹਲ ਵਾਲਾ ਹੈ ॥ **ਤਿਹੁ ਲੋਆ**=ਤਿੰਨਾਂ ਲੋਕਾਂ ਦੇ ॥ **ਸਿਰ ਤਾਜਾ**=ਸਿਰ ਦਾ ਛਤਰ ਹੈ ॥ **ਬਿਸਮ**=ਅਸਚਰਜ ॥ **ਅਨਹਦ**=ਇਕ ਰਸ ॥ **ਆਗਾਜਾ**=ਪਰਗਟ ਹੋਇਆ ਹੈ ॥ **ਕਰਣੀ ਸਾਰੀ**=ਕਰਣੀ ਸ੍ਰੇਸ਼ਟ ਹੋਈ ਤਾਂ ॥ **ਪਰਵਾਣੋ**=ਪ੍ਰਵਾਨ (ਪ੍ਰਗਟ) ਹੋਇਆ ਹੈ ॥ **ਜੈਸੇ**=ਵਰਗਾ ॥ ਜਿਨਿ ਕੀਆ ਤਿਨਿ:-**ਦਾਨਿ ਤੇਰੈ**=ਤੇਰੇ ਨਾਮ ਦਾਨ ਕਰ ਕੇ ॥ **ਘਟਿ**=ਰਿਦੇ ਵਿਚ ॥ **ਚਾਨਣਾ**=ਗਿਆਨ ਰੂਪੀ ॥ **ਤਨਿ**=ਸਰੀਰ ਵਿਚ ॥ **ਚੰਦੁ ਦੀਪਾਇਆ**=ਸਤੋ ਗੁਣੀ ਰੂਪੀ ਚੰਦ ਦਾ ਪ੍ਰਕਾਸ ਹੋਇਆ ਹੈ ॥ **ਗੁਣ ਜੰਞ ਲਾੜੇ**=ਗੁਣਾਂ ਰੂਪੀ ਜੰਞ, ਪ੍ਰਮਾਤਮਾਂ ਰੂਪੀ ਲਾੜੇ ॥ **ਮੋਹਣੀਐ**=ਜਗਯਾਸੂ ਰੂਪ

ਇਸਤ੍ਰੀਆਂ ਨੇ॥ **ਸੋਭ ਸੇਤੀ**=ਸੋਭਾ ਨਾਲ॥ **ਪੰਚ ਸਬਦੀ**=ਬ੍ਰਹਮ ਵੇਤਾ ਗੁਰੂ॥ **ਮੀਤਾ**=ਮਿਤਰਾਂ (ਸੰਤਾ) ਤੋਂ॥ **ਅਵਰੀਤਾ**=ਹੋਰ ਰੀਤੀ ਹੈ (ਸੰਸਾਰ ਤੋਂ ਵਖਰੀ) ਜਿੰਨ੍ਹਾਂ ਦੀ॥ **ਗਾਡਿਆ**=ਮਿਲਿਆਂ ਹੈ॥ **ਲੀਅੜਾ**=ਲਿਆ॥ **ਮਾਨੁ**=ਮਨ॥ **ਦਿਸਿ**=ਪਾਸੇ॥ **ਹੋਹਿ**=ਹੁੰਦੀਆ ਹਨ॥ **ਰਲੀਆ**=ਖੁਸੀਆ॥ **ਜੀਅ**= ਹਿਰਦੇ॥ **ਗਹਿ**=ਫੜ॥ **ਰਹਹਿ**=ਰਖੀਏ॥ **ਹੋਹਿ**=ਹੁੰਦੇ ਹਨ॥ **ਨੀਤਾ ਨੀਤਾ**=ਨਿਤਾ ਪ੍ਰਤਿ॥ **ਵਾਸੁਲਾ**=ਡੱਬਾ॥ **ਵਾਸੁ**=ਸੁਗੰਧੀ ਸੁਭ ਗੁਣਾਂ ਰੂਪੀ॥

## ੭੬੬

**ਪਟੰਬਰ**=ਪ੍ਰੇਮ ਰੂਪੀ ਪਟ ਦੇ ਕਪੜੇ॥ **ਅਡੰਬਰ**=ਹਾਰ ਸਿੰਗਾਰ ਸਾਧਨਾਂ ਰੂਪ॥ **ਪਿੜੁ**=ਸਰੂਪ॥ **ਝੋਲਿ**=ਵਾਸ਼ਨਾ ਰੂਪੀ ਬੂਰ ਤੋਂ ਸਾਫ ਕਰਕੇ, ਬੀਚਾਰ ਕੇ॥ **ਭੂਲੜਾ**=ਭੁਲਿਆ ਹੋਇਆ॥ **ਦਿਵੈ**=ਦੇਂਦਾ ਹੈ॥ ਮੇਰਾ ਮਨ ਰਾ:- **ਰਵੈ**=ਉਚਾਰਦਾ ਹੈ॥ **ਪਉੜੀ**=ਭਗਤੀ ਰੂਪੀ॥ **ਮਤਿ**=ਸਿਖਿਆ॥ **ਟਲੈ**= ਹਟੇ॥ **ਮਜਨੁ**=ਤੀਰਥ (ਪਰਬ) ਕੁੰਭ ਇਸਨਾਨ ਆਦਿਕ॥ **ਅਛਲਿਓ ਕਿਉ ਛਲੈ**=ਨ ਛਲਿਆ ਜਾਣ ਵਾਲਾ ਹੈ ਏਨ੍ਹਾ ਗਲਾ ਕਰਕੇ ਕਿਸ ਤਰ੍ਹਾਂ ਛਲਿਆ ਜਾਵੇ। **ਪਰਪੰਚ**=ਸੰਸਾਰ ਦੇ॥ **ਮੋਹ ਬਿਕਾਰ**=ਜੇਹੜੇ ਮੋਹ ਆਦਿਕ ਵਿਕਾਰ ਹਨ॥ **ਦੋਈ**=ਦੋਵੇਂ ਹੀ ਅਥਵਾ ਦ੍ਵੈਤ॥ **ਕਾਰਣੁ**=ਸੰਸਾਰ॥ **ਮੈਲਿਐ**=ਮੈਲੇ ਨੂੰ॥ **ਮਥਿ**=ਰਿੜਕ, ਵੀਚਾਰ ਕੇ॥ **ਸਹਜਿ**=ਸਹਿਜੇ ਹੀ॥ **ਆਇ ਗਇਆ** =ਪ੍ਰਮਾਤਮਾ ਆ ਗਿਆ ਤਾਂ॥ **ਕੀ ਨ ਆਇਆ**=ਹੋਰ ਕੀ ਨਹੀਂ ਆਇਆ?॥ **ਬਿੰਬ**=ਪਾਣੀ ਆਦਿਕ ਪੰਜਾ ਤਤਾ ਦਾ ਅਥਵਾ ਰਕਤ ਬਿੰਦ ਦਾ॥ **ਕੋਟ**= ਕਿਲ੍ਹਾ, ਸਰੀਰ॥ **ਪੰਚਭੂ ਨਾਇਕੋ**=ਪ੍ਰਿਥਵੀ ਆਦਿਕ ਪੰਜ ਤਤਾ ਦਾ ਮਾਲਕ॥ **ਸਿਰੰਦਾ**=ਪੈਦਾ ਕਰਨ ਵਾਲਾ॥ **ਪਿੰਡੁ**=ਸਰੀਰ॥ **ਅੰਜਨੁ**=ਗਿਆਨ ਰੂਪ ਸੁਰਮਾਂ॥ **ਅੰਜੀਐ**=ਬੁੱਧੀ ਰੂਪੀ ਨੇਤ੍ਰਾ ਵਿਚ ਪਾਈਏ॥ **ਅਭੇਵਏ**=ਉਸ ਭੇਦ ਰਹਿਤ ਵਾਹਿਗੁਰੂ॥ **ਤੰਤੁ**=ਤੰਤਰ॥ **ਮੰਤੁ**=ਮੰਤਰ॥ **ਪਰ**=ਪਰਾਏ॥ **ਸਾਜਨ ਰਾਤੇ......ਮਨ ਮਾਹੀ**=ਸੱਜਨ ਮਨ ਕਰਕੇ ਸਚ ਦੇ ਨਾਲ ਰਤੇ ਹੋਏ ਹਨ॥ **ਸੰਗੇ**= ਸਾਥ॥ **ਰਲੀਆ**=ਖੁਸੀਆਂ॥ **ਸਬਾਇਆ**=ਸਾਰੇ॥

੭੬੭

**ਪਾਧਰੁ** = ਸਾਫ਼ ਰਸਤਾ (ਭਗਤੀ ਦਾ)॥ **ਮੁਸੈ** = ਲੁਟੀਦਾ ਹੈ॥ **ਅੰਧੁ** = ਅੰਨ੍ਹਾ (ਅਗਿਆਨੀ)॥ **ਬੂਡੋ** = ਡੁੱਬਾ ਹੈ॥ **ਧੰਧਲੀ** = ਧੰਧਿਆਂ ਵਿਚ॥ **ਕਰ ਜੋੜਿ** = ਹਥ ਜੋੜ ਕਰਕੇ॥ **ਪਰਦੇਸੀ** = ਵੈਰਾਗਵਾਨ॥ **ਜੇ ਥੀਐ** = ਜੇ ਹੋਵੇ॥ **ਦੁਖੀ** = ਦੁਖਾਂ ਨਾਲ॥ **ਭਰਿ ਆਇਆ** = ਭਰਿਆ ਪਿਆ ਹੈ ਹਰ ਕੋਈ॥ **ਫੇਰੀਆ** = ਚੌਰਾਸੀ ਦੇ ਗੇੜਾਂ ਵਿਚ ਫਿਰਦਿਆਂ॥ **ਵਿਹੂਣੈ** = ਬਿਨਾਂ॥ **ਊਣੇ ਝੂਣੇ** = ਮੁਰਝਾਏ ਹੋਏ ਨਿਮੋ ਝੂਣੇ॥ **ਮਹਲੀ** = ਜਗਯਾਸੂ॥ **ਘਰਿ** = ਰਿਦੇ ਵਿਚ॥ **ਭਰਪੁਰਿ ਲੀਣਾ** = ਭਰਪੂਰ ਹੋ ਕੇ ਲੀਨ ਹੋ ਰਿਹਾ ਹੈ॥ **ਪਤੀਣਾ** = ਪਤੀਜ॥ **ਅੰਕੁ** = ਸਰੂਪ ਵਿਚ॥ **ਮਹਲੁ ਮਹਲਾ ਅੰਤਰੇ** = ਜਗਯਾਸੂ ਰੂਪ ਵਿਚ ਅਭੇਦ ਹੋਏ ਹਨ॥ **ਨਿਰੰਤਰੇ** = ਇਕ ਰਸ ਹੈ॥ **ਬਾਜਤ** = ਵੱਜਦਾ ਹੈ॥ **ਅਨਹਦ** = ਰਾਮ ਨਾਮ ਦਾ॥ **ਬੀਣਾ** = ਵਾਜਾ॥ **ਹੀਣਉ** = ਗੁਣ ਹੀਣ॥ ਮ: ੩॥ ਸੁਖ ਸੋਹਿਲੜਾ:–**ਸੋਹਿਲੜਾ** = ਜਸ॥ **ਦੁਰਮਤਿ** = ਖੋਟੀ ਬੁਧੀ॥ **ਦੂਜੀ** = ਦ੍ਵੈਤ ਭਾਉ ਵਾਲੀ॥

੭੬੮

**ਜੁਗ** = ਕਲਜੁਗ॥ **ਨਿਸਤਾਰਾ** = ਪਾਰ ਉਤਾਰਾ ਕਰਦਾ ਹੈ॥ **ਕਿਲਵਿਖ** = ਪਾਪ॥ **ਵੁਠੇ** = ਵਸੇ ਹਨ॥ **ਅਘਾਹੀ** = ਰਜੇ ਹਨ॥੧॥ **ਹਉਮੈ ਸਬਦਿ** = ਆਪਾ ਭਾਵ ਨੂੰ ਗੁਰ ਉਪਦੇਸ ਦੁਆਰਾ॥ **ਦਰਿ** = ਦਰ ਤੇ॥ **ਅਨਦਿਨੁ** = ਲਗਾਤਾਰ॥ **ਬੈਰਾਗੀ** = ਵੈਰਾਗਵਾਨ, ਤਿਆਗੀ॥ **ਪਰਜਿ** = ਪਰਜਾ, ਸ੍ਰਿਸਟੀ॥ **ਵਿਗੋਈ** = ਖਰਾਬ ਹੁੰਦੀ ਹੈ॥ **ਕੋਟਿ ਮਧੇ** = ਕ੍ਰੋੜਾਂ ਵਿਚੋਂ॥

੭੬੯

**ਕੰਟਕੁ** = ਦੁਖਦਾਈ॥ **ਨਿਧਾਨੁ** = ਖਜ਼ਾਨਾ॥੨॥ **ਵੀਚਾਰੇ** = ਨਿਰਨਾ॥ **ਉਰਿਧਾਰੇ** = ਦਿਲ ਵਿਚ ਧਾਰਨ ਕਰਕੇ॥ **ਦੁਤਰੁ** = ਕਠਨ॥ **ਭਵਜਲੁ** = ਸੰਸਾਰ ਸਮੁੰਦਰ ਤੋਂ॥ **ਨਾਈ** = ਵਡਿਆਈ ਹੈ॥ **ਨਾਇ** = ਨਾਮ ਦਾ॥ **ਘਟ** = ਹਿਰਦੇ ਵਿਚ॥ **ਮਸਤਕਿ** = ਮਥੇ ਤੇ॥੩॥ **ਧਨ** = ਇਸਤ੍ਰੀ (ਜਗਿਆਸੂ ਰੂਪ)॥ **ਸੋਹਾਗੁ** = ਪਤੀ ਦੀ ਪ੍ਰਾਪਤੀ॥

ਇਸਤ੍ਰੀਆਂ ਨੇ॥ **ਸੋਭ ਸੇਤੀ**=ਸੋਭਾ ਨਾਲ॥ **ਪੰਚ ਸਬਦੀ**=ਬ੍ਰਹਮ ਵੇਤਾ ਗੁਰੂ॥ **ਮੀਤਾ**=ਮਿਤਰਾਂ (ਸੰਤਾ) ਤੋ॥ **ਅਵਰੀਤਾ**=ਹੋਰ ਰੀਤੀ ਹੈ (ਸੰਸਾਰ ਤੋਂ ਵਖਰੀ) ਜਿੰਨ੍ਹਾਂ ਦੀ॥ **ਗਾਡਿਆ**=ਮਿਲਿਆ ਹੈ॥ **ਲੀਅੜਾ**=ਲਿਆ॥ **ਮਾਨੁ**=ਮਨ॥ **ਦਿਸਿ**=ਪਾਸੇ॥ **ਹੋਹਿ**=ਹੁੰਦੀਆਂ ਹਨ॥ **ਰਲੀਆ**=ਖੁਸੀਆ॥ **ਜੀਅ**= ਹਿਰਦੇ॥ **ਗਹਿ**=ਫੜ॥ **ਰਹਹਿ**=ਰਖੀਏ॥ **ਹੋਹਿ**=ਹੁੰਦੇ ਹਨ॥ **ਨੀਤਾ ਨੀਤਾ**=ਨਿਤਾ ਪ੍ਰਤਿ॥ **ਵਾਸੁਲਾ**=ਡੱਬਾ॥ **ਵਾਸੁ**=ਸੁਗੰਧੀ ਸੁਭ ਗੁਣਾਂ ਰੂਪੀ॥

## ੭੬੬

**ਪਟੰਬਰ**=ਪ੍ਰੇਮ ਰੂਪੀ ਪਟ ਦੇ ਕਪੜੇ॥ **ਅਡੰਬਰ**=ਹਾਰ ਸ਼ਿੰਗਾਰ ਸਾਧਨਾਂ ਰੂਪ॥ **ਪਿਰੁ**=ਸਰੂਪ॥ **ਝੋਲਿ**=ਵਾਸ਼ਨਾ ਰੂਪੀ ਬੂਰ ਤੋ ਸਾਫ ਕਰਕੇ, ਬੀਚਾਰ ਕੇ॥ **ਭੂਲੜਾ**=ਭੁਲਿਆ ਹੋਇਆ॥ **ਦਿਵੈ**=ਦੇਂਦਾ ਹੈ॥ ਮੇਰਾ ਮਨ ਰਾ:- **ਰਵੈ**=ਉਚਾਰਦਾ ਹੈ॥ **ਪਉੜੀ**=ਭਗਤੀ ਰੂਪੀ॥ **ਮਤਿ**=ਸਿਖਿਆ॥ **ਟਲੈ**= ਹਟੇ॥ **ਮਜਨੁ**=ਤੀਰਥ (ਪਰਬ) ਕੁੰਭ ਇਸਨਾਨ ਆਦਿਕ॥ **ਅਛਲਿਓ ਕਿਉ ਛਲੈ**=ਨ ਛਲਿਆ ਜਾਣ ਵਾਲਾ ਹੈ ਏਨ੍ਹਾ ਗਲਾ ਕਰਕੇ ਕਿਸ ਤਰ੍ਹਾਂ ਛਲਿਆ ਜਾਵੇ॥ **ਪਰਪੰਚ**=ਸੰਸਾਰ ਦੇ॥ **ਮੋਹ ਬਿਕਾਰ**=ਜੇਹੜੇ ਮੋਹ ਆਦਿਕ ਵਿਕਾਰ ਹਨ॥ **ਦੋਈ**=ਦੋਵੇਂ ਹੀ ਅਥਵਾ ਦ੍ਵੈਤ॥ **ਕਾਰਨੁ**=ਸੰਸਾਰ॥ **ਮੈਲਿਐ**=ਮੈਲੇ ਨੂੰ॥ **ਮਥਿ**=ਰਿੜਕ, ਵੀਚਾਰ ਕੇ॥ **ਸਹਜਿ**=ਸਹਿਜੇ ਹੀ॥ **ਆਇ ਗਇਆ** =ਪ੍ਰਮਾਤਮਾਂ ਆ ਗਿਆ ਤਾਂ॥ **ਕੀ ਨ ਆਇਆ**=ਹੋਰ ਕੀ ਨਹੀ ਆਇਆ ?॥ **ਬਿੰਬ**=ਪਾਣੀ ਆਦਿਕ ਪੰਜਾ ਤਤਾ ਦਾ ਅਥਵਾ ਰਕਤ ਬਿੰਦ ਦਾ॥ **ਕੋਟ**= ਕਿਲ੍ਹਾ, ਸਰੀਰ॥ **ਪੰਚਭੂ ਨਾਇਕੋ**=ਪ੍ਰਿਥਵੀ ਆਦਿਕ ਪੰਜ ਤਤਾ ਦਾ ਮਾਲਕ॥ **ਸਿਰੰਦਾ**=ਪੈਦਾ ਕਰਨ ਵਾਲਾ॥ **ਪਿੰਡੁ**=ਸਰੀਰ॥ **ਅੰਜਨੁ**=ਗਿਆਨ ਰੂਪ ਸੁਰਮਾਂ॥ **ਅੰਜੀਐ**=ਬੁੱਧੀ ਰੂਪੀ ਨੇਤ੍ਰਾ ਵਿਚ ਪਾਈਏ॥ **ਅਭੇਦਵਏ**=ਉਸ ਭੇਦ ਰਹਿਤ ਵਾਹਿਗੁਰੂ॥ **ਤੰਤੁ**=ਤੰਤਰ॥ **ਮੰਤੁ**=ਮੰਤਰ॥ **ਪਰ**=ਪਰਾਏ॥ **ਸਾਜਨ ਰਾਤੇ......ਮਨ ਮਾਹੀ**=ਸੱਜਨ ਮਨ ਕਰਕੇ ਸਚ ਦੇ ਨਾਲ ਰਤੇ ਹੋਏ ਹਨ॥ **ਸੰਗੇ**= ਸਾਥ॥ **ਰਲੀਆ**=ਖੁਸੀਆਂ॥ **ਸਬਾਇਆ**=ਸਾਰੇ॥

੭੬੭

ਪਾਧਰੁ=ਸਾਫ਼ ਰਸਤਾ (ਭਗਤੀ ਦਾ)॥ ਮੁਸੈ=ਲੁਟੀਦਾ
ਅੰਨ੍ਹਾ (ਅਗਿਆਨੀ)॥ ਬੂਡੋ=ਡੁੱਬਾ ਹੈ॥ ਧੰਧਲੀ=ਧੰਧਿਆਂ ਵਿਚ।
=ਹਥ ਜੋੜ ਕਰਕੇ॥ ਪਰਦੇਸੀ=ਵੈਰਾਗਵਾਨ॥ ਜੇ ਥੀਐ=ਜੇ
=ਦੁਖਾਂ ਨਾਲ॥ ਭਰਿ ਆਇਆ=ਭਰਿਆ ਪਿਆ ਹੈ ਹਰ ਕੋਈ॥
ਚੌਰਾਸੀ ਦੇ ਗੇੜਾਂ ਵਿਚ ਫਿਰਦਿਆਂ॥ ਵਿਹੂਣੈ=ਬਿਨਾਂ॥ ਊਣੇ ਝੂ
ਹੋਏ ਨਿਮੋ ਝੂਣੇ॥ ਮਹਲੀ=ਜਗਯਾਸੂ॥ ਘਰਿ=ਰਿਦੇ ਵਿਚ
ਲੀਣਾ=ਭਰਪੂਰ ਹੋ ਕੇ ਲੀਨ ਹੋ ਰਿਹਾ ਹੈ॥ ਪਤੀਣਾ=ਪਤੀਜ
ਸਰੂਪ ਵਿਚ॥ ਮਹਲੁ ਮਹਲਾ ਅੰਤਰੇ=ਜਗਯਾਸੂ ਰੂਪ ਵਿਚ ਅੰ
ਨਿਰੰਤਰੇ=ਇਕ ਰਸ ਹੈ॥ ਬਾਜਤ=ਵੱਜਦਾ ਹੈ॥ ਅਨਹਦ=
ਬੀਣਾ=ਵਾਜਾ॥ ਹੀਣਉ=ਗੁਣ ਹੀਣ॥ ਮ: ੩॥ ਸੁਖ ਸੋਹਿਲੜਾ:
=ਜਸ॥ ਦੁਰਮਤਿ=ਖੋਟੀ ਬੁਧੀ॥ ਦੂਜੀ=ਦ੍ਵੈਤ ਭਾਉ ਵਾਲੀ॥

੭੬੮

ਜੁਗ=ਕਲਜੁਗ॥ ਨਿਸਤਾਰਾ=ਪਾਰ ਉਤਾਰਾ ਕਰਦਾ
ਵਿਖ=ਪਾਪ॥ ਵੂਠੇ=ਵਸੇ ਹਨ॥ ਅਘਾਹੀ=ਰਜੇ ਹਨ॥
ਸਬਦਿ=ਆਪਾ ਭਾਵ ਨੂੰ ਗੁਰ ਉਪਦੇਸ਼ ਦੁਆਰਾ॥ ਦਰਿ=ਦਰ ਤੇ॥
=ਲਗਾਤਾਰ॥ ਬੈਰਾਗੀ=ਵੈਰਾਗਵਾਨ, ਤਿਆਗੀ॥ ਪਰਜਿ=ਪ
ਵਿਗੋਈ=ਖਰਾਬ ਹੁੰਦੀ ਹੈ॥ ਕੋਟਿ ਮਧੇ=ਕ੍ਰੋੜਾ ਵਿਚੋਂ॥

੭੬੯

ਕੰਟਕੁ=ਦੁਖਦਾਈ॥ ਨਿਧਾਨੁ=ਖਜ਼ਾਨਾ॥ ੨॥
ਨਿਰਨਾ॥ ਉਰਿਧਾਰੇ=ਦਿਲ ਵਿਚ ਧਾਰਨ ਕਰਕੇ॥ ਦੁਤਰੁ=ਕਠਨ
=ਸੰਸਾਰ ਸਮੁੰਦਰ ਤੋਂ॥ ਨਾਈ=ਵਡਿਆਈ ਹੈ॥ ਨਾਇ=ਨਾਮ ਦਾ
ਹਿਰਦੇ ਵਿਚ॥ ਮਸਤਕਿ=ਮਥੇ ਤੇ॥ ੩॥ ਧਨ=ਇਸਤ੍ਰੀ (ਜਗਿ

## ੭੭੦

**ਗੁਰਮਤੀ**=ਗੁਰਾਂ ਦੀ ਸਿਖਿਆ ਦੁਆਰਾ ॥ **ਕਾਮਣਿ**=ਇਸਤ੍ਰੀ ॥ **ਰਾਵੇ**=ਯਾਦ ਕਰੇ ॥ **ਹਰਿ ਵਰੁ**=ਹਰੀ ਰੂਪ ਪਤੀ॥ **ਮਹਲੀ**=ਇਸਤ੍ਰੀ ਜੀਵ ਰੂਪ ॥ **ਮਹਲੁ**=ਸਰੂਪ ਨੂੰ ॥ **ਸਾਧਨ**=ਇਸਤ੍ਰੀ ॥ **ਬਾਲੀ**=ਭੋਲੀ॥ **ਪੂਰਬਿ**=ਪਿਛਲੇ ਕਰਮਾਂ ਅਨੁਸਾਰ॥ **ਨਵੈ ਨਿਧਿ**=ਨੌਂ ਨਿਧਾ (ਖਜਾਨੇ) ਰੂਪ ॥ ੪ ॥ **ਅਨਦਿਨੋ**=ਰਾਤ ਦਿਨ ॥ **ਰਵਹੁ**=ਸਿਮਰੋ ॥ **ਅਨਹਦ**=ਇਕ ਰਸ ॥ **ਨਾਰੀ**=ਹੇ ਇਸਤ੍ਰੀਓ, ਜਗਯਾਸੂਓ ॥ **ਸੋਹਿਲਾ**=ਅਨੰਦ ॥ **ਨਿਸਤਰੇ**=ਸੰਸਾਰ ਸਮੁੰਦਰ ਤੋਂ ਪਾਰ ਹੋਏ ॥

## ੭੭੧

**ਮਾਤਾ**=ਮਸਤ ਹੈ ॥ **ਮਹਲੁ**=ਸ੍ਰੂਪ ॥ **ਘਰਿ ਦਰਿ**=ਘਰ ਦੇ ਅੰਦਰ ਹੀ ॥ ੫ ॥ **ਵਰੁ**=ਪਤੀ ॥ **ਸੰਜਮਿ**=ਇੰਦ੍ਰੀਆ ਦਾ ਵਸ ਕਰਨਾ, ਪ੍ਰਹੇਜ਼ਗਾਰੀ॥ **ਪਾਇਅੜਾ**=ਪਾਇਆ ਹੈ ॥ **ਰਾਤੀ**=ਰਤੀ ਭਰ ਵੀ॥ **ਮੈਲੁ**=ਰਾਗ ਦ੍ਵੈਖ ॥ **ਰਾਤੀ**=ਰੰਗੀ (ਪ੍ਰੀਤਵਾਨ) ਹੋਈ॥ **ਸਹੋ**=ਪਤੀ॥ **ਸੋਹਿਲੜਾ**=ਅਨੰਦ ਹੈ॥

## ੭੭੨

**ਉਰਿਧਾਰੇ**=ਦਿਲ ਵਿਚ ਧਾਰਨ ਕਰ ਕੇ॥ **ਬਿਧਾਤਾ**=ਫਲ ਵਰ ਦਾਤਾ ॥ **ਸੁਰਤਿ**=ਬਿਰਤੀ ॥ **ਊਚਾ**=ਦੇਸ ਕਾਲ ਤੋਂ ਪਰੇ ॥ **ਰਲੀਆਂ**=ਖੁਸ਼ੀਆ ॥ **ਭਤਾਰੋ**=ਪਤੀ ॥ **ਆਧਾਰੋ**=ਆਸਰਾ ਹੈ ॥ **ਬਿਬੇਕ ਬੁਧੀ**=ਵਿਚਾਰ ਵਾਲੀ ਬੁਧੀ ਕਰ ਕੇ ॥ **ਰੈਣਿ**=ਉਮਰ ਰੂਪੀ ਰਾਤ ॥ **ਵਿਹਾਣੀ**=ਬੀਤੀ॥ਮ: ੪ ॥ ਸਤਿਗੁਰ ਪੁਰਖੁ– **ਵਿਕਣਾ**=ਤਿਆਗ ਦਿਆ॥ **ਰਵਾ**=ਉਚਾਰਨ ਕਰਾ॥ **ਬਲਿਰਾਮ ਜੀਉ**=ਰਾਮ (ਪਰਮੇਸ੍ਵਰ) ਤੋਂ ਕੁਰਬਾਨ ਜਾਵਾਂ।

## ੭੭੩

**ਚਵਾਂ**=ਬੋਲਾ,ਉਚਾਰਨ ਕਰਾਂ॥ **ਧੁਰਿ**=ਮੁਢ ਤੋਂ ਹੀ॥ **ਸੇਜ**=ਬੁਧੀ ਰੂਪ ॥ **ਸੰਜੋਗੋ**=ਮਿਲਾਪ ਕਰ ਕੇ ॥ **ਭਾਉ**=ਪ੍ਰੇਮ ਸਹਿਤ ॥ **ਕੁੜਮ ਕੁੜਮਾਈ**=ਕੁੜਮ ਵਲੋਂ ਕੁੜਮਾਈ ਦਾ ਸਾਮਾਨ ਆਇਆ ਹੈ (ਸਤਿ ਸੰਤੋਖ ਦਾ)॥ **ਪਰਮ ਗਤਿ**=

'ਕਤੀ ॥ **ਪੰਚ** = ਸੰਤ ਜਨ, ਮਹਾਤਮਾਂ ॥ **ਗਹੀਰਾ** = ਖਜ਼ਾਨਾ ਹੈ ॥ **ਬਲਿ ਗਈ** = ਨ ਕਰ ਕੇ ਸੜ ਗਈ ਹੈ ॥ **ਕੂਰਿ** = ਝੂਠ ਦੀ ਹੈ ॥ **ਵਿਹਾਝੇ** = ਖਰੀਦਦੀ ਹੈ ॥ = ਨਾਸ ਕੀਤੀ ਹੈ ॥ **ਮਗੁ** = ਭਗਤੀ ਰੂਪ ਰਸਤਾ ॥ **ਉਝੜ ਪੰਥਿ** = ਮ ਰ ਰੂਪ ਉਜਾੜਾਂ ਦੇ ਰਸਤੇ; ਪਾਖੰਡੀ ਮਤਾਂ ਵਿਚ ॥ **ਗਾਵਾਰੀ** = ਮੂਰਖ ॥ **ਲਗਨੁ ਗਣਾਇ** = ਸਾਹਾ ਮਿਥ ਕੇ, (ਪ੍ਰੀਤੀ ਲਗਾ ਕੇ) ॥ **ਧਨ** = ਇਸਤ੍ਰੀ ॥ **ਓਮਾਹੀਆ** = ਖੁਸ਼ੀ ਹੋਈ ॥ **ਪਤੀ** = ਪੱਤਰੀ ਵੇਦਾਂ ਸਾਸ਼ਤਰਾਂ ਦੇ ਸਿਧਾਂਤ ਰੂਪ॥ **ਵਾਚਾਈਆ** = ਪੜ੍ਹੀ ਹੈ ॥ **ਤਤੁ** = ਝਟ ਪਟ ॥ **ਵਰੁ** = ਪਤੀ ॥ **ਸਦ** = ਸਦਾ ॥ **ਨਵਤਨੁ** = ਨਵੇਂ ਸਰੀਰ ਵਾਲਾ ਜਵਾਨ ॥ **ਬਾਲ ਸਖਾਈ** = ਬਚਪਨ ਦਾ ਮਿਤਰ ਹੈ ॥

# ਲਾਵਾਂ

ਪਹਿਲੀਆਂ ਤਿੰਨ ਲਾਵਾਂ (ਭੂਮਕਾ) ਸਾਧਨ ਕੋਟੀ ਹਨ, ਅਤੇ ਚੌਥੀ ਭੂਮਿਕਾ (ਲਾਂ) ਗਿਆਨ ਕੋਟੀ ਹੈ।

ਪਹਿਲੀ ਲਾਂ ਵਿਚ ਗੁਰੂ ਨਾਲ ਮੇਲ ਦੀ ਸੁਭ ਇਛਾ ਦਾ ਆਰੰਭ ਹੈ।

ਦੂਜੀ ਲਾਂ ਵਿਚ ਗੁਰੂ ਨਾਲ ਮੇਲ ਕਰ ਕੇ, ਪਤੀ ਦੀ ਪ੍ਰਾਪਤੀ ਦੀ ਵੀਚਾਰ ਕਰਨੀ ਹੈ।

ਤੀਜੀ ਲਾਂ 'ਤਨੁ ਮਨਸਾ'–ਥੋੜਾ ਖਾਣਾ ਤੇ ਸੰਕਲਪ ਵਿਕਲਪ ਮਾਰਨੇ ਹਨ।

ਚੌਥੀ ਲਾਂ ਵਿਚ ਪਤੀ ਪ੍ਰਮਾਤਮਾਂ ਦੀ ਪ੍ਰਾਪਤੀ ਹੈ।

ਗੁਰਮਤ ਅਨੰਦ ਕਾਰਜ ਸਮੇਂ ਇਹ ਪੜ੍ਹੀਆਂ ਜਾਂਦੀਆਂ ਹਨ। ਇਤਹਾਸ ਅਨੁਸਾਰ ਸਭ ਤੋਂ ਪਹਿਲਾਂ ਛੇਵੀਂ ਪਾਤਸ਼ਾਹੀ ਨੇ ਬੀਬੀ ਵੀਰੋ ਜੀ ਦੇ ਵਿਆਹ ਸਮੇਂ ਇਹ ਲਾਵਾਂ ਪੜ੍ਹੀਆਂ ਸਨ।

ਇਹਨਾਂ ਦੀ ਸਿਖਿਆ ਪਤੀ ਅਤੇ ਪ੍ਰਮਾਤਮਾਂ ਦੋਹਾਂ ਦੀ ਪ੍ਰਾਪਤੀ ਵਾਸਤੇ ਹੈ।

ਹਰਿ ਪਹਿਲੜੀ ਲਾਵ–**ਪਰਵਿਰਤੀ** = ਲੱਗਣਾ, ਜੁੜਨਾ (ਸਕਾਮ ਕਰਮਾਂ ਵਿਚ)॥ **ਲਾਵ** = ਫੇਰਾ, ਪ੍ਰਕਰਮਾਂ, ਭੂਮਕਾ ॥ **ਦ੍ਰਿੜਾਇਆ** = ਪੱਕਾ ਕੀਤਾ ॥ **ਬਲਿਰਾਮ ਜੀਉ** = ਰਾਮ ਜੀ ਦੇ ਬਲਿਹਾਰੇ ਜਾਂਦੇ ਹਾਂ ॥ **ਬਾਣੀ ਬ੍ਰਹਮਾ ਵੇਦੁ** = ਵੇਦ ਦੀ ਬ੍ਰਹਮ ਬਾਣੀ (ਗੁਰਬਾਣੀ) ਅਨੁਸਾਰ ॥ **ਧਰਮੁ ਦ੍ਰਿੜਹੁ** = ਧਰਮ ਕਰਮ ਨੂੰ ਦ੍ਰਿੜ੍ਹ ਕਰੋ ॥ **ਤਜਾਇਆ** = ਤਿਆਗ ਕਰੋ ॥ **ਸਿਮ੍ਰਿਤਿ** = ਸਿਮ੍ਰਤੀਆਂ ਨੇ ਭੀ ॥ **ਕਿਲ ਵਿਖ** =

**ਲੋਚਾ**=ਚਾਹ ॥ **ਇਕਤੁ ਸੇਜੈ ਹਰਿ ਪ੍ਰਭੋ**=ਹਰੀ ਪ੍ਰਭੂ ਪਤੀ ਅਤੇ ਜੀਵ ਰੂਪ ਇਸਤ੍ਰੀ ਇਕ ਸੇਜ (ਅੰਤਸ ਕਰਨ) ਉਤੇ ਹੀ ਹਨ ॥ **ਮੇਲੇਈ**=ਮਿਲਦਾ ਹੈ ॥

## ੭੭੭

**ਵਿਟਹੁ**=ਉਪਰੋਂ ॥ **ਤੁਠਾ**=ਪ੍ਰਸੰਨ ਹੋਇਆ ॥ ਮ: ੫ ॥ ਸੁਣਿ ਬਾਵਰੇ:– **ਬਾਵਰੇ**=ਕਮਲਿਆ ॥ **ਕਾਏ**=ਕੀ ? **ਕੁਸੰਭ ਰੰਗਾਨਾ**=ਕੱਚਾ ਰੰਗ ਮਾਯਾ ਨਾਲ ॥ **ਕੂੜੀ**=ਝੂਠੀ ਮਾਇਆ ॥ **ਡੇਖਿ**=ਵੇਖਕੇ ॥ **ਅਢੁ**=ਅੱਧੀ ਕੋਡੀ ॥ **ਮਜੀਠਾ**=ਪੱਕਾ ਹੈ ॥ **ਥੀਵਹਿ**=ਹੋਵੇ ॥ **ਲਾਲਾ**=ਦਾਸ ॥ **ਗੁਲਾਲਾ**=ਅਤਿਅੰਤ ਗੂਹੜੇ ਰੰਗ ਵਾਲਾ ॥ **ਚੀਨਿ**=ਪਛਾਣ ਕੇ ॥ **ਸਬਦੁ**=ਉਪਦੇਸ਼ ॥ **ਮਗਨੁ**=ਮਸਤ ॥ **ਥੀ**=ਹੋ ॥ **ਭਗਤਾਨਾ**=ਭਗਤਾ ਦੀ ॥ **ਨਾਥੁ ਪਰਾਨਾ**=ਸਵਾਸਾ (ਪਰਾਣਾ) ਦਾ ਮਾਲਕ ॥ **ਨਿਹਚਲੁ**=ਨਿਸਚੇ ਕਰਕੇ ॥ **ਹਭ**=ਸਭ ਕੁਝ ॥ **ਵੈਸੀ**=ਚਲਾ ਜਾਏਗਾਂ ॥ **ਗਹਿ**=ਫੜ ॥ **ਬੈਰਾਗੀ**=ਹੇ ਵੈਰਾਗਵਾਨ ॥ **ਭਵ**=ਸੰਸਾਰ ਤੋਂ ॥ **ਤਾਰਣ**=ਤਾਰਨ ਵਾਲੇ ॥ **ਆਖਿ**=ਮੂੰਹ ਤੋ ॥ **ਆਪੁ**=ਹੰਕਾਰ ॥ **ਸੁਧਾ**=ਅੰਮ੍ਰਿਤ ਹੈ ॥ **ਲਧਾ**=ਲੱਭਾ (ਪਾਇਆ) ਹੈ ॥ **ਪਹਿ**=ਪਾਸ ॥ ਹਰਿ ਚਰਣ:–**ਤੁਸਿ ਕੈ**=ਪ੍ਰਸੰਨ ਹੋ ਕੇ ॥ **ਬਾਬੁਲੁ**=ਪਿਤਾ, ਪ੍ਰਮਾਤਮਾ ॥ **ਆਦਿ ਜੁਗਾਦਿ**=ਸਦਾ ਹੀ ॥

## ੭੭੮

**ਅਨਦਿਨੁ**=ਰਾਤ ਦਿਨ ॥ **ਥੀਵਈ**=ਹੋਵੇ॥ **ਭੇਟਿਆ**=ਮਿਲਿਆ ॥ **ਸੰਮਲਿਆ**=ਸੰਭਾਲਿਆ ॥ **ਮਹਤੁ**=ਉਚਾ ਦਰਜਾ ॥ **ਦਿਵਸ**=ਦਿਨ ॥ **ਗਹਿ** ਫੜਕੇ ॥ **ਅਨਹਦਾ**=ਇਕ ਰਸ ਅਨੰਦ ਦੇਣ ਵਾਲੇ ॥ **ਝੁਣਕਾਰੇ**=ਛਣਕਾਰ ॥ **ਸਹੁਰੈ**=ਪ੍ਰਲੋਕ ॥ **ਪੇਈਐ**=ਪੇਕੇ, ਇਹ ਲੋਕ ॥ **ਭਿੰਨ**=ਅੱਡ ॥ **ਬਿਸਮੁ**=ਅਸਚਰਜ ਰੂਪ ॥ **ਮਹੀਅਲਿ**=ਪ੍ਰਿਥਵੀ ਅਕਾਸ਼ ਵਿਚ ॥ **ਘਟਿ ਘਟਿ**=ਹਰੇਕ ਹਿਰਦੇ ਵਿਚ ॥ ਗੋਬਿੰਦ ਗੁਣ ਗਾ:–**ਸ੍ਰਵਣ**=ਕੰਨਾ ਨਾਲ ॥ **ਬਿਨਵੰਤਿ**=ਬੇਨਤੀ ਕਰਦੇ ਹਨ॥ **ਅਨਹਤ**=ਇਕ ਰਸ ॥ **ਰਹਸੁ**=ਅਨੰਦ ॥ **ਘਣਾ**=ਬਹੁਤ ॥ **ਭਣਾ**=ਆਖਾਂ ॥ **ਰੇਣ**=ਚਰਨ ਧੂੜ ॥

## ੭੭੯

**ਭਾਇ ਭਗਤਿ**=ਪ੍ਰੇਮਾ ਭਗਤੀ ਕਰਕੇ ॥ **ਸੁਭਾਇ**=ਸੁਭਾਵਕ ਹੀ ॥ **ਪਤਿਤ**=ਪਾਪੀਆਂ ਨੂੰ ॥ **ਪਾਵਨ**=ਪਵਿੱਤ੍ਰ ਕਰਨ ਵਾਲਾ ॥ **ਹਉ**=ਹੰਕਾਰ ਦਾ ॥ **ਤਾਪ**=ਰੋਗ ॥ **ਬਿਨਸੇ**=ਨਾਸ ਹੋ ਗਏ ॥ **ਸਰਸੇ**=ਅਨੰਦ ਹੋਏ ॥ **ਭਜੁ**=ਜਪ ॥ ਤੂ ਠਾਕਰੋ ਬੈ:-**ਠਾਕਰੋ**=ਹੇ ਸ੍ਵਾਮੀ! **ਬੈਰਾਗਰੋ**=ਇੱਛਾ ਰਹਿਤ, ਬੇ-ਪਰਵਾਹ ਹੈਂ ॥ **ਘਣ**=ਬਹੁਤ ਹਨ ॥ **ਚੇਰੀ**=ਦਾਸੀਆਂ ॥ **ਸਾਗਰੋ**=ਸਮੁੰਦਰ ਹੈਂ ॥ **ਰਤਨਾਗਰੋ**=ਰਤਨਾਂ ਦੀ ਖਾਣ ਦਾ ॥ **ਦਾਨਾ**=ਸਿਆਣਾ ॥ **ਮਿਹਰੰਮਤ**=ਅਤੀ ਕ੍ਰਿਪਾ ॥ **ਸਾਈ**=ਹੇ ਸੁਆਮੀ ॥ **ਸਾ**=ਉਹ ॥ **ਰੇਣ**=ਚਰਨ ਧੂੜ ॥ **ਹੋਵੀਜੈ**=ਹੋਵੇ ॥ **ਜੀਅਰੇ**=ਹੇ ਜੀਵ ॥ **ਗਉਹਰ**=ਮੋਤੀ ਰੂਪ ਸੁੱਧ ਹੋ ॥ **ਗਹਿਰ**=ਡੂੰਘੇ ॥ **ਗੰਭੀਰ** ਅਡੋਲ ਹੋ ॥ **ਪਿਰ**=ਪਤੀ ਹੋ ॥ **ਬਹੁਰੀਆ**=ਇਸਤ੍ਰੀ ਹਾਂ ॥ **ਇਤਨੀਕੁ**=ਐਨੀ ਕੁ ॥ **ਲਹੁਰੀਆ**=ਛੋਟੀ ਜੇਹੀ ਦਾਸੀ ॥ **ਅੰਮ੍ਰਿਤ ਦ੍ਰਿਸਟਿ**=ਤੇਰੀ ਕ੍ਰਿਪਾ ਦੀ ਨਜ਼ਰ ਨਾਲ ॥ **ਮਾਨਾ**=ਭੋਗਾਂ ॥ **ਚਰਨਹ ਸਰਨੀ ਦਾਸਹ ਦਾਸੀ**=ਦਾਸਾਂ ਦੇ ਦਾਸ ਦੀ ਚਰਨ ਸ਼ਰਨ ਹੋਵਾਂ ॥ **ਮਉਲੈ**=ਪ੍ਰਫੁਲਤ ਹੋਇਆ ॥ **ਹਰੀਆ**=ਹਰਿਆ ਹੋਇਆ ॥ **ਭਾਵਨ**=ਮਰਜ਼ੀ ॥ **ਕਰੀਆ**=ਕਰਦੇ ਹੋ ॥ **ਤਾਣਾ**=ਬਲ ॥ **ਸਿਰੰਦੇ**=ਸਿਰਜਨ ਹਾਰ ਦੀ ॥ **ਧਰ**=ਟੇਕ, ਆਸਰਾ ॥ **ਵੰਞਾਂ**=ਜਾਵਾਂ ॥ **ਘੋਲੀ**=ਸਦਕੇ ॥ **ਓਲਾ**=ਆਸਰਾ, ਪੜਦਾ ॥ **ਬਲਿ ਜਾਈ**=ਬਲਿਹਾਰ ਜਾਵਾਂ ॥ **ਬਰੀਆ**=ਵਾਰੀ ॥ **ਖੋਲ੍ਹਾ** ਦੂਰ ਕੀਤਾ ਹੈ ॥ **ਬਿਕਾਰੇ**=ਖੋਟੇ ਕਰਮ ॥ **ਨਿਕਾਣੀ**=ਮੁਥਾਜੀ ਤੋਂ ਬਿਨਾਂ ॥ **ਭਈ ਅਮੋਲੀ**=ਅਮੋਲਕ ਹੋ ਗਈ ॥ **ਭਾਰਾ ਤੋਲੀ**=ਗੁਣਾਂ ਕਰਕੇ ਭਾਰੇ ਤੋਲ ਵਾਲੀ ॥

## ੭੮੦

**ਦਰੁ**=ਦਰਵਾਜ਼ਾ ॥ ਸਾਜਨੁ ਪੁਰਖੁ:-**ਸੁਤ**=ਪੁਤਰ ॥ **ਕਲਿਆਣਾ**=ਸੁਖ, ਅਨੰਦ ॥ **ਜਾਪੈ**=ਜਾਣਿਆ ਜਾਂਦਾ ਹੈ ॥ **ਕਿਲ ਵਿਖ**=ਪਾਪ ॥ **ਨਾਪੈ**=ਇਸ਼ਨਾਨ ਕਰੀਏ ॥ **ਚਿੰਦਿਆ**=ਇੱਛਤ ॥ **ਸੰਤਾਪੈ**=ਦੁਖ ਦੇਂਦਾ ॥ **ਗੁਣ ਨਿਧੇ** ਗੁਣਾਂ ਦਾ ਖਜ਼ਾਨਾ ॥ **ਪਰਮ ਪਦੁ**=ਰਾਮ ਨਾਮ ਰੂਪੀ ॥ **ਮੰਗਲੋ**=ਜਸ ॥ **ਸਬਾਈ** ਸਾਰੀ ॥ **ਥਾਨ ਥਨੰਤਰਿ**=ਅੰਦਰ ਬਾਹਰ ਸਭ ਥਾਂਈ ॥ **ਸਾਈ**=ਓਹੀਓ ਈ ॥

**ਬਿਸਮੁ**=ਅਸਚਰਜ ॥ **ਪਗ ਛਾਰਾ**=ਪੈਰਾਂ ਦੀ ਤੁੱਛ ਖਾਕ ਹਾਂ॥ **ਮਧਿ**=ਵਿਚਕਾਰ ॥ **ਰਵਿਆ**=ਵਿਆਪ ਰਿਹਾ ਹੈ ॥ **ਮਹੀਅਲਿ**=ਪਿਰਥਵੀ ਅਕਾਸ ਵਿਚ ॥ **ਭਵਜਲ**=ਸੰਸਾਰ ਸਮੁੰਦਰ ॥ **ਅਧਾਰੋ**=ਆਸਰਾ ਹੈ ॥ **ਬਿਨਠੀ**=ਨਾਸ ਹੋ ਗਈ ॥ **ਗਾਠੇ**=ਗੰਢ ॥ **ਹਉਮੈ**=ਹੰਕਾਰ ਦੀ॥ **ਰਾਗ**=ਪ੍ਰੇਮ, ਮੋਹ ॥ **ਦੋਖ**=ਦ੍ਵੈਸ ॥

## ੭੮੫

**ਮਨਹਿ ਸਾਧਾਰੋ**=ਮਨ ਸੁੱਧ ਕਰਨ ਵਾਲਾ ਹੈ॥ **ਅਧ੍ਰੂਵ**= ਚਲਾਇਮਾਨ, ਨਾਸਵੰਤ ॥ **ਧਰਮ**=ਨੇਕ ਕਰਮ ॥ **ਅਰਥ**=ਪਦਾਰਥ ॥ **ਕਾਮ**=ਕਾਮਨਾ ॥ **ਮਨਿ ਚਿੰਦੀ**=ਮਨ ਮੰਗੀ ॥ **ਸ੍ਰੁਤਿ**=ਸੁਰਤੀਆਂ, ਵੇਦ ॥ **ਸਾਧਿਕ**=ਸਾਧਨਾ (ਕਮਾਈ)ਕਰਨ ਵਾਲੇ॥ਵਾਰ ਮ: ੩ ॥ ਸੂਹੈ ਵੇਸਿ:—**ਸੂਹੈ ਵੇਸਿ**=ਪਾਖੰਡ ਵਾਲਾ, ਦਿਖਲਾਵੇ ਵਾਲਾ ॥ **ਦੋਹਾਗਣੀ**=ਪਰਾਏ ਪੁਰਸ਼ ਨਾਲ ਰਮਣ ਕਰਨ ਵਾਲੀ॥ **ਪਰੁ**=ਪਰਾਇਆ ॥ **ਪਿਰੁ**=ਪਤੀ॥ **ਰਾਵਣ**=ਭੋਗਣ ਜਾਂਦੀ ਹੈ॥ **ਦੂਜੈ ਭਾਇ**=ਦ੍ਵੈਤ ਭਾਵ (ਦੂਸਰੇ ਦੇ ਪ੍ਰੇਮ) ਵਿਚ ॥ **ਸੁਧੁ ਭਤਾਰੁ**=ਸ੍ਰੇਸਟ ਪਤੀ, ਵਾਹਿਗੁਰੂ ॥ **ਵਿਜੋਗੁ**=ਵਿਛੋੜਾ ॥ **ਪਲਟਿਆ**=ਸੂਹੇ (ਠਗਾਊ) ਤੋਂ ਮਜੀਠਾ (ਭਗਤੀ ਦਾ ਪੱਕਾ ਰੰਗ) ਬਦਲਿਆ ਹੈ॥ **ਰਾਤੀ**=ਬ੍ਰਿਤੀ ਲਗੀ ਹੈ ॥ **ਸਾਜਿ**=ਬਣਾ ਕੇ ॥ **ਸਹਜਿ**=ਸ਼ਾਂਤ ਰੂਪ ॥ **ਰਾਵਿਆ**=ਭੋਗਿਆ॥ **ਤਖਤੁ**=ਬ੍ਰਹਮੰਡ॥ **ਸੰਬਾਹਿਦਾ**=ਪਹੁੰਚਾਉਂਦਾ ਹੈ ॥੧। **ਸੂਹਬ**=ਸੂਹੇ ਕਪੜਿਆਂ ਵਾਲੀਏ ॥ **ਤਾਂ**=ਤਦ ਹੈਂ ਤੂੰ ॥ **ਅਗਲਾ**=ਬਹੁਤਾ ॥ **ਅਹਿਨਿਸਿ**=ਦਿਨ ਰਾਤ ॥ **ਭਾਉ**=ਪ੍ਰੇਮ ॥ **ਲੋਕਾ ਵੇ**=ਵੇ ਲੋਕੋ॥ **ਹਉ**=ਮੈਂ ॥ **ਸੂਹਵੀ**=ਸੂਹੇ ਲਾਲ ਰੰਗ ਵਾਲੀ॥ **ਸੂਹਾ**=ਝੂਠਾ, ਕੱਚਾ॥

## ੭੮੬

**ਬਹੁ ਭਿਤਿ**=ਅਨੇਕ ਪਰਕਾਰ ਦਾ ਚੋਗਾ (ਖਾਣਾ ਪੀਣਾ) ਦਿੱਤਾ ਹੈ ॥ **ਸਚਿਆਰਾ**=ਸੱਚਾ ਹੈ॥ ੨॥ **ਦੁਰਮਤਿ**=ਖੋਟੀ ਮਤ ਕਰਕੇ ॥ **ਦੂਜਾ ਭਾਉ**=ਦ੍ਵੈਤ ਭਾਉ ਹੈ॥ **ਸਚੜਾਉ**=ਸਚਾ ਹੁੰਦਾ ਹੈ॥ **ਉਲਟੀ ਸਕਤਿ**=ਮਾਇਆ ਵਲੋਂ ਬ੍ਰਿਤੀ ਉਲਟ ਕੇ॥**ਸਿਵੈ ਘਰਿ ਆਈ**=ਕਲਿਆਣ ਰੂਪ ਈਸ਼੍ਵਰ ਦੇ ਘਰ ਵਿਚ ਆ ਗਈ ਹੈ॥

ਵਿਕਾਰੁ = ਬੇਅੰਰਥ ॥ ਬਿਲਮ = ਦੇਰੀ ॥ ਰੰਡ = ਰੰਡੀ ॥ ਮੁੰਧ = ਇਸਤ੍ਰੀ; ਜਗਯਾਸੂ ਰੂਪੀ ॥ ਦੂੰਮਣੀ = ਦੁਚਿੱਤੀ ॥ ਲੋਭਾਇ = ਭਰਮ ਰਹੀ ਹੈ ॥ ਭੈ ਭਾਇ = ਡਰ ਤੇ ਪ੍ਰੇਮ ਦਾ ॥ ਭਾਇ = ਭਾਣੇ ਵਿਚ ॥ ਗੁਬਾਰੁ = ਅੰਧਕਾਰ ॥ ਦੂਜੈ ਭਰਮਾਈ = ਉਸ ਨੇ ਸ੍ਰਿਸ਼ਟੀ ਦ੍ਵੈਤ ਵਿਚ ਭਰਮਾਈ ਹੈ ॥ ੩ ॥ ਕਾਮਣਿ = ਇਸਤ੍ਰੀ ॥ ਕੁਲਖਣੀ = ਖੋਟੇ ਲਛਣਾਂ ਵਾਲੀ ॥ ਪਰ = ਪਰਾਏ ॥ ਸੀਲੁ = ਨੇਕ ਸੁਭਾਵ ॥ ਸੰਜਮੁ = ਚੰਗੀ ਜੁਗਤੀ ਦਾ ਤ੍ਰੀਕਾ ॥ ਭਰਤਾਰੁ = ਪਤੀ ॥ ਸੁਪਨੈ ਨਿਸੀ = ਰਾਤ ਦੇ ਸੁਪਨੇ ਵਾਂਗ ਹੈ ॥ ਤਾਗੋ = ਧਾਗੇ (ਤੋਂ ਬਿਨਾਂ) ॥ ਮਹਾ = ਵਿਚ ॥ ਰਸੀ = ਪ੍ਰੀਤਵਾਨ ਹੋਈ ਹੈ ॥ ਛਾਰੁ = ਸੁਆਹ ਹੋ ਗਈਆਂ ਹਨ ॥ ਚੋਜ = ਕੌਤਕ, ਤਮਾਸ਼ਾ ॥ ਵਿਡਾਨੁ = ਵੱਡਾ, ਅਸਚਰਜ ॥ ਪੰਚ ਧਾਤੁ = ਪੰਜਾਂ ਤਤਾਂ (ਵਾਲੇ ਸਰੀਰ ਵਿਚ) ॥ ਨਿਧਾਨੁ = ਨਿਧੀਆਂ ਦਾ ਘਰ ॥

੭੮੭

॥ ੪ ॥ ਸੂਹਵੀਏ = ਦਿਖਾਵੇ ਮਾਤਰ ਲਾਲ ਰੰਗ ਵਾਲੀਏ ॥ ਸੂਹਾ = ਪਖੰਡ ਵਾਲਾ ਝੂਠਾ ॥ ਦਝਿ = ਸੜ (ਵਿਸੇ ਅਗਨੀ ਵਿਚ) ॥ ਗੁਣ ਸਾਰਿ = ਸ੍ਰੇਸਟ ਗੁਣਾਂ ਦੇ ਸੰਭਾਲਣ ਵਿਚ ॥ ਮਹਲੁ = ਸਰੂਪ ਨੂੰ ॥ ਉਰਧਾਰਿ = ਹਿਰਦੇ ਵਿਚ ਟਿਕਾਕੇ ॥ ਮੁੰਧੇ = ਹੇ ਇਸਤ੍ਰੀ ॥ ਪਰਹਰਹੁ = ਤਿਆਗ ਦੇਵੋ ॥ ਲਾਲੁ = ਪੱਕਾ ਮਜੀਠੀ (ਸੱਚਾ) ਰੰਗ ॥ ਵੀਸਰੈ = ਮਿਟ ਜਾਏਗਾ ॥ ਸਹਜਿ ਭਤਾਰੁ = ਗਿਆਨ ਰੂਪ ਪਤੀ ਹੈ ॥ ਰਾਵੀਐ = ਭੋਗਦੀ ਹੈ ॥ ਰਾਵੇ = ਭੋਗਦਾ ਹੈ ॥ ਰਾਵਣਹਾਰੁ = ਪਤੀ ॥ ਮੁਗਧੁ = ਮੂਰਖ ॥ ਰਤਾ = ਲਗਾ ਹੋਇਆ ਹੈ ॥ ਲਿਤਾ = ਲਿਆ ॥ ਦੂਜੈ = ਦ੍ਵੈਤ ਕਰ ਕੇ ॥ ਭਰ ਮਿਤਾ = ਭਰ ਗਿਆ ਹੋਇਆ ਹੈ ॥ ਕਮਿਤਾ = ਕਮੌਂਦਾ ਹੈ ॥ ੫ ॥ ਸਤੀਆ = ਪਤੀ ਦੀ ਲੋਥ ਨਾਲ ਸੜਨ ਵਾਲੀਆਂ ॥ ਮੜਿਆ = ਮੁਰਦਿਆਂ ਨਾਲ ॥ ਜਲੰਨਿ = ਸੜਦੀਆਂ ਹਨ ॥ ਬਿਰਹੇ = ਵਿਛੋੜੇ, ਪ੍ਰੇਮ ਦੀ ॥ ਸਾਖੀ:—ਅਜ ਰਾਜਾ ਦੀ ਇਸਤ੍ਰੀ ਇੰਦਰਮਤੀ ਦੀ ਜੋ ਰਾਜਾ ਮਰਿਆ ਸੁਣਕੇ ਹੀ ਮਰ ਗਈ ਸੀ ॥ ਭੀ ਸੋ = ਉਹ ਵੀ ਹਨ ॥ ਰਹੰਨਿ = ਰਹਿੰਦੀਆਂ ਹਨ ॥ ਸੰਮਾਲੰਨਿ = ਯਾਦ ਕਰਦੀਆਂ ਹਨ ॥ ਮਹੇਲੀਆਂ = ਇਸਤ੍ਰੀਆਂ ॥ ਸੇਤੀ = ਨਾਲ ॥ ਜਲਾਹਿ = ਸੜਦੀਆਂ ਹਨ ॥

**ਤਨਿ**=ਸਰੀਰ ਉਤੇ ॥ **ਸਹਾਹਿ**=ਸਹਾਰਨਾ ਕਰਨ ॥ **ਜੀਵਉ**=ਜੀਊਂਦੀ ਰਹੇ ॥ **ਮਰਉ**=ਮਰ ਜਾਏ (ਸਭ ਨਿਸਫਲ ਹੈ)॥ **ਦੂਰਹੁ ਹੀ ਭਜੁ ਜਾਹਿ**=ਜੇਹੜੀਆਂ ਪਤੀ ਦੀ ਆਗਿਆ ਮੰਨਣ ਤੋਂ ਦੂਰ ਭਜ ਜਾਂਦੀਆ ਹਨ। **ਰਿਖਿਆ**=ਰੇਖਾ, ਚਿਹਨ ॥ **ਭਾਇ**=ਭਾਵਨਾ ਕਰ ਕੇ ॥ ੬ ॥ **ਵਿਥਾਰ**=ਅਡੰਬਰ, ਪਸਾਰਾ॥ **ਚਲਣ**=ਦੁਨੀਆਂ ਤੋਂ ਤੁਰ ਜਾਣਾ ॥ **ਸਵਾਰਣਹਾਰ**=ਬਨੌਣ ਵਿਚ ਲਗੇ ਹੋਏ ਹਨ॥ **ਕਾਰਣਿ**=ਵਾਸਤੇ॥ **ਸੰਚੀਐ**=ਇਕਠਾ ਕਰੀਏ । **ਬਧਾ**=ਮੋਹ ਦਾ ਬਧਾ ਹੋਇਆ, ਜੋਰਾ ਜੋਰੀ ॥ **ਸਵਾਰੀਐ**=ਕੰਮ ਕਰੀਏ । **ਸਾਰੁ**=ਸੌਰਦਾ ਹੈ॥ **ਮਨ ਹਠਿ**=ਮਨ ਦੇ ਹਠ ਨਾਲ॥ **ਤਰਫ**=ਪੱਖ ਪਾਸਾ ਵਾਹਿਗੁਰੂ ਦਾ॥ **ਜਿਪਈ**=ਜਿਤਿਆ ਜਾਦਾ, ਜਾਣਿਆ ਜਾਦਾ । **ਘਾਲੇ**=ਜਪ ਤਪ ਕਰੇ॥ **ਜਿਣੈ**=ਜਿਤ ਲੈਂਦਾ ਹੈ॥ **ਸਤ ਭਾਉ ਦੇ**=ਸਚਾ ਪ੍ਰੇਮ ਦੇ ਕੇ॥

## ੭੮੮

**ਗੋਈ**=ਨਾਸ ਕੀਤੀ (ਮਿਲਾਈ) ਹੈ ॥ **ਕਿਨਿ**=ਕਿਸਤਰ੍ਹਾਂ ॥ ੭ ॥ **ਭਉ**=ਪ੍ਰਮੇਸਵਰ ਦਾ ਡਰ ਹੈ ॥ **ਭਉ**=ਜਮਾਂ ਦਾ ਡਰ (ਨਹੀਂ ਹੈ) ॥ **ਮਚੁ**=ਬਹੁਤਾ ਹੈ॥ **ਨਿ ਭਵਿਆਹ**=ਪ੍ਰਮਾਤਮਾ ਵਲੋਂ ਨਿ ਡਰਿਆ ਨੂੰ ॥ **ਪਟੰਤਰਾ**=ਨਿਰਨਾ ਹੋਵੇਗਾ॥ **ਤਿਤੁ**=ਉਸ ਵਾਹਿਗੁਰੂ ਦੀ॥ **ਦੀਬਾਣਿ**=ਦਰਗਾਹ ਵਿਚ, ਸਤਿਸੰਗ ਵਿਚ ॥ **ਉਰਿਧਾਰੀ**=ਹਿਰਦੇ ਵਿਚ ਧਾਰ ਕੇ ॥ **ਗਾਵਾਰੀ**=ਮੂਰਖ॥ **ਗੁਬਾਰੀ**=ਅਗਿਆਨੀ॥ **ਸਚਿਆ**=ਹੇ ਸਚੇ ਵਾਹਿਗੁਰੂ ॥ ੮॥ **ਕਾਮਣਿ**=ਹੇ ਇਸਤ੍ਰੀ॥ **ਤੰਬੋਲ ਰਸੁ**=ਪ੍ਰੇਮ ਰੂਪ ਪਾਨ ਦਾ ਬੀੜਾ॥ **ਭਾਉ**=ਗਿਆਨ ਰੂਪ (ਦਾ ਖਾਣਾ)॥ **ਭੋਗੁ ਕਰੇਇ**=ਅਭੇਦ ਕਰ ਲੈਂਦਾ ਹੈ ਤਥਾ ਅਭੇਦਤਾ ਦਾ ਅਨੰਦ ਲੈਂਦਾ ਹੈ॥ **ਧਨ**=ਇਸਤਰੀ॥ **ਭੈ ਭਾਇ**=ਪ੍ਰੇਮ ਦੇ ਡਰ ਕਰ ਕੇ॥ **ਭੇਟਿਆ**=ਮਿਲਿਆ ਹੈ॥੯॥ **ਸਾਗਰ ਲਹਰਿ**=ਸਮੁੰਦਰ ਦੀ ਲਹਿਰ ॥ **ਸਮੁੰਦਸਰ**=ਸਮੁੰਦਰ ਤੇ ਸਰੋਵਰ, ਤਥਾ ਮਾਨ ਸਰੋਵਰ ॥ **ਵੇਲਿ**=ਬਨਾਸਪਤੀ ਤਥਾ ਕਿਨਾਰੇ॥ **ਵਰਸ**=ਬਾਰਸ਼ ਵਾਲਾ,ਤਥਾ ਸਾਲ, ਵਰ੍ਹੇ॥**ਵਰਾਹੁ**=ਵਰ੍ਹਾਊ ਬੱਦਲ,ਤਥਾ ਪਰਬਤ॥ **ਖੜੋਵਹਿ**=ਇਸਥਿਤ ਹੋ ਰਿਹਾ ਹੈ॥ **ਆਪੀਣੈ ਆਪਾਹੁ**=ਆਪੇ ਹੀ ਆਪ ਤੋਂ ਨਿਰਲੇਪ ਹੈ॥

ਮਨਿ=ਮਨ ਦੀ ਉਚੀ ਅਵਸਥਾ ਤੁਰੀਆ ਪਦ ਵਿਚ ॥ ਤਤੁ ਕਮਾਹੁ =ਸਿਧਾਂਤ ਵਸਤੂ ਨੂੰ ਕਮੌਂਦੇ ਹਨ ॥ ਮਸਕਤਿ=ਮੇਹਨਤ ਜਪ ਤਪ ਰੂਪੀ ਕਰ ਕੇ ॥ ਦਰਾਹੁ=ਦੁਆਰੇ ਤੋਂ ॥ ਪੂਰ=ਪੂਰਨ ਹੈ॥ ਦਰ ਵੇਪਰਵਾਹ= ਬੇਪ੍ਰਵਾਹ ਦਾ ਦਰ॥ ਤਉ=ਤੇਰੇ ॥ ਊਨਾ=ਖਾਲੀ ॥ ਕੋ=ਕੋਈ । ਜੁੜੰਨਿ= ਜੁੜੇ ਹੋਏ ਹਨ॥ ਜਰੁ=ਧਨ, ੨. ਬੁਢਾਪਾ ॥ ਥੀਇ=ਹੋ ਕੇ॥ ਬੁਢੇ=ਹੰਕਾਰੀ ਤਥਾ ਬ੍ਰਿਧ ਅਵਸਥਾ॥ ਮਰੰਨਿ=ਮਰਦੇ ਹਨ॥

## ੭੯

ਗਹਿਰ ਗੰਭੀਰੁ=ਡੂੰਘਾ ਅਤੇ ਅਡੋਲ ਸਮੁੰਦਰ ਵਤ ਹੈ॥ ਹੀਰਾ ਹੀਰੁ= ਹੀਰਿਆਂ ਦਾ ਹੀਰਾ॥ ਫੀਰੁ=ਚੌਰਾਸੀ ਲਖ ਜੂਨ ਦਾ ਫੇਰਾ॥ ਗਹੀਰੁ=ਸਮੁੰਦਰ ॥ ੧੦ ॥ ਜਾਲਿ=ਸਾੜ ਸੁਟ ॥ ਜਲਿਐ=(ਹੰਕਾਰ ਦੇ) ਸੜੇ ਹੋਏ ਨੇ॥ ਪਉਦੀ=ਪੈਂਦੀ ਜਾਂਦੀ ਹੈ॥ ਪਰਾਲਿ=ਪਾਪਾਂ ਤਥਾ ਹਉਮੈ ਰੂਪ ਪਰਾਲੀ, ਰੂੜੀ॥ ਹਥੁ=ਬੁਧੀ ਰੂਪੀ ਹਥ॥ ਅੰਬੜੈ=ਪਹੁੰਚੇਗਾ॥ ਤਿਤੁ=ਉਸ॥ ਨਿਵੰਧੈ=ਨੀਵੇਂ ॥ ਤਾਲਿ= ਅੰਤਸ਼ ਕਰਨ ਰੂਪੀ ਤਾਲ ਟੋਏ ਵਿਚ॥ ਫਿਟਿਆ=ਵਿਗੜੇ ਹੋਏ ਹਨ॥ ਕਿਤੀ ਲਹਾ ਸਹੰਮ=ਕਿਨਾਂ ਕੁ ਲਵਾਂਗਾ ਦੁਖ (ਇਨ੍ਹਾਂ ਦੇ ਬਦਲੇ)॥ ਧਕਾ ਨਹੀ=ਧਕਾ ਨਹੀਂ ਲਗੇਗਾ (ਨਰਕਾਂ ਵਿਚ)॥ ਅਮਰੁ=ਹੁਕਮ॥ ਨੀਸਾਣੁ=ਨਿਸ਼ਾਨ, ਆਦ੍ਰਸ਼, ਪ੍ਰਗਟ॥ ਥਾਟੁ=ਬਣਾਓ ॥ ਮਾਣੁ=ਭੋਗ ॥ ਗੁਰਮੁਖਿ=ਗੁਰਾਂ ਦੁਆਰੇ ॥ ੧੧ ॥ ਬਦਰਾ=ਹਜ਼ਾਰ ਰੁਪੈ ਦੀ ਇਕ ਥੈਲੀ ਤੇ ਦਸਾਂ ਥੈਲੀਆਂ ਦਾ ਇਕ ਬਦਰਾ ਅਥਵਾ ਸਮੂੰਹ ਜੀਵਾਂ ਰੂਪੀ ਬਦਰਾ (ਧਨ)॥ ਮਾਲ=ਧਨ॥ ਦੀਬਾਨਿ=ਦੀਵਾਨ ਵਿਚ॥ ਭਾਉ= ਹਿੱਸਾ (ਪਾਪ) ॥ ਭਾ= ਹਿੱਸੇ॥ ਚੜੀਅਸੁ=ਚੜ੍ਹ ਗਏ ॥ ਵਿਸੁ=ਕੁਤੱਤਣ ॥ ਨਿਕੋਰ=ਨਿਰੀ, ਸੁੱਧ॥ ਸਾਧ ਭਲੇ=ਭਲੇ ਪੁਰਸ਼ ਤੀਰਥ ਇਸ਼ਨਾਨ ਤੋਂ ਬਿਨਾ ਵੀ ਭਲੇ ਹੀ ਰਹਿੰਦੇ ਹਨ॥ ਚੋਰ ਸਿ ਚੋਰਾ ਚੋਰ=ਜੋ ਚੋਰ ਹਨ ਉਹ ਚੋਰਾਂ ਦੇ ਚੋਰ ਹੀ ਰਹਿੰਦੇ ਹਨ ਭਾਵੇਂ ਉਹ ਕਿਤਨੇ ਤੀਰਥ ਇਸ਼ਨਾਨ ਕਰਨ॥ ਆਪਿ ਲਾਇਅਨਿ= ਆਪਣੇ ਵਿਚ ਲਾਏ ਹਨ॥ ਧਾਵਦਾ=ਦੌੜਦਾ ਹੈ॥ ਠਾਕਿ=ਰੋਕ। ਰਹਾਇਆ= ਰਖਿਆ॥ ਨਾਵੈ=ਨਾਮ॥੧੨। ਦੁਇ ਦੀਵੇ=ਚੰਦ ਅਤੇ ਸੂਰਜ ਦੋ ਦੀਵੇ ਹਨ॥

**ਚਉਦਹ**=ਚੌਦਾਂ ਲੋਕ ॥ **ਹਟ ਨਾਲੇ**=ਸੰਸਾਰ ਰੂਪ ਹੱਟੀਆਂ ਦੇ ਬਾਜ਼ਾਰ ਹਨ ॥ **ਵਣਜਾਰੈ**=ਖਰੀਦਾਰ ਹਨ ॥ **ਖੁਲੇ ਹਟ**=ਸਰੀਰ ਰੂਪੀ ਹਟੀਆ ਬਣੀਆ ॥ **ਵਾਪਾਰੁ**=ਪਾਪ ਪੁੰਨ ਦਾ ਸੌਦਾ (ਜੀਵ ਕਰਨ ਲੱਗੇ) ॥ **ਪਹੁਚੈ**=ਜੰਮਿਆ ਹੈ ॥ **ਪਾਏ ਨੀਸਾਨੁ**=ਭਲੇ ਬੁਰੇ ਕਰਮਾਂ ਅਨੁਸਾਰ (ਧਰਮ ਰਾਜ ਦਲਾਲ ਮੱਥੇ ਤੇ ਲੇਖ ਰੂਪੀ) ਨੀਸਾਣ ਪਾਉਂਦਾ ਹੈ ॥ **ਸੁਪੇਦਾ**=ਚਿੱਟੀਆਂ ਚੀਜਾਂ ਦੇ ॥ **ਸੇ**=ਉਹੀ ॥ **ਵੰਨ**=ਰੰਗੇ ਰਹਿੰਦੇ ਹਨ ॥ **ਦਿਹੁ**=ਦਿਨ ॥ **ਬਗਾ**=ਚਿਟਾ ਹੁੰਦਾ ਹੈ ॥ **ਤਪੈ ਘਣਾ**=ਬਹੁਤ ਤਪਦਾ ਹੈ ॥ **ਕਾਲਿਆ ਕਾਲੇ ਵੰਨ**= ਕਾਲੀਆਂ ਚੀਜ਼ਾਂ ਦੇ ਰੰਗ ਕਾਲੇ ਹੀ ਰਹਿੰਦੇ ਹਨ ॥ **ਬਾਹਰੇ**=ਬਿਨਾਂ ॥ **ਅੰਧੇ ਅਕਲੀ**=ਅੰਨੇ ਅਕਲ ਤੋਂ ॥ **ਮੂਰਖ ਅੰਧ ਗਿਆਨੁ**=ਮੂਰਖ ਗਿਆਨ ਵਲੋਂ ਅੰਨ੍ਹੇ ਹੋ ਰਹੇ ਹਨ ॥ **ਕੋਟੁ**=ਕਿਲ੍ਹਾ ॥ **ਦੂਜੈ ਭਾਇ**=ਦ੍ਵੈਤ ਭਾਉ ਵਿਚ ॥ **ਖੁਆਇਅਨੁ**=ਭੁਲਾਏ ਹਨ ॥ **ਸਾ**=ਸੀ ॥ **ਸੰਤਾਪੈ**=ਤਪਦੇ (ਦੁਖ ਪਾਦੇ) ਹਨ ॥ **ਥਾਪੇ**=ਵਡਿਆਈ ਦੇਵੇ ॥੧੩॥

## ੧੯੦

**ਜਾਰਾਂ**=ਖੋਟੇ ਪੁਰਸ਼ਾਂ ॥ **ਰੰਡੀਆ**=ਵਿਭਚਾਰਨੀਆ ॥ **ਕੁਟਣੀਆ**=ਹੋਰਨਾ ਨੂੰ ਪਰੇਰਕੇ ਬੁਰਾ ਕੰਮ ਕਰੌਣ ਵਾਲੀਆ ਫਫੇ ਕੁਟਣੀਆਂ ਦੀ ॥ **ਦੀਬਾਨੁ**=ਸਭਾ ਲਗਦੀ ਹੈ (ਮੰਦੇ ਕੰਮਾਂ ਵਾਸਤੇ) ॥ **ਵੇਦੀਨਾ**=ਅਧਰਮੀਆ, ਪਾਪੀਆਂ ॥ **ਖਾਨੁ**=ਖਾਣਾ ਪੀਣਾ ਹੁੰਦਾ ਹੈ ॥ **ਸਿਫਤੀ**=ਪਰਮੇਸ਼ਰ ਦੀ ਉਸਤਤਿ ॥ **ਸੈਤਾਨੁ**=ਕਾਮ ਅਥਵਾ ਖੋਟੀਆ ਵਾਸ਼ਨਾ ॥ **ਗਦਹੁ**=ਖੋਤੇ ਨੂੰ ॥ **ਖਉਲੀਐ**=ਮਲੀਏ, ਲੋਗਾਈਏ ॥ **ਭੀ**=ਫੇਰ ਵੀ ॥ **ਸਾਹੂ**=ਸਵਾਹ ॥ **ਸਿਉ**=ਨਾਲ ਹੀ ॥ **ਪਾਨੁ**=ਪੈਂਦਾ ਹੈ ॥ ਜੁਲਾਹੇ ਦੀ ਸਾਖੀ ਜਿਸ ਨੇ ਰਾਜੇ ਦੀ ਪਗ ਝੂਠੀ ਮੂਠੀ ਤਿਆਰ ਕੀਤੀ ਸੀ ॥ **ਕਤਿਐ**=ਸੁਣਨ ਰੁਪੀ ਕੱਤਣਾ, ਵ-ਕਰਮ ਧਰਮ ਕਰਨੇ ॥ **ਤਾਨੁ**=ਮੰਨਣ ਵ ਉਪਾਸ਼ਨਾ ਰੂਪੀ ਤਾਣੀ ਤਣਦੇ ਹਨ ॥ **ਕਛੀਐ**=ਮਿਣਦੇ (ਨਿਧਿਆਸਨ) ਕਰਦੇ ਹਨ ॥ **ਪੈਨਣੁ ਮਾਨੁ**=ਪਹਿਰਨ ਦਾ ਮਾਣ ਵੀ ਝੂਠਾ ਹੈ ॥ **ਬਾਗਾ**=ਬਾਂਗਾਂ ਦੇਣ ਵਾਲੇ ॥ **ਬੁਰਗੂ**=ਕਾਜ਼ੀ, ਮੁੱਲਾ ॥ **ਸਿੰਙੀਐ**=ਸਿੰਙੀਆ ਵਜੌਣ ਵਾਲੇ ਜੋਗੀ, ਸਾਧੂ ॥ **ਕਲਾਣ**=ਛੱਟ (ਮਿਰਾਸੀ) ਲੋਕ ਕਲਿਆਣ (ਉਸਤਤੀ) ਕਰਨ ਵਾਲੇ ॥ **ਨਾਲੇ ਮਿਲੀ**=

ਜੁ. ਦੇ ਵਿਚ ਹੋਰ ਸੰਸਾਰੀ ਜੀਵਾਂ ਦੇ ਨਾਲ ਹੀ ਮਿਲ ਗਏ ॥ **ਪਰਵਾਣੁ**=ਮੰਨਿਆ ...ੲ ਹੈ ॥ **ਵਿਟਹੁ**=ਤੋਂ ॥ **ਆਤਮ ਰਾਮੁ**=ਪ੍ਰਮਾਤਮਾਂ ॥ **ਭਉਜਲੁ**= ... ਰ ਸਮੁੰਦਰ ॥ **ਸਮਇਆ**=ਅਭੇਦ ਹੋਇਆ ॥ ੧੪ ॥ **ਭੀਖਿਆ**=ਭਿੱਛਿਆ ॥ ...=ਦੂਰ ਕਰੀਏ ॥ **ਪਰ**=ਚੰਗੀ ਤਰ੍ਹਾਂ ॥ **ਅਹਿਨਿਸਿ**=ਦਿਨ ਰਾਤ ॥ ...=ਨਵੇਂ ਤੋਂ ਨਵਾਂ ॥ **ਨਿਰਮਲਾ**=ਸ਼ੁੱਧ ਹੈ ॥ **ਸਬਾਈਆ**= ਸਾਰੀਆਂ (ਇਸਤ੍ਰੀਆਂ) ਦਾ ॥ **ਜਿਤੀ**=ਜਿੰਨੀਆਂ ਵੀ ॥ **ਦਰਿ**=ਦਰਵਾਜੇ ਤੇ ॥ ...=ਗਲਾਂ ॥ **ਕਿਤੁ**=ਕਿਸ ਗਿਣਤੀ ਵਿਚ ਹਾਂ ॥ **ਏਤੜੇ**=ਏਨੇ ਹਨ ॥ **ਨ ਫੇਰੇ ਚਿਤੁ**=ਮੇਰੇ ਵਲੇ ਧਿਆਨ ਨਹੀਂ ਦੇਂਦਾ ॥ **ਵਾਤਿ**=ਮੂੰਹ ਵਿਚ ਹੈ ॥ **ਮੈ**=ਮੈਨੂੰ ਵੀ ॥ **ਦੋਹਾਗਣਿ**=ਦੁਖੀ ਨੂੰ ॥ **ਜਾਚੈ**=ਮੰਗਦਾ ਹੈ ॥ **ਅਨਹਦ**= ਆਤਮ ਮੰਡਲ ਦਾ ਇਕ ਰਸ ॥ ੧੫ ॥ **ਸਾਉ**=ਸੁਆਦ, ਅਨੰਦ ॥ **ਪਾਹੁਣਾ**= ਪ੍ਰਾਹੁਣਾ ॥ **ਸਹੰਸ**=ਹਜਾਰਾਂ (ਨਾਮ ਨ ਜਪਣ ਕਰ ਕੇ) ॥ **ਸਿਫਤਿ ਸਲਾਹਣ**= ਪ੍ਰਮਾਤਮਾਂ ਦੀ ਉਸਤਤੀ ਨੂੰ (ਛੱਡ ਕੇ) ॥ **ਕਰੰਗੀ**=ਹੱਡਾਂ (ਮੁਰਦਾਰ) ਨਾਲ, ਵਿਸ਼ਿਆਂ ਆਦਿਕਾਂ ਵਿਚ ॥ **ਹੰਸੁ**=ਜੀਵ ॥ **ਇਵੇਹਾ**=ਅਜੇਹਾ ॥ **ਹੇਤੁ**=ਹੇਤੂ, ਕਾਰਨ ਹਨ ॥

## ੭੯੧

**ਉਰਧਾਰਿਆ**=ਹਿਰਦੇ ਵਿਚ ਧਾਰਿਆ ਹੈ ॥ **ਘਰੁ ਦਰੁ**= ਸਰੀਰ ਦੇ ਅੰਦਰ ਹੀ ॥ **ਮਹਲੁ**=ਸਵਰੂਪ ਨੂੰ ॥ ੧੬ ॥ **ਮਤਿ**=ਬੁੱਧੀ ਦੇ ॥ **ਸੂਰੁ**= ਸੂਰਜ ॥ **ਉਗਵੈ**=ਚੜ੍ਹੇ ॥ **ਮਿਟੰਤੁ**=ਮਿਟ ਜਾਂਦਾ ਹੈ ॥ **ਕਾਰ**=ਵਿਹਾਰ ਹੋ ਰਿਹਾ ਹੈ ॥ **ਰਸਨਾ**=ਜਬਾਂਨ ਦੁਆਰਾ ॥ **ਕਿਰਤਿ**=ਕੀਤੇ ਕਰਮਾਂ ਅਨੁਸਾਰ ॥ **ਗੁਰ ਪੁਰਖਿ**= ਸਤਿਗੁਰੂ ਨੇ ਪੁਰਖ (ਵਾਹਿਗੁਰੂ) ॥ **ਇਵ**=ਏਸ ਤਰ੍ਹਾਂ ॥ ੧੭ ॥ **ਕਾਇਆ**= ਸਰੀਰ ਰੂਪ ॥ **ਕੂਮਲ**=ਟਹਿਣੀਆਂ ॥ **ਫੁਲ ਗੁਣ**=ਸੁਭ ਗੁਣਾਂ ਰੂਪੀ ਫੁੱਲ ॥ **ਗੁਪਸਿ**=ਗੁੰਦੋ ॥ **ਮਾਲ**=ਮਾਲਾ ॥ **ਰਉ**=ਰੁਕ, ਧਿਆਨ ॥ **ਅਵਰ**=ਹੋਰ ॥ **ਡਾਲ**=ਡਾਹਣੀਆਂ ਤੋਂ ॥ **ਬਸੰਤ**=ਅਨੰਦ ॥ **ਦਿਸਾ ਪੂਰੀ**= ਪਰਦੇਸ ਵਿਚ (ਸਰੂਪ ਵਿਚ ਨਹੀਂ ਹਨ) ॥ **ਅਹਿਨਿਸਿ**=ਦਿਨ ਰਾਤ ॥ **ਜਲੰਤੁ**= ਸੜਦੀਆਂ ॥ **ਰਵਾ**=ਉਚਰਾਂ ॥ **ਰਚਨੀ**=ਰਚ ਗਿਆ ॥ **ਜਚਨੀ**=ਮੰਗਦੇ ਹਾਂ ੧੮ ॥

**ਪਹਿਲ ਬਸੰਤੈ ਆਗਮਨਿ**=ਬਸੰਤ ਰੁਤ ਦੇ ਔਣੇ ਤੋਂ ਪਹਿਲਾਂ ॥ **ਪਹਿਲਾ ਮਉਲਿਓ**=ਪਹਿਲਾਂ ਪ੍ਰਫੁੱਲਤ ਹੁੰਦਾ ਹੈ ॥ **ਸੋਇ**=ਉਹ ਪ੍ਰਮਾਤਮਾ ॥ **ਮਉਲਿਹੁ**=ਪਰਫੁੱਲਤ ਕਰਦਾ ਹੈ ॥ **ਨ ਕੋਇ**=ਕੋਈ ਨਹੀਂ ॥ **ਜਿਤੁ ਮਉਲਿਐ ......ਮਉਲਿਹੁ ਕੋਇ**=ਜਿਸ ਦੇ ਖੇੜੇ ਨਾਲ ਸਭ ਜਗਤ ਖਿੜਦਾ ਹੈ ਉਸ ਨੂੰ ਹੋਰ ਕੋਈ ਖਿੜਾ ਨਹੀਂ ਸਕਦਾ ॥ **ਮਿਲਿਐ**=ਜੋ ਪਦਾਰਥਾਂ ਵਿਚ ਮਿਲੇ ਹੋਏ ਹਨ ॥ **ਮਿਲਿਆ**=ਉਨ੍ਹਾਂ ਨਾਲ ਜੋ ਮਿਲਿਆ ਹੈ ॥ **ਨ ਮਿਲੈ**=ਉਹ ਪਰਮੇਸ੍ਵਰ ਨਾਲ ਨਹੀਂ ਮਿਲਦਾ ॥ **ਮਿਲੈ**=ਮਿਲਦਾ ਹੈ ॥ **ਜੇ**=ਜੇਹੜਾ ॥ **ਮਿਲਿਆ**=ਪ੍ਰਮਾਤਮਾ ਨਾਲ ਮਿਲਿਆ ਹੋਵੇ ॥੧੯॥ **ਮੰਵ**=ਮੈਨੂੰ, ਮੈਂ ॥ **ਇਕੁ ਤੂ**=ਇਕ ਤੂੰ ਹੀ ਤੂੰ ਹੈਂ ॥

੭੯੨

**ਜਾ ਲਗੁ**=ਜਦ ਤਕ ॥ **ਰਾਵਿਓ**=ਸਿਮਰੋ ॥ **ਸੰਮ੍ਾਲਿਓਇ**=ਸੰਭਾਲੋ, ਯਾਦ ਕਰੋ ॥ **ਸਖਾਈ**=ਸਹਾਈ ਹੈ ॥ **ਸਰਣਾਗਤੀ**=ਸ਼ਰਣ ਆਏ (ਪਏ) ਹਨ ॥ **ਤਿਲੁ**=ਤਿਲ ਮਾਤ੍ਰ ॥ **ਤਮਾਈ**=ਤਮ੍ਹਾਂ, ਇੱਛਿਆ ਨਹੀਂ ਹੈ ॥

# ਬਾਣੀ ਭਗਤਾਂ

<u>ਕਬੀਰ ॥ ਅਵਤਰਿ ਆਇ.</u>-**ਅਵਤਰਿ**=ਮਨੁਖਾ ਜਨਮ ਵਿਚ ਆ ਕੇ ॥ **ਕਹਾ**=ਕੀ ? **ਮਰਿ**=ਮਰ ॥ **ਜਇਬੇ**=ਜਾਣ ਦੇ ਸਮੇ ॥ **ਕਉ**=ਨੂੰ ॥ **ਜੀਵਾਇਆ**=ਪਾਲਿਆ ॥ **ਇਕਸਰ**=ਇਕੱਠਾ, ਇਕੱਲਿਆਂ ਹੀ ਇਕਸਾਰ ॥ **ਕੰਠ ਗਹਨ**=(ਜਮ ਜਦੋ) ਸੰਘ ਤੋ ਫੜਨਗੇ ॥ **ਸੰਮਾਰਾ**=ਸੰਭਾਲਿਆ ॥

<u>ਥਰ ਹਰਿ ਕੰਪੈ:</u>-**ਕੰਪੈ**=ਕੰਬਦੀ ਹੈ ॥ **ਬਾਲਾ**=ਅਗਿਆਤ ਜੀਵ ਰੂਪੀ ਇਸਤ੍ਰੀ ॥ **ਜੀਉ**=ਜੀਵ;ਐ ਜੀ ॥ **ਪੀਉ**=ਪਤੀ ਪਰਮੇਸ਼ਵਰ ॥ **ਰੈਨਿ**=ਜਵਾਨੀ ਦੀ ਅਵਸਥਾ ॥ **ਦਿਨੁ**=ਬ੍ਰਿਧ ਅਵਸਤਾ ॥ **ਭਵਰ**=ਸਿਰ ਦੇ ਕਾਲੇ ਵਾਲ ॥ **ਬਗ**=ਬਗਲੇ, ਚਿੱਟੇ ਕੇਸ ॥ **ਕਰਵੈ**=ਕੁੱਜੇ (ਕਿਸੋਰੇ) ਵਿਚ ॥ **ਪਾਨੀ**=ਸੁਆਸਾਂ ਰੂਪੀ ॥

**ਹੰਸੁ**=ਜੀਵ ॥ **ਕੁਆਰ ਕੰਨਿਆਂ**=ਕੁਆਰੀ ਕੁੜੀ ॥ **ਰਲੀਆ**=ਖੁਸ਼ੀਆਂ ॥ **ਕਾਗ**=ਕਾਂ ॥ **ਉਡਾਵਤ**=ਉਡੌਂਦਿਆਂ ੨ ॥ **ਭੁਜਾ**=ਬਾਂਹ ॥ **ਪਿਰਾਨੀ**=ਪੀੜ ਹੋਣ ਲਗ ਪਈ ਹੈ॥ **ਇਹ ਕਥਾ**=ਏਹ ਉਮਰ ਦੀ ਕਹਾਣੀ॥ **ਸਿਰਾਨੀ**=ਬਿਤੀਤ ਹੋ ਗਈ ॥ ਅਮਲ ਸਿਰਾਨੋ:-**ਅਮਲ ਸਿਰਾਨੋ**=ਕੀਤੇ ਅਮਲਾਂ ਅਨੁਸਾਰ॥ **ਦੀਬਾਨਿ**=ਧਰਮ ਰਾਜ ਦੀ ਕਚੈਹਰੀ ਵਿਚ॥ **ਦਰਹਾਲੁ**=ਏਸੇ ਹੀ ਹਾਲਤ ਵਿਚ, ਝੱਟ ਪੱਟ ॥ **ਫੁਰਮਾਨੁ**=ਹੁਕਮ ॥ **ਕਰਉ ਅਰਦਾਸਿ**=(ਜੀਵ ਕਹਿੰਦਾ ਹੈ) ਮੈਂ ਬੇਨਤੀ ਕਰਦਾ ਹਾਂ॥ **ਗਾਵ**=ਇਸ ਸਰੀਰ ਰੂਪੀ ਪਿੰਡ ਵਿਚ ॥ **ਬਾਕੀ**=ਲੇਖਾ ਰਹਿੰਦਾ ਹੈ ਖਾਣ ਪੀਣ ਦਾ ॥ **ਸਾਰਉ**=ਦੇਵਾਂਗਾ ਪੁੰਨਦਾਨ ਰੂਪੀ॥ **ਸੁਬਹ ਨਿਵਾਜ**=ਸਵੇਰ ਦੀ ਬੰਦਗੀ॥ **ਸਰਾਇ**=ਰਾਹ ਵਿਚ, ਪਰਲੋਕ ਦੀ ਪਹਿਲੀ ਮੰਜ਼ਲ ਵਿਚ ਪੁਰਸਲਾਤ ਦੇ ਪੁੱਲਤੇ॥ **ਗੁਜਾਰਉ**=ਕਰਾਂਗਾ, ਪੜ੍ਹਾਂਗਾ ॥ **ਰੰਗੁ**=ਪਰੇਮ ॥ **ਈਤ ਊਤ**=ਏਥੇ ਓਥੇ, ਲੋਕ ਪਰਲੋਕ ਵਿਚ॥ **ਸੁਹੇਲੇ**=ਸੁਖੀ ਹਨ ॥ **ਅਮੋਲੇ**=ਅਮੋਲਕ ॥ **ਜਾਗਤ ਸੋਇਆ**=ਭਗਤ, ਸੰਤ, ਗੁਰਮੁਖ ਕਹਾ ਕੇ ਮਾੜੇ ਕਰਮ ਕਰਨੇ ਇਹ ਜਾਗਦੇ ਸੌਂਣਾ ਹੈ॥ ਤਥਾ ਪੜ੍ਹ ਸੁਣ ਕੇ ਮੰਦ ਕਰਮ ਕਰਨੇ॥ **ਤੇਈ**=ਓਹੀ (ਜੇਹੜੇ ਜਾਗਦੇ ਹੀ ਸੁੱਤੇ ਹਨ)॥

## ੭੯੩

**ਰੂਲੇ**=ਰੁਲੇ (ਖੁਆਰ) ਹੋਏ॥ ਥਾਕੇ ਨੈਨ:-**ਲਲਿਤ**=ਸੂਹੀ ਨਾਲ ਮਿਲੀ ਹੋਈ ਰਾਗਣੀ॥ **ਨੈਨ**=ਅੱਖਾਂ ॥ **ਸ੍ਰਵਨ**=ਕੰਨ ॥ **ਜਰਾ**=ਬੁਢੇਪੇ ਨੇ॥ **ਹਾਕ ਦੀ**=ਆਵਾਜ ਦਿੱਤੀ॥ **ਸਭ ਮਤਿ ਥਾਕੀ**=ਸਭ ਮਤ ਮਾਰੀ ਗਈ, ਅਕਲ ਟਿਕਾਣੇ ਨ ਰਹੀ॥ **ਥਾਕਸਿ**=ਥੱਕਦੀ॥ **ਸਰੇਵਹੁ**=ਸਿਮਰੋ॥ **ਘਟ**=ਸਰੀਰ ॥ **ਭਾਉ**=ਪ੍ਰੇਮ॥ **ਬਸਾਵੈ**=ਵਸਾ ਦੇਵੇ॥ **ਪਿਆਸਾ**=ਤ੍ਰਿਸ਼ਨਾ ਦੀ ਤੇਹ॥ **ਜਿਨਿ**=ਜਿੱਤੇ ॥ **ਢਾਲੇ ਪਾਸਾ**=ਮਨ, ਬਾਣੀ, ਸਰੀਰ ਇਹ ਤਿੰਨ ਪਾਸੇ ਹਨ, ਏਹਨਾਂ ਨੂੰ ਦਮਨ ਕਰੇ, ਇਹ ਚੌਪੜ ਦੀ ਬਾਜੀ ਦਾ ਪਾਸਾ ਸੁੱਟਣਾ ਕਰੇ॥ **ਜਾਨਿ**=ਪਛਾਣ ਕੇ ॥ **ਅਬਿਗਤ**=ਅਵਿਨਾਸ਼ੀ (ਪ੍ਰਮਾਤਮਾਂ)॥ ਏਕੁ ਕੋਟੁ ਪਾਂਚ:-**ਕੋਟੁ**=ਸਰੀਰ ਰੂਪੀ ਕਿਲ੍ਹਾ ਹੈ॥ **ਸਿਕਦਾਰਾ**=(ਕਾਮ ਕ੍ਰੋਧ ਆਦਿਕ) ਹਾਕਮ ਹਨ॥ **ਹਾਲਾ**=ਵਿਸ਼ਿਆਂ ਰੂਪੀ ਪੰਜੋਤਰਾ, ਮਾਲਕਾਨਾ ॥ **ਬੋਈ**=ਬੀਜੀ ਭਾਵ ਪ੍ਰੀਤੀ ਲਾਈ॥ **ਦੁਖਾਲਾ**=ਦੁੱਖ ॥ **ਡਸੈ**=ਡੱਸਦਾ (ਦੁਖ

ਦੇਂਦਾ) ਹੈ ॥ **ਪਟਵਾਰੀ**=ਜਮ, ਮੌਤ, ਇੰਦ੍ਰੇ ॥ **ਭੁਜਾ**=ਬਾਹਾ ॥ **ਪਹਿ**=ਪਾਸ ॥ **ਹਉ**=ਮੈਨੂੰ ॥ **ਉਬਾਰੀ**=ਬਚਾ, ਰੱਖ ॥ **ਨਉ**=ਨੌ ਗੋਲਕਾਂ ॥ **ਡਾਡੀ**=ਡੰਡਿਆਂ ਨਾਲ ਮਿਣਤੀ ਕਰਨ ਵਾਲੇ (ਜਰੀਬ ਕਸ) ਹਨ ॥ **ਦਸ**=ਪੰਜ ਗਿਆਨ ਤੇ ਪੰਜ ਕਰਮ ਇੰਦ੍ਰੇ ॥ **ਮੁੰਸਫ**=ਨਿਆ ਕਰਨ ਵਾਲਾ ਮੁਨਸਫ ॥ **ਧਾਵਹਿ**=ਦੌੜਦੇ ਹਨ ॥ **ਰਈਅਤਿ**=ਸੁਭ ਗੁਣ ॥ **ਬਸਨ**=ਵੱਸਣ ॥ **ਡੋਰੀ**=ਜਰੀਬ, ਪਰਾਲੱਭਤ ॥ **ਮਾਪਹਿ**=ਮਿਣਦੇ, ਭਰੋਸਾ ਰਖਦੇ ॥ **ਬਿਸਟਾਲਾ**=ਵਿਸਟਾ ਗੰਦੀ ਖੱਟੀ, ਵੱਢੀ॥ **ਬਹਤਰਿ ਘਰ**=੭੨ ਕੋਠੜੀਆਂ ਵਾਲੇ ਸਰੀਰ ਰੂਪੀ ਘਰ ਵਿਚ॥ **ਸਮਾਇਆ**=ਵੱਸ ਰਿਹਾ ਹੈ ॥ **ਉਨਿ**=ਉਸ (ਅਕਾਲ ਪੁਰਖ) ਨੇ ॥ **ਦੀਆ ਨਾਮੁ ਲਿਖਾਈ**=ਆਪਣਾ ਨਾਮ ਮੇਰੇ ਹਿਰਦੇ ਵਿਚ ਲਿਖਾ ਦਿਤਾ ॥ **ਰਿਜਮ**=ਤੁਛ ਮਾਤਰ (ਵੀ ਬਾਕੀ ਨਹੀ ਨਿਕਲੀ) ॥ **ਬਿਬੇਕੋ**=ਵਿਚਾਰ (ਗਿਆਨ) ਵਾਨ ਹੈ॥ ॥ ਰਵਿਦਾਸ ॥ ਸਹ ਕੀ ਸਾਰ:– **ਸਹ**=ਪਤੀ ॥ **ਸਾਰ**=ਕਦਰ ॥ **ਰਲੀਆ ਮਾਨੈ**=ਖੁਸ਼ੀਆਂ ਮਾਣਦੀ ਹੈ॥ **ਅੰਤਰੁ**=ਭੇਦ, ਫਰਕ ॥ **ਅਵਰਾ**=ਹੋਰਨਾਂ (ਮਾਯਾ ਧਾਰੀ ਪੁਰਸ਼ਾਂ) ਨੂੰ ॥ **ਅਭਾਖੈ**=ਨ ਬੋਲਦੀ ਹੈ॥ **ਕਤ**=ਕਿਸ ਤਰ੍ਹਾਂ ॥ **ਦੁਇ ਪਖ**=ਦੋਵੇਂ ਪਾਸੇ (ਲੋਕ ਪਰਲੋਕ ਦੇ ਸੁਖ ਤੋਂ) ॥ **ਹੀਨੀ**=ਬਿਨਾ ਹੈ ॥ **ਨਾਹ**=ਪਤੀ (ਪ੍ਰਮਾਤਮਾਂ) ਦੀ ॥ **ਨਿਰੰਤਰਿ**=ਇਕ ਰਸ ॥ **ਪੁਰਸਲਾਤ**=ਜਮ ਮਾਰਗ ਦੇ ਰਸਤੇ ਦੀ ਵੈਤਰਨੀ ਨਦੀ ਦੇ ਪੁਲ ਦਾ ॥ **ਪੰਥੁ**=ਰਾਹ ॥ **ਦੁਹੇਲਾ**=ਬੜਾ ਔਖਾ ਹੈ ॥ **ਗਵਨੁ**=ਜਾਣਾ ॥ **ਦਰਦੁ ਵੰਦੁ**=ਦਯਾਵਾਨ ਦੇ ॥ **ਦਰਿ**=ਦੁਆਰੇ ਉਤੇ ॥ **ਪਿਆਸ**=ਮਿਲ਼ਣ ਦੀ ਚਾਹ ॥ **ਗਤਿ**=ਮੁਕਤੀ ॥ ਜੋ ਦਿਨ ਆਵਹਿ:– **ਜਾਹੀ**=ਚਲੇ ਜਾਂਦੇ ਹਨ ।

## ੭੯੪

**ਗਵਨੁ**=ਰਸਤਾ, ਜਾਣਾ ਹੈ ॥ **ਮਰਨਾ**=ਮੌਤ ॥ **ਅੰਬਰਾਵੈ**=ਪਹੁੰਚਾਉਂਦਾ ਹੈ ॥ **ਘਟ**=ਸਰੀਰ ॥ **ਹਾਟੁ**=ਹੱਟੀ ਇੰਦ੍ਰੀਆ ਰੂਪ ॥ **ਮੈ ਮੇਰਾ**=ਹੰਕਾਰ ਅਤੇ ਅਪਣੱਤ ॥ **ਸਮਾਰਿ**=ਸੰਭਾਲ (ਯਾਦ ਕਰ) ॥ **ਸਵੇਰਾ**=ਛੇਤੀ ਹੀ ॥ **ਸਿਰਾਨੋ**=ਬੀਤ ਗਿਆ ॥ **ਪੰਥੁ ਨ ਸਵਾਰਾ**=ਪਰਲੋਕ ਦਾ ਰਾਹ (ਅੱਗਾ) ਨਹੀ

ਸਵਾਰਿਆ ॥ **ਸਾਂਝ**=ਤਿਰਕਾਲਾਂ ਅਰਥਾਤ ਮੌਤ ਆ ਗਈ, ਤਥਾ ਬੁਢੇਪਾ ਆ ਗਿਆ ਤਾਂ ॥ **ਨਿਦਾਨਿ**=ਮੂਰਖ ॥ **ਦਿਵਾਨੇ**=ਪਾਗਲ ॥ **ਚੇਤਸਿ**=ਸਿਮਰਦਾ॥ **ਫਨਖਾਨੇ**=ਫਨਾਹ ਦਾ ਘਰ ਹੈ ॥ ਊਚੇ ਮੰਦਰ:–**ਸਾਲ ਰਸੋਈ**=ਰਸੋਈ ਅਸਥਾਨ ॥ **ਫੁਨਿ**=ਫੇਰ (ਮੌਤ ਉਪ੍ਰੰਤ) ॥**ਟਾਟੀ**=ਪੂਲਾ, ਟੱਟੀ,ਛਪਰੀ ॥ **ਜਲਿ**=ਸੜ ॥ **ਸਹੇਰਾ**=ਸਹੇੜੇ (ਅਪਣਾਏ) ਹੋਏ ॥ **ਲਾਗੇ**=ਕਹਿਣ ਲਗੇ ॥ **ਸਵੇਰਾ**=ਛੇਤੀ ॥ **ਉਰਹਿ ਤਨ**=ਗਲ ਨਾਲ, ਸਰੀਰ ਨਾਲ ॥ ਫਰੀਦ ਜੀ ॥ ਤਪਿ ਤਪਿ ਲੁਹਿ:–**ਤਪਿ ਤਪਿ**=ਦੁਖੀ ਹੋ ਹੋ ਕੇ ॥ **ਲੁਹਿ ਲੁਹਿ**=ਝੁਲਸ ਝੁਲਸ ਅਥਵਾ ਲੁੱਛ ੨ ਕੇ ॥ **ਮਰੋਰਉ**=ਮਲਦੀ ਹਾਂ ॥ **ਬਾਵਲਿ**=ਕਮਲੀ ॥ **ਸਹੁ**=ਪਤੀ ਨੂੰ ॥ **ਲੋਰਉ**=ਚਹੁੰਦੀ ਹਾਂ ॥ **ਮੁਝੁ ਅਵਗਨ**=ਮੈਂ ਔਗੁਣਹਾਰੀ ਹਾਂ ॥ **ਬਿਰਹੈ**=ਵਿਛੋੜੇ ਨੇ ॥ **ਜਾਲੀ**=ਸਾੜ ਸੁਟਿਆ ਹੈ (ਤਾਂ ਮੈਂ ਕਾਲੀ ਹੋ ਗਈ ਹਾਂ) ॥ **ਪਿਰਹਿ**=ਪਤੀ ਤੋਂ ॥ **ਬਿਹੂਨ**=ਬਿਨਾਂ ॥ **ਕਤਹਿ**=ਕਿੱਥੇ ? **ਵਿਧਣ**=ਦੁਖਦਾਈ ॥ **ਖੂਹੀ**=ਸੰਸਾਰ ਰੂਪ ਖੂਹੀ ਹੈ ॥ **ਮੁੰਧ**=ਇਸਤ੍ਰੀ ॥ **ਅਲਹੁ**=ਰੱਬ ॥ **ਵਾਟ**=ਰਸਤਾ ਭਗਤੀ ਰੂਪੀ ਵ ਜਮ ਮਾਰਗ ॥ **ਖਰੀ**=ਬਹੁਤ ॥ **ਉਡੀਣੀ**=ਔਖੀ ਹੈ । **ਖੰਨਿਅਹੁ**=ਖੰਡੇ ਨਾਲੋਂ ॥ **ਪਿਈਣੀ**=ਪਤਲੀ ॥ **ਮਾਰਗੁ**=ਰਸਤਾ, ਚਲਣਾ ॥ **ਪੰਥੁ ਸਮਾਰਿ ਸਵੇਰਾ**=ਆਪਣਾ ਇਹ ਰਸਤਾ ਛੇਤੀ ਸੰਭਾਲ ॥ ਬੇੜਾ ਬੰਧਿ ਨ ਸਕਿਆ:–**ਬੇੜਾ**=ਜਪ, ਤਪ, ਭਜਨ ਆਦਿਕ ਰੂਪੀ ਜਹਾਜ਼ ॥ **ਬੰਧਿ**=ਸੰਭਾਲ ॥ **ਬੰਧਨ**=ਸੰਭਾਲਣ, ਨਾਮ ਜਪਣ ਦਾ ॥ **ਭਰਿ**=ਦੁਖਾਂ ਨਾਲ ਭਰਕੇ ॥ **ਸਰਵਰੁ**=ਸਰੀਰ ਰੂਪ ਸਰੋਵਰ ॥ **ਉਛਲੈ**=ਹੋਰ ਦੁਖ ਕਢੇਗਾ ॥ **ਦੁਹੇਲਾ**=ਔਖਾ ਹੋ ਜਾਏਗਾ ਅਰਥਾਤ ਜਦ ਬੁਢੇਪਾ ਆ ਗਿਆ ਅਤੇ ਬਿਕਾਰਾਂ ਰੂਪੀ ਨਦੀ ਦੇ ਪਾਪ ਰੂਪੀ ਪਾਣੀ ਬਹੁਤ ਹੋ ਗਏ ਤਾਂ ਉਨ੍ਹਾਂ ਉਤੇ ਫੇਰ ਕਾਬੂ ਪੌਣਾ ਔਖਾ ਹੋ ਜਾਏਗਾ ॥ **ਕਸੁੰਭੜੈ**=ਵਿਸ਼ੇ ਰੂਪ ਅਗਨੀ ਹੈ ॥ **ਜਲਿ**=ਸੜ ॥ **ਢੋਲਾ**=ਹੇ ਪਿਆਰੇ ॥ **ਇਕ**=ਇਕਨਾ ਦੀ ॥ **ਆਪੀਨੈ**=ਆਪਣੀ ॥ **ਪਤਲੀ**=ਬੁੱਧੀ ਪਤਲੀ ਹੋਈ ਹੈ (ਹੰਕਾਰ ਰਹਿਤ) ॥ **ਸਹ ਕੇਰੇ ਬੋਲਾ**=ਪਤੀ ਪ੍ਰਮਾਤਮਾਂ ਦੇ ਬਚਨ ਵੇਦ ਹਨ ਉਨ੍ਹਾਂ ਨੂੰ ਜਾਣ ਕਰਕੇ, ਅਰਥਾਤ ਤਤ ਵਿਵੇਚਨ ਦਾ ਵੀਚਾਰ ਕਰਕੇ ਸੂਖਮ ਬੁਧੀ ਵਾਲੇ ਹੋਏ ਹਨ। **ਦੁਧਾ ਥਣੀ ਨ ਆਵਈ**=ਚੋਇਆ ਹੋਇਆ ਦੁੱਧ ਮੁੜ ਥਣਾਂ

ਵਿਚ ਨਹੀਂ ਆਉਂਦਾ ॥ **ਫਿਰਿ ਹੋਇ ਨ ਮੇਲਾ**=ਇਵੇਂ ਹੀ ਏਸ ਜੋਬਨ ਅਵਸਥਾ ਦਾ ਅਥਵਾ ਮਨੁਖ ਸਰੀਰ ਦਾ ਫੇਰ ਮਿਲਣਾ ਨਹੀਂ ਹੋਵੇਗਾ ॥ **ਅਲਾਇਸੀ**=ਬੁਲਾ ਲਵੇਗਾ, ਮਾਰ ਲਵੇਗਾ ॥ **ਹੰਸੁ**=ਜੀਵ ॥ **ਡੁੰਮਣਾ**=ਦੁਚਿੱਤਾ (ਉਦਾਸ) ਹੋ ਕੇ ॥ **ਥੀਸੀ**=ਹੋ ਜਾਏਗਾ ॥

੧੯੫

# ਰਾਗੁ ਬਿਲਾਵਲੁ

ਮ: ੧ ॥ ਤੂ ਸੁਲਤਾਨੁ:–**ਸੁਲਤਾਨੁ**=ਚਕ੍ਰਵਰਤੀ ਪਾਤਸ਼ਾਹ ਹੈ ॥ **ਹਉ**=ਮੈ ॥ **ਮੀਆਂ**=ਸਰਦਾਰ ਜੀ, ਮੀਆਂ ਜੀ ਆਦਿਕ ਕਹਿੰਦਾ ਹਾਂ ॥ **ਦੇਹਿ ਬੁਝਾਈ**=ਬੁਝ (ਸਮਝ) ਦੇਹ ॥ **ਸਚ ਮਹਿ ਰਹਉ**=ਤੇਰੇ ਸਚੇ ਸਰੂਪ ਵਿਚ ਟਿਕਿਆਂ ਰਹਾਂ ॥ **ਰਜਾਈ**=ਹੇ ਰਜ਼ਾ (ਭਾਣੇ) ਦੇ ਮਾਲਕ ਈਸ਼ਵਰ। **ਅਸਨਾਈ**=ਜਾਣ ਪਛਾਣ ॥ **ਕਥੀ**=ਆਖਾਂ ॥ **ਕਥੇ ਕਥਿ**=ਕੀਤੀਆਂ ਹੋਈਆਂ ਕਥਾਵਾਂ ਨੂੰ (ਕੀ ਵੇਖਾਂ) ॥ **ਅਕਥੁ**=ਤੂੰ ਕਥਨ ਰਹਿਤ ਹੈਂ ॥ **ਏਤੇ**=ਏਨੇ ਬਹੁਤ ਸਾਰੇ ॥ **ਕੂਕਰ**=ਕੁਤੇ, ਕਾਮ ਕ੍ਰੋਧ ਆਦਿਕ ॥ **ਬਿਗਾਨਾ**=ਓਪਰਾ ਹਾਂ ॥ **ਭਉਕਾ**=ਪੁਕਾਰਦਾ ਹਾਂ, ਯਤਨ ਕਰਦਾ ਹਾਂ ॥ **ਤਨ ਤਾਈ**=ਸਰੀਰ ਦੀ ਰੱਖਿਆ ਵਾਸਤੇ ॥ **ਹੀਣੁ**=ਬਿਨਾ, ਰਹਿਤ ॥ **ਨਾਉ**=ਨਾਮ ॥ ਮਨੁ ਮੰਦਰੁ:–**ਮਨੁ ਮੰਦਰੁ**=ਮਨ ਸਾਡਾ ਮੰਦਰ ਰੂਪ ਹੈ ॥ **ਤਨੁ ਵੇਸ ਕਲੰਦਰੁ**=ਸਰੀਰ ਸਾਡਾ ਫ਼ਕੀਰੀ (ਕਲੰਦਰੀ) ਭੇਸ ਹੈ (ਏਸ ਕਰਕੇ ਹੋਰ ਭੇਖ ਦੀ ਲੋੜ ਨਹੀਂ ਹੈ) ॥ **ਘਟ ਹੀ**=ਅੰਦਰ ਹੀ–ਆਤਮ ਤੀਰਥ ਵਿਚ॥ **ਸਬਦੁ**=ਨਾਮ, ਉਪਦੇਸ਼ ॥ **ਬਾਹੁੜਿ**=ਮੁੜਕੇ ॥ **ਬੇਧਿਆ**=ਵਿੰਨ੍ਹਿਆ ਗਿਆ ਹੈ ॥ **ਅਪਾਰਾ**=ਉਰਾਰ ਪਾਰ ਤੋਂ ਬਿਨਾ ॥ **ਮਹੀਅਲਿ**=ਪ੍ਰਿਥਵੀ ਅਕਾਸ਼ ਵਿਚ ॥

**ਲੀਣਾ**=ਭਰਪੂਰ ਹੋ ਕੇ ਸਮਾ ਰਿਹਾ ਹੈਂ ॥ **ਘਟਿ**=ਹਰੇਕ ਦੇ ਅੰਦਰ ॥ **ਛਾਵਾ ਤੇਰੇ**=ਸਰੀਰ ਰੂਪੀ ਮੰਦਰ ਤੇਰੇ ਹੀ ਆਸਰੇ ਹੈ ॥ ਆਪੇ ਸਬਦੁ:— **ਨੀਸਾਨੁ**=ਪ੍ਰਗਟ ਹੈ ॥ **ਸੁਰਤਾ**=ਸੁਣਨ ਵਾਲਾ ਹੈ ॥

## ੧੯੬

**ਜਾਨੁ**=ਜਾਨਣ ਵਾਲਾ ਹੈ ॥ **ਤਾਨੁ**=ਆਪਣਾ ਬਲ ॥ **ਜਾਚਿਕੁ**=ਮੰਗਤਾ ਹਾਂ ॥ **ਅਭੇਉ**=ਭੇਦ ਤੋਂ ਰਹਿਤ॥ **ਧਰਕਟੀ**=ਵਿਭਚਾਰਨੀ ॥ **ਭੂਡੀ**=ਭੈੜੀ॥ **ਕਾਮਣਿ**=ਇਸਤਰੀ ॥ **ਕਾਮਣਿਆਰਿ**=ਟੂਣੇ ਹਾਰੀ ਹੈ ॥ **ਚਾਰਿ**=ਥੋੜੇ ਦਿਨਾਂ ਦਾ ॥ **ਚਖਿ**=ਚਖਕੇ, ਨਿਰਨਾ ਕਰਕੇ ॥ **ਬਾਪੁ ਦਿਸੈ**=ਜਿਸ ਦਾ ਪਿਉ ਦਿਸਦਾ ਹੋਵੇ ॥ **ਵੇਜਾਤਿ**=ਉਹ ਜ਼ਾਤ ਤੋਂ ਬਿਨਾਂ (ਨਹੀਂ ਹੁੰਦਾ) ॥ **ਸਬਦਿ**=ਉਪਦੇਸ਼ ਨਾਲ ॥ **ਮਨੁ**=ਮਨ ਨੂੰ ॥ **ਮਨ ਤੇ**=ਮਨ ਨਾਲ ॥ **ਠਾਕਿ**=(ਮਨ ਨੂੰ) ਰੋਕ ਰਖਿਆ ॥ **ਸਾਚੈ**=ਸਚੇ ਨੂੰ ॥ **ਨਿਸਤਾਰਿਆ**=ਸੰਸਾਰ ਤੋਂ ਤਾਰਿਆ ਹੈ ॥ ਗੁਰਬਚਨੀ ਮਨੁ:— **ਬਉਰਾਨੇ**=ਕਮਲੇ ॥ **ਦੁਖਾਲੀ**=ਦੁਖੀ ਹੋ ਕੇ॥ **ਗਿਰਾਸਿ**=ਰੋਟੀ ਖਾਂਦਿਆਂ ॥ **ਭਾਲੀ**=ਭਾਲ ਕੇ, ਵਿਚਾਰ ਕੇ ॥ **ਬੈਰਾਗਨਿ**=ਵੈਰਾਗਵਾਨ, ਪ੍ਰੇਮਣ ਹੈ ॥ **ਨਿਹਾਲੀ**=ਵੇਖਦੀ ਹੈ ॥ **ਅਬ**=ਹਿਰਦੇ ਵਿਚ ॥ **ਨਾਲੀ**=ਸਾਥ ਹੀ ਹੈ ॥ **ਭਾਇ**=ਪ੍ਰੇਮ ਕਰ ਕੇ ॥ **ਕਰਣੀ**=ਸ਼ੁਭ ਕਰਨੀ ਦੀ॥ **ਰਾਸਿ**=ਪੂੰਜੀ (ਸਰਧਾ) ਵਾਲੇ ॥ ਮ: ੩ ॥ ਧ੍ਰਿਗੁ ਧ੍ਰਿਗੁ:— **ਅੰਗਿ ਚੜਾਇਆ**=ਸਰੀਰ ਉਤੇ ਪੈਹਨਿਆ ॥ **ਪਉੜੀ**=ਮਨੁਖਾ ਜਨਮ ਰੂਪੀ ॥ **ਅਹਿਲਾ**=ਅਮੋਲਕ, ਸੁੰਦਰ ॥ **ਨਿਵਾਰੇ**=ਦੂਰ ਕਰ ਦਿਤੇ ॥ **ਪਤਿ**=ਮਾਲਕ ॥ **ਬੰਧ**=ਬੰਧਨ ॥ **ਬੰਧ ਵਿਚਾਰੇ**=ਬੰਧਨਾਂ ਵਿਚ ਵੀਚਾਰ ਕੀਤੇ ਜਾਂਦੇ ਹਨ ॥ **ਗਹਣ ਗਤਿ**=ਗੁਹਜ ਗਤੀ, ਅੰਦਰਲੀ ਅਵੱਸਥਾ ॥

## ੧੯੭

**ਬਿਦਾਰੇ**=ਦੂਰ ਕਰ ਦੇਂਦਾ ਹੈ ॥ ੧ ॥ **ਅਤੁਲੁ**=ਤੋਲ (ਵੀਚਾਰ) ਰਹਿਤ—ਪ੍ਰਮਾਤਮਾਂ ॥ **ਦੂਜਾ**=ਉਸ ਦੀ ਬਰਾਬਰੀ ਦਾ ॥ **ਮਾਇਆ ਕਾ ਰੂਪੁ**=ਪ੍ਰਪੰਚ ॥ **ਲਿਵ**=ਆਪਣੀ ਪ੍ਰੀਤੀ॥ **ਧਾਤੁ**=ਮਾਇਆ ॥ **ਸ਼ਬਦੁ**=ਉਪਦੇਸ ॥ ੨ ॥

**ਸੇਵ**=ਸੇਵਕ ॥ **ਬਹਾਨਾ**=ਸੰਸਾ ॥ **ਪਰਚੈ**=ਪ੍ਰੇਮ ਕਰ ਕੇ ॥ **ਦਿਖਾ**=ਵੇਖਾਂ ਮੈਂ ॥ **ਵਖਿਆਨਾ**=ਉਸ ਦੇ ਕਥਨ ਨੂੰ ॥ ੩ ॥ **ਥਾਟੁ**=ਬਣਾ ॥ **ਰਵੈ**=ਵੱਸਦਾ ਹੈ ॥ **ਮਨੁਖਾ**=ਇਸਤ੍ਰੀ॥ **ਏਕੁ ਨਿਧਾਨਾ**=ਇਕ ਪ੍ਰਮਾਤਮਾਂ ਦਾ ਨਾਮ ਹੀ ਖਜ਼ਾਨਾ ਹੈ॥ **ਓਨਾ**=ਸਤਜੁਗ, ਤ੍ਰੇਤਾ, ਦੁਆਪਰ ॥

## ੧੯੮

॥ ੩ ॥ **ਮਾਨਤ ਪਾਹਿ ਨਿਧਾਨਾ**=ਮੰਨਣ ਕਰ ਕੇ ਪ੍ਰਮਾਤਮਾਂ ਨੂੰ ਪੌਂਦੇ ਹਨ ॥੪॥ **ਬਿਲਾਵਲੁ**=ਅਨੰਦ ਹੈ॥ **ਸਬਦਿ**=ਉਪਦੇਸ਼ ਦੁਆਰਾ ॥ **ਸੁਹਾਏ**= ਸੋਭਾ ਪੌਂਦਾ ਹੈ ॥ **ਚਲੂਲੈ**=ਗੂੜ੍ਹੇ ਰੰਗ (ਪ੍ਰੇਮ) ਵਿਚ ॥੫॥ **ਹਉਮੈ ਮਾਇਆ**= ਮਾਇਆ ਦੀ ਅਪਣੱਪ ॥ **ਜਲਾਈ**=ਸਾੜ ਸੁੱਟੀ ਹੈ॥ **ਨਿਵਾਜਾ**=ਵਡਿਆਈ ਦੇਣ ਵਾਲਾ ਹੈ॥ **ਸਮਸਰਿ**=ਇਕੋ ਜਿਹਾ ॥ **ਪੇਖੈ**=ਵੇਖਦਾ ਹੈ ॥ **ਕੋਟ ਨਿਧਾਨ**= ਕ੍ਰੋੜਾਂ ਖਜ਼ਾਨੇ ਹਨ॥ **ਅਨ ਦਿਨੁ**=ਰਾਤ ਦਿਨ ॥ ਮ: ੪ ॥ ਉਦਮ ਮਤਿ:-**ਉਦਮ ਮਤਿ**=ਪੁਰਸ਼ਾਰਥ ਵਾਲੀ ਬੁੱਧੀ ਦੇਂਦਾ ਹੈ॥ **ਨਟੂਆ**=ਤਮਾਸ਼ੇ ਕਰਨ ਵਾਲਾ ਨਟ ॥ **ਤੰਤੁ**=ਤਾਰ ਨੂੰ॥ **ਤੰਤੀ**=ਵਜੌਣ ਵਾਲਾ ਹੋ ਕੇ ।

## ੧੯੯

**ਜੰਤ ਜਨਾ**=ਜੀਵ ਜੰਤ, ਸਮੂਹ ਜੀਵ ॥ **ਬਸਨਾ**=ਵੱਸਦਾ ਹੈ ॥ **ਗਿਰਸਤਿ**=ਫੜਿਆ ਹੋਇਆ॥ **ਗ੍ਰਸਿਓ**=ਫੜਿਆ॥ **ਪਤਿਤ**=ਪਾਪੀਆਂ ਨੂੰ ॥ **ਪਵੰਨਾ**=ਪਵਿੱਤਰ ॥ **ਓਹੁ**=ਰਵਦਾਸ ਜੀ ॥ **ਢੋਰ**=ਮੋਏ ਹੋਏ ਪਸ਼ੂ ॥ **ਚਮੁ ਚਮਰੇ**=ਚੰਮ ਨੂੰ ਚੰਬੜੇ ਰਹਿੰਦੇ ਸਨ; ਹਥਾਂ ਵਿਚ ਸਦਾ ਚੰਮ ਫੜਿਆ ਰਹਿੰਦਾ ਸੀ॥ **ਉਧਰਿਓ**=ਪਾਰ ਹੋ ਗਿਆ ॥ **ਸਰਨਾ**=ਚਰਨ ਸਰਨ ਦੇ ਆਸਰੇ॥ **ਭਵ**=ਸੰਸਾਰ ਸਮੁੰਦਰ ਤੋਂ ॥ **ਪਪਨਾ**=ਪਾਪ ਕਰਨ ਤੋਂ ॥ **ਦਾਸੰਨਾ**=ਦਾਸਾ ਦੇ॥ ਹਮ ਮੂਰਖ ਮੁ:- **ਮਤੀ**=ਮਤ ਵਾਲੇ ਹਾਂ ॥ **ਅਜਨਮਾ**=ਜੰਮਣ ਰਹਿਤ ਪੁਰਖ (ਵਾਹਿਗੁਰੂ) ਦੀ ॥ **ਸਰਣਾਗਤਿ**=ਸਰਣ ਆਏ ਹਾ॥ **ਹੀਨ**=ਨੀਚ॥ **ਅਕਰਮਾਂ**=ਮੰਦਭਾਗੀ ਹਾਂ ॥ **ਉਪਮਾ**=ਵਡਿਆਈ ਹੈ ॥ **ਸਹੰਮਾ**=ਸਹਾਰਨੇ ਕੀਤੇ ॥ **ਧੁਰਿ ਪੂਰਬਿ**= ਮੁਢ ਤੋਂ ਹੀ ॥ ਹਮਰਾ ਚਿਤੁ:-**ਲੁਭਤ**=ਲੁਭਾਏ ਰਿਹਾ ਹੈ॥ **ਦੁਰਮਤਿ**=ਖੋਟੀ ਬੁਧੀ

ਰਕੇ ॥ **ਮੁਗਧ**=ਮੂਰਖ ॥ **ਤਰਾ**=ਤਰਾਂਗੇ ॥ **ਕਰਾ**=ਕਰੀਏ ॥ **ਕਾਸਟ**=ਕੜ ਦੇ ॥ **ਸਾਕਤ**=ਮਨਮੁਖ ॥ **ਮਧਿਮ**=ਥੋੜੀ । **ਦੁਹਚਾਰੀ**=ਖੋਟੇ ਕਰਮਾਂ ਕਰਨ ਵਾਲੇ ਹਨ ॥ **ਸੰਤੋਖ ਗੁਰ ਸਰਾ**=ਗੁਰੂ ਜੋ ਸੰਤੋਖ ਆਦਿਕ ਗੁਣਾਂ ਦੇ ਸਰੋਵਰ ਹਨ॥ ਆਵਹੁ ਸੰਤ:-**ਬੋਹਿਥੁ**=ਜਹਾਜ ॥ **ਖੇਵਟੁ**=ਮਲਾਹ ॥

## ੮੦੦

**ਮਸਤਕਿ**=ਮਥੇ ਦੀ (ਲਿਖਤ ਦੇ ਸੁਭ ਲੇਖ)॥ **ਕਾਇਆ ਨਗਰ**=ਸਰੀਰ ਰੂਪੀ ਪਿੰਡ ਵਿਚ॥ **ਚਾਖਿ ਵਿਖਹੁ**=ਚੱਖ ਕੇ (ਲੈ ਕੇ) ਵੇਖੋ॥ **ਬਿਖ ਰਸਹੁ**=ਵਿਖੇ ਰਸ ॥ **ਰਾਮ ਨਾਮ...ਰਸਾਇਣੁ**=ਰਸਾਂ ਵਿਚੋਂ ਰਾਮਦੇ ਨਾਮ ਦਾ ਰਸ ਰਸਾਇਣਹੈ॥ **ਗੁਰਮਤਿ**=ਗੁਰਾਂ ਦੀ ਸਿਖਿਆ ਦੁਆਰਾ ॥ ਖਤ੍ਰੀ ਬ੍ਰਾਹਮਣ:-**ਕੋ**=ਕੋਈ ਹੀ॥ **ਜਪੈਨੀ**=ਜਪਨ ਜੋਗ ਨੂੰ ॥ **ਬੈਨੀ**=ਬਾਣੀ ਕਰਕੇ ॥ **ਹੋਵੈਨੀ**=ਹੋਣੀ ਹੋਵੇ ॥ **ਬਾਛੈ**=ਚਾਹੁੰਦਾ ਹੈ ॥ **ਚਿਤੈਨੀ**=ਚਿਤ ਚੇਤੇ ॥ **ਕਠੈਨੀ**=ਔਖੀ ਹੈ॥ **ਅਨਦਿਨੁ**=ਰਾਤ ਦਿਨ ॥ **ਜੰਤੈਨੀ**=ਵਜੰਤ੍ਰੀ (ਵਜੌਣ ਵਾਲਾ) ਹੈਂ ॥ **ਬੁਲੈਨੀ**=ਬੋਲਦੇ ਹਾਂ ॥ ਅਨਦ ਮੂਲੁ:-**ਅਨਦ ਮੂਲੁ**=ਅਨੰਦਾਂ ਦਾ ਮੁੱਢ ॥ **ਪੁਰਖੋਤਮੁ**=ਉਤਮ ਪੁਰਖ ਵਾਹਿਗੁਰੂ ॥ **ਕਾਣਿ**=ਖੁਸ਼ਾਮਤ ॥ **ਛੰਦੇ**=ਤਰਲੇ, ਮੁਲਾਹਜੇ ॥ **ਚੂਕੇ**=ਦੂਰ ਹੋ ਗਏ ॥ **ਬਧਿਕ**=ਸ਼ਿਕਾਰੀ, ਬੱਝੇ ਹੋਏ ॥ **ਤ੍ਰਿਸਨਾ ਜਲਤ**=ਤ੍ਰਿਸ਼ਨਾ ਦੀ ਅੱਗ ਵਿਚ ਸੜਦੇ ॥ **ਕਿਰਤ**=ਕੀਤੇ ਕਰਮਾਂ ਦੇ ॥ **ਬਾਧੇ**=ਅਧੀਨ ਹੋਏ ਹੋਏ॥ **ਰਹੰਦੇ**=ਰਹਿੰਦੇ ਹਨ ॥

## ੮੦੧

**ਪੜਤਾਲ**=ਗਾਉਣ ਲੱਗਿਆਂ ਤਾਲ ਨੂੰ ਮੁੜ ੨ ਪਰਤਾਉਣਾ ॥ ਬੋਲਹੁ ਭਈਆ:-**ਪਤਿਤ**=ਪਾਪੀਆਂ ਨੂੰ ॥ **ਪਾਵਨੋ**=ਪਵਿੱਤਰ ਕਰਨ ਵਾਲਾ ॥ **ਭਰਿ ਪੁਰੇ**=ਪਰੀ ਪੂਰਨ ਭਰਪੂਰ ਹੈ ॥ **ਭੇਟਿਆ**=ਮਿਲਿਆ ਹੈ ॥ **ਜਾਤਾ**=ਯਾਤਰਾ ਗੁਰਾਂ ਪਾਸ ਜਾਣ ਦੀ॥ **ਬਿਨਸਿ ਬਿਨਾਸਾ**=ਨਾਸ ਹੋ ਕੇ ਦੂਰ ਹੋ ਗਿਆ ॥ **ਪਾਸੀ**=ਨਾਲ । **ਪਗਿ**=ਪੈਰੀਂ ਲਾਵਣਾ ਕਰੋ ॥ ਮ: ੫ ॥ ਨਦਰੀ ਆਵੈ:-**ਨਦਰੀ ਆਵੈ**=ਜੋ ਪ੍ਰਪੰਚ ਦਿਸ ਰਿਹਾ ਹੈ॥ **ਅੰਚਲਿ**=ਲੜ ਨਾਲ ॥ **ਬੋਹਿਥੁ**=ਜਹਾਜ਼

ਰੂਪ ॥ **ਪਵਨ ਝੁਲਾਰੇ**=ਹਵਾ ਵਾਂਗੂੰ ਹਲੂੰਣੇ ॥ **ਹਰਖ**=ਖੁਸੀ ॥ **ਵੇੜੁ**=ਘੇਰਾ, ਵਲਾਵਾਂ ॥ **ਭੁਇਅੰਗਾ**=ਸੱਪ ਨੇ ॥ **ਪਚੇ**=ਸੜ ਜਾਂਦਾ ਹੈ ॥ **ਦੀਪਕ**=ਦੀਵੇ ਨੂੰ ॥ **ਦਸਾਇਆ**=ਪੁੱਛਿਆ ਹੈ ॥ **ਉਪਾਇਆ**=ਕਿਸੇ ਉਪਾ (ਯਤਨ) ਨਾਲ ॥ **ਹਰਿ ਕਾ ਮੰਦਰੁ**=ਸਰੀਰ ॥ **ਬਿਸਮਾਦੁ**=ਅਸਚਰਜ, (ਅਨੰਦ) ਹੁੰਦਾ ਹੈ ॥ ਸਰਬ ਕਲਿਆਣ:-**ਕਲਿਆਨ**=ਸੁਖ ਅਨੰਦ ॥ **ਅਭੇਵ**=ਭੇਦ ਰਹਿਤ ਵਾਹਿਗੁਰੂ ਨੂੰ ॥ **ਦੁਰਤੁ**=ਪਾਪ ॥ **ਪਰਸਾਦਿ**=ਕ੍ਰਿਪਾ ਨਾਲ ॥ **ਵੂਠੇ**=ਵਸੇ ॥ **ਤੂਠੇ**=ਪਰਸੰਨ ਹੋਏ ਤੇ ॥

## ੮੦੨

॥ ੨ ॥ **ਭੀੜ**=ਅਪਦਾ, ਦੁੱਖ ॥ **ਮੁਹਤਾਜ**=ਮੁਥਾਜ ॥ **ਦੁਰਮਤਿ**=ਖੋਟੀ, ਭੈੜੀ ਬੁਧੀ ॥ **ਮੰਤ**=ਜਾਪ ॥ **ਯਾਨੜੀਏ**=ਛੰਦ ਦੀ ਜਾਤ ਤਥਾ ਜਾਨੀਅੜਾ ਵਾਲੇ ਸ਼ਬਦ ਦੀ ਧਾਰਨਾਂ ਤੇ ਗਾਉਂਣਾ ॥ ਮੈ ਮਨਿ ਤੇਰੀ:-**ਸਰਬ ਕਲਾ**=ਸਾਰੀਆਂ ਸ਼ਕਤੀਆਂ ਕਰਕੇ ॥ **ਸਫਲ ਮੂਰਤਿ**=ਸਫਲ ਦਰਸ਼ਨ ਵਾਲਾ ॥ **ਕਰਮਿ**=ਭਾਗ ਹੋਣ ਤਾਂ ॥ **ਕਾਢੀਅਹਿ**=ਆਖੀਦੇ ਹਨ ॥ **ਚੂਕੈ**=ਮਿਟੇ ॥ **ਕਾਣੇ**=ਮੁਥਾਜੀ ॥ **ਬਿਨਸਹਿ**=ਦੂਰ ਹੋ ਗਏ ॥ **ਘਨੇਰੇ**=ਬਹੁਤੇ ॥ **ਪਾਹਨ**=ਪੱਥਰ, ਕਠੋਰ ਚਿਤ ॥ ਦਿਖੈ ਬਨੁ ਫੀਕਾ:-**ਬਿਖੈ ਬਨੁ**=ਵਿਸੇ ਰੂਪ ਜਲ ਨੂੰ ॥ **ਮਹਾ ਰਸੁ**=ਅੰਮ੍ਰਿਤ ਰੂਪ ।

## ੮੦੩

**ਬੂਡਿ**=ਡੁੱਬ ॥ **ਮਹਤੁ**=ਵਡਿਆਈ ॥ **ਸਕਤਿ**=ਸਮਰੱਥਾ ॥ **ਥੀਓ**=ਹੋਵੇ ॥ **ਹਰਿ ਚੰਦਉਰੀ**=ਗੰਧਰਬਾ ਨਗਰੀ, ਧੋਖਾ ਦੇਣ ਵਾਲਾ ਨਜ਼ਾਰਾ ॥ **ਮ੍ਰਿਗ ਤ੍ਰਿਸ਼ਨਾ**=ਹਰਨ ਦੀ ਪਿਆਸ । ਰੇਤ ਉਤੇ ਸੂਰਜ ਦੀਆ ਕਿਰਨਾਂ ਦੇ ਪੈਣ ਨਾਲ ਜੋ ਪਾਣੀ ਭਾਸਦਾ ਹੈ ਹਰਨ ਉਸ ਵਲ ਦੌੜਦਾ ਹੈ ਪਰ ਨਿਰਾਰਥ ॥ **ਦ੍ਰੁਮ ਛਾਇਆ**=ਬ੍ਰਿਛ ਦਾ ਪਰਛਾਵਾਂ (ਏਨ੍ਹਾ ਦੀ ਤਰ੍ਹਾਂ ਮਾਇਆ ਨਾਸਵੰਤ ਹੈ) ॥ **ਮਾਤੇ**=ਮਸਤ ਹਨ ॥ **ਬਿਛੋਹੁ**=ਵਿਛੋੜਾ ॥ **ਦ੍ਰਿਸਟਿ ਧਾਰਿ**=ਕ੍ਰਿਪਾ ਦ੍ਰਿਸ਼ਟੀ ਕਰਕੇ ॥ **ਬੇਧਿਆ**=ਵਿੰਨਿਆ ਗਿਆ ਹੈ (ਗੁਰ ਉਪਦੇਸ਼ ਵਿਚ) ॥ ਏਕ ਰੂਪ:- **ਸਗਲੋ**=ਸਰਬ ॥ **ਤਤ**=ਉਥੇ ਹੀ ॥ **ਦ੍ਰਿਸ਼ਟਾਏ**=ਨਜ਼ਰੀ ਆਉਂਦਾ ਹੈ ॥ **ਨਿਰਗੁਨ**=ਨਿਰਗੁਣ ਰੂਪ ਹੋਕੇ

ਇਕ ਰੰਗ ਵਿਚ ਵਰਤ ਰਿਹਾ ਹੈ ॥ **ਤਰੰਗਾ**=ਲਹਿਰਾਂ ਹੈ ॥ **ਦੇਵਾ**=ਠਾਕਰ । **ਜੁਗਤਾ**=ਜੁੜਨ ਵਾਲਾ ਹੈ ॥ ਆਪਿ ਉਪਾਵਨ:-**ਉਪਾਵਨ**=ਪੈਦਾ ਕਰਨ ਵਾਲਾ ਹੈ ॥ **ਸਧਰਨਾ**=ਆਸਰਾ ਦੇਣ ਵਾਲਾ ॥ **ਬਿਭਉ**=ਰਿਧੀਆਂ ਸਿਧੀਆਂ ਬਿਭੂਤੀਆਂ (ਐਸ਼ਵਰਜ, ਪਰਤਾਪ) ਵਾਲਾ ਹੈ ॥ **ਜਰਨਾ**=ਉਨ੍ਹਾਂ ਨੂੰ ਸਹਾਰਨ ਵਾਲਾ ਭਾਵ ਨਿਰ ਅਭਿਮਾਨ ਹੈ ॥ **ਮਸਟਿ**=ਚੁਪ ਹੈ ॥ **ਬੁਲਨਾ**=ਬੋਲਣ ਵਾਲਾ ਹੈ ॥ **ਅਲਿਪਨਾਂ**=ਨਿਰਲੇਪ ਹੈ ॥ **ਅਵਿਗਤੁ**=ਸੰਸਾਰ ਦੀ ਰੀਤੀ ਤੋਂ ਰਹਿਤ ਹੈ ॥ **ਰਚਨਾ**=ਮਿਲ ਰਿਹਾ ਹੈ ॥ **ਜਚਨਾ**=ਮੰਗਤੇ ਹਨ ॥ ੭ ॥ **ਚਿਤਾਰੇ**=ਯਾਦ ਕਰਕੇ ॥

## ੮੦੪

**ਫੁਨਿ**=ਫੇਰ ॥ **ਆਸ੍ਰਮੁ**=ਆਸਰਾ, ਬਿਸ੍ਰਾਮ ॥ ੮ ॥ **ਅਰਪਉ**=ਭੇਟਾ ਕਰਾਂ ॥ **ਮਾਗਨਿ**=ਮੰਗਣ ॥ **ਪੇਖਤ**=ਵੇਖਦਿਆਂ ਹੀ ॥ **ਆਗਨਿ**=ਹਿਰਦੇ ਰੂਪ ਵੇਹੜੇ ਵਿਚ ॥ **ਉਧਾਰਉ**=ਪਾਰ ਕਰੋ ॥ ੯ ॥ **ਸੁਤ**=ਪੁਤਰ ॥ **ਵਿਆਪੇ**=ਲੱਗਦਾ ਹੈ ॥ **ਤ੍ਰਿਖਾ**=ਪਿਆਸ ॥ ੧੦ ॥ **ਕਿਲ ਬਿਖ**=ਪਾਪ ॥ **ਲੋਕਾ ਚਾਰੁ**=ਦਿਖਲਾਵੇ ਮਾਤਰ ਹਨ ॥ ਗੁਰ ਕਾ ਸਬਦ:-**ਚੀਨਾ**=ਜਾਣਿਆ ਹੈ ॥ **ਆਸੀਨਾ**=ਆਸਾ, ਇਸਥਿਤ ਹੋਇ ॥ **ਅੰਧ ਕੂਪ**=ਅੰਨ੍ਹੇ ਖੂਹ (ਸੰਸਾਰ) ॥ **ਕਰੁ ਗਹਿ**=ਹਥ ਫੜ ਕੇ ॥ **ਲੀਨਾ**=ਆਪਣਾ ਕਰ ਲਿਆ ਹੈ ॥ **ਪ੍ਰਗਟੀਨਾ**=ਪ੍ਰਗਟ ਹੋਇਆ ॥ **ਊਨ**=ਊਣੇ, ਖਾਲੀ ॥ **ਪੂਰੀਨਾ**=ਪੂਰੇ ਕਰ ਦਿਤਾ ਹੈ ॥ **ਜਲਿ**=ਸੜਕੇ ॥ **ਖੀਨਾ**=ਨਾਸ ਹੋ ਗਏ ਹਨ ॥ **ਪ੍ਰਸੀਨਾ**=ਪ੍ਰਸੰਨ ॥

## ੮੦੫

॥ ੧੨ ॥ **ਜਲਨਿ**=ਸੜਕਨ, ਤਪਤ ॥ **ਭਨਤਿ**=ਕਹਿੰਦੇ ਹਨ ॥ ੧੩ ॥ **ਬਿਹੂਨਾ**=ਬਿਨਾ, ਖਾਲੀ ਹਾਂ ॥ **ਵਛਲ**=ਪਿਆਰੇ ॥ **ਪਤਿਤ ਪਾਵਨ**=ਪਾਪੀਆਂ ਨੂੰ ਪਵਿਤਰ ਕਰਨ ਵਾਲਾ ॥ **ਬਿਰਦੁ**=ਸੁਭਾਵ, ਧਰਮ ॥ **ਬੇਦਿ**=ਵੇਦਾਂ ਵਿਚ ॥ **ਲੇਖਿਆ**=ਲਿਖਿਆ ਹੈ ॥ **ਪਲਾਇਣ**=ਭੱਜ ਜਾਂਦੇ ਹਨ ॥ ੧੪ ॥ **ਨਿਧਾਨ**=ਖਜ਼ਾਨਾ ॥ ੧੫ ॥ **ਸੰਘਾਰੈ**=ਮਾਰੇਗਾ, ਨਾਸ ਕਰੇਗਾ ॥ **ਮੂੜੇ**=ਹੇ ਮੂਰਖ ॥ **ਬੇਹਾਲ**=ਬੁਰਾ ਹਾਲ ਹੋਵੇਗਾ ॥ **ਬਿਨਸਿ**=ਨਾਸ ਹੋ ਜਾਏਂਗਾ ॥

**ਅੰਧ ਕੂਪ**=ਅੰਨ੍ਹੇ ਖੂਹ ਵਿਚ ॥ **ਪਟਲਿ**=ਪੜਦੇ ਕਰਕੇ ॥ ਮਾਤ ਪਿਤਾ:-**ਸੁਤ**=ਪੁਤਰ ॥ **ਘਣੇ**=ਬਹੁਤੇ ॥ **ਗੁਣਾ**=ਗੁਣ ॥ **ਸਰੰਜਾਮ**=ਉਪਾਵ, ਉਦਮ ॥

## ੮੦੬

**ਅਰਥ**=ਧਨ, ਪਦਾਰਥ ॥ **ਕਾਮ**=ਕਾਮਨਾ (ਇਛਿਆ) ॥ **ਮੋਖ**=ਮੁਕਤੀ ॥ **ਆਨਿਆ**=ਲਿਆਂਦਾ ॥੧੭॥ **ਸਾਕਤ**=ਬੇ ਮੁਖ ॥ **ਥੀਵੇ**=ਹੁੰਦਾ ਹੈ ॥ **ਪਚਹਿ**=ਸੜਦੇ ਹਨ ॥ **ਮਿਰਤਕ**=ਮੌਤ ਦੀ ॥ **ਗਲੈ**=ਗਲ ਵਿਚ ॥ **ਸਿਰਿ ਪੈਰੇ**=ਸਿਰ ਤੋਂ ਪੈਰਾਂ ਤਕ ॥੧੮॥ **ਸੰਜੋਗ**=ਸਬੰਧ ਕਰਕੇ ॥ **ਬੇਰੇ**=ਵੇਲੇ ॥ **ਕਾਹੂ**=ਕਿਸੇ ॥੨੦॥ **ਅਨਹਦ**=ਇਕ ਰਸ ॥ **ਤੂਰੇ**=ਵਾਜੇ ॥ **ਕਿਲਵਿਖ**=ਪਾਪ ॥ ਮਮਤਾ ਮੋਹ:-**ਮਮਤਾ**=ਅਪਣੱਤ ਦੇ ॥ **ਧ੍ਰੋਹ**=ਛਲ ਆਦਿਕ ਦੇ ॥ **ਮਦਿ**=ਹੰਕਾਰ ਵਿਚ ॥ **ਮਾਤਾ**=ਮਸਤ ਹੈ ॥ **ਬਿਕਰਾਲ**=ਭਿਆਨਕ ਰੂਪ ਹੋ ਰਿਹਾ ਹੈ ॥ **ਛਿਜਤ**=ਘਟਦੀ ਜਾਂਦੀ ਹੈ ॥ **ਅਉਧ**=ਉਮਰ ॥ **ਦੀਨ**=ਗਰੀਬਾਂ ਤੇ ॥ **ਬਿਖਮ**=ਕਠਨ ਹੈ ॥ **ਸਾਗਰੁ**=ਸਮੁੰਦਰ ॥ **ਰਵਾਲਾ**=ਚਰਨ ਧੂੜੀ ਨਾਲ ॥ ਸਗਲ ਅਨੰਦ:-ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਤਾਪ ਉਤਰ ਜਾਣ ਤੇ ਉਚਾਰਨ ਕੀਤਾ:-**ਬਿਰਦੁ**=ਧਰਮ, (ਦੀਨ ਰਖਯੱਕ) ॥ **ਸਮ੍ਹਾਰਿਆ**=ਪਾਲਿਆ ਹੈ ॥ **ਬਿਗਸੈ**=ਅਨੰਦ ਹੋਏ ॥

## ੮੦੭

**ਕਲਿਆਣ**=ਮੁਕਤੀ ॥ **ਵਣ**=ਜੰਗਲ ॥ **ਤ੍ਰਿਣ**=ਤੀਲੇ ਘਾਹ ਆਦਿਕ ॥ **ਤ੍ਰਿਭਵਣ**=ਤਿਰਲੋਕੀ ॥ **ਸਾਧਾਰਿਆ**=ਸਹਿਤ ਆਸਰੇ ਕੀਤੇ ਹਨ ॥ **ਪੂਜਾਰਿਆ**=ਪੁਜਾਈ ਹੈ ॥੨੩॥ **ਕਾਲੁ**=ਸਮਾਂ ॥ **ਭਜੀਐ**=ਸਿਮਰੀਏ ॥ **ਜਾਚੈ**=ਮੰਗਦਾ ਹੈ ॥ **ਰਵਾਲ**=ਚਰਨ ਧੂੜ ॥੨੪॥ **ਸਿੰਚਹੁ**=ਸੰਗ੍ਰਹ ਕਰੋ ॥ **ਗਾਮ**=ਗਾਵੇ ॥ ਸਤਿਗੁਰ ਕਰ:-ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵਡਾਲੀ ਤੋਂ ਵਾਪਸ ਅੰਮ੍ਰਿਤਸਰ ਆਉਣ ਪਰ ਇਹ ਸ਼ਬਦ ਉਚਾਰਨ ਕੀਤਾ:-**ਅਸਥਿਰ**=ਅਟੱਲ ॥ **ਇਨ ਗ੍ਰਿਹਨ ਕੀ**=ਏਹਨਾਂ ਅੰਮ੍ਰਿਤਸਰ ਵਾਲੇ ਘਰਾਂ ਦੀ ॥ **ਆਗੈ**=ਪਹਿਲਾਂ ਹੀ ॥ **ਸਬਦੁ**=ਹੁਕਮ ॥ **ਅਖੰਡ**=ਅਮਿੱਟ ਹਨ ॥੨੭॥ ਸ੍ਰੀ ਹਰਿਗੋਬਿੰਦ ਜੀ ਦਾ ਤਾਪ

ਉਤਰ ਜਾਣ ਤੇ ਵਾਹਿਗੁਰੂ ਦੇ ਧੰਨਵਾਨ ਵਜੋਂ ਉਚਾਰਨ ਕੀਤਾ:-**ਬਿਨਸੈ**= ਦੂਰ ਹੋ ਗਏ ॥ **ਮੰਡਲੀ**=ਸਿਖ ਸੰਗਤਾਂ ॥ **ਅਵਖਦ**=ਦਵਾਈ ॥ **ਜੋਗ**= ਸਮਰਥ ਹੈ ਦੁਖ ਦੂਰ ਕਰਨ ਦੇ ॥ **ਘਰ ਦੇਸ**=ਅੰਮ੍ਰਿਤਸਰ ਵਿਚ । **ਸੰਜੋਗ**= ਸਮਾਂ ਹੈ ॥ **ਬਿਓਗੁ**=ਵਿਛੋੜੇ ਦੇ ਦੁਖ ॥ ਕਾਹੂ ਸੰਗਿ ਨ:-**ਕਾਹੂ**=ਕਿਸੇ ਦਾ ॥ **ਜੰਜਾਲ**=ਬੰਧਨ ਰੂਪ ਹੈ ॥ **ਛਤ੍ਰਪਤਿ**=ਚਕ੍ਰ ਵਰਤੀ ਰਾਜੇ॥ **ਸੰਤਨ ਕੇ ਖਿਆਲ**=ਸੰਤਾਂ ਦੇ ਵਿਚਾਰ ਵਿਚ ਵਾ-ਜਿੰਨਾਂ ਨੇ ਸੰਤਾਂ ਨਾਲ ਵੈਰ ਕਰਨ ਦਾ ਖਿਆਲ ਕੀਤਾ। **ਅਹੰ ਬੁਧਿ ਕਉ**=ਹੰਕਾਰ ਵਾਲੀ ਬੁਧੀ ਨੇ॥ **ਬਿਨਸਨਾ**=ਨਾਸ ਹੋਣਾ ਹੈ ॥ **ਧੁਰ**=ਆਦਿ (ਮੁਢ) ਦੀ। **ਢਾਲ**=ਮਰਯਾਦਾ ਹੈ ॥ **ਬਿਖਿਆ ਬਿਕਰਾਲ**= ਖੋਟੇ ਕੰਮਾਂ ਵਿਚ ਵਿਕਰਾਲ ਹੋਏ ਹੋਏ ਹਨ (ਜੇਹੜੇ)॥ **ਸਹਜ ਸਮਾਧਿ**=ਨਿਰਯਤਨ ਸਮਾਧੀ, ਜੋ ਸੁਤੇ ਸਿਧ ਹੀ ਲਗ ਜਾਵੇ ॥

## ੮੦੮

॥੨੯। **ਚੀਨ**=ਜਾਣਿਆ ਹੈ॥ **ਲੋਚਹਿ**=ਚਾਹੁੰਦੇ ਹਨ॥ **ਥੀਆ**= ਹੋਇਆ॥ **ਅੰਗੁ**=ਪੱਖੀ ॥ ਮ੍ਰਿਤ ਮੰਡਲ ਜਗੁ:-**ਮ੍ਰਿਤ ਮੰਡਲ**=ਮਾਤ ਲੋਕ ॥ **ਬਾਲੂ**=ਰੇਤ ਦਾ ॥ **ਬਾਰ**=ਪਾਣੀ ਵਿਚ ਜਾਂ ਘਰ ਬਾਹਰ ॥ **ਬਿਨਸਤ**= ਨਾਸ ਹੁੰਦਿਆਂ॥ **ਬਾਰ**=ਦੇਰੀ॥ **ਕਾਗਦ**=ਕਾਗਜ॥ **ਬੂੰਦਾਰ**=ਪਾਣੀ ਦੀਆਂ ਬੂੰਦਾਂ ਨਾਲ (ਗਲ ਜਾਂਦਾ ਹੈ)॥ **ਮਨਸਾ**=ਬੁੱਧੀ॥ **ਸਤਿ**=ਸਚੀ ਗਲ, ਨਿਸਚੇ ਕਰ ਕੇ॥ **ਗਿਰਹੀ**=ਗ੍ਰਿਹਸਤੀ ॥ **ਦ੍ਰਿਸਟਿਮਾਨ**=ਨਜ਼ਰ ਔਂਦਾ ਪ੍ਰਪੰਚ ॥ **ਪਸਾਰਿ**= ਖੋਲ੍ਹ ਕੇ॥ **ਹਰਿ ਦੁਆਰਿ**=ਹਰੀ ਦੀ ਦਰਗਾਹ ਵਿਚ॥ **ਮੁਰਾਰਿ**=ਹੇ ਵਾਹਿਗੁਰੂ॥ ਲੋਕਨ ਕੀਆ:-**ਬੈਸੰਤਰਿ**=ਅੱਗ ਵਿਚ ॥ **ਪਾਗਉ**=ਪਾਵੇ ॥ **ਕਰਾਗਉ**= ਕਰੇ ॥ **ਬਾਸਨਾ**=ਵਾਸ਼ਨਾ ਵਿਚ॥ **ਹੋਮਾਗਉ**=ਹੋਮ ਕਰ (ਸਾੜ) ਦਿਆਂ ਗਿਆਨ ਅਗਨੀ ਵਿਚ ਜੀਵਤ ਭਾਵ ਨੂੰ ॥ **ਅਰਥ ਆਨ**=ਹੋਰ ਪਦਾਰਥ ॥ **ਪ੍ਰਿਅ**= ਪਤੀ॥ **ਸੋਹਾਗਉ**=ਸੁਖ ਤੋਂ ॥ **ਪੰਚ**=ਪੰਜ ਕਾਮ ਕ੍ਰੋਧ ਆਦਿਕ ॥ **ਦੋਖ**= ਦ੍ਵੈਖ, ਬੁਰਿਆਈਆਂ ॥ **ਰਾਗਉ**=ਪ੍ਰੇਮ ॥ **ਨਿਸਿ**=ਰਾਤ ॥ **ਬਾਸੁਰ**=ਦਿਨ ॥ **ਸੋਹਾਗਨਿ**=ਪਤੀ ਵਾਲੇ ਮਹਾਤਮਾਂ ਜਨਾਂ ਦੀ॥ **ਸੀਤਲਾਗਉ**=ਸ਼ਾਂਤ ਹੋ ਗਿਆ ॥

ਲਾਲ ਰੰਗੁ:-**ਲਾਲ ਰੰਗੁ**=ਸੱਚਾ ਰੰਗ ॥ **ਦਾਗਾ**=ਕਲੰਕ, ਪਾਪ ॥ **ਸਹਜਿ ਸਮਾਨਾ ਭੀਤਰੇ**=ਸੁਭਾਵਕ ਹੀ ਤੇਰੇ ਅੰਦਰ (ਵਾਹਿਗੁਰੂ) ਸਮਾ ਗਿਆ ਹੈ ॥ **ਜਰਾ**=ਬੁਢਾਪਾ ॥ **ਮਰਾ**=ਮੌਤ ॥ **ਆਘਾਨਿਆ**=ਤ੍ਰਿਪਤ ਹੋਏ ॥ **ਅਮਰ**=ਮਰਨ ਜਨਮ ਤੋਂ ਰਹਿਤ ॥ **ਅਮੋਲਾ**=ਅਮੋਲਕ ਹੈ ॥ **ਕਿਆ ਕਹਿ ਮੁਖਿ ਬੋਲਾ**=ਕੀ ਆਖ ਕੇ ਮੂੰਹੋਂ ਸੁਣਾਵਾਂ ॥

## ੮੦੯

**ਗੁਣ ਨਿਧਿ**=ਗੁਣਾਂ ਦਾ ਸਮੁੰਦਰ ਹੈ ॥ ਰਾਖਹੁ ਅਪਨੀ:-**ਧਾਰੇ**=ਕਰ ਕੇ ॥ **ਮੂਰਖਾਰੇ**=ਮੂਰਖ ਹਾਂ ॥ **ਅਸੰਖ**=ਅਣਗਿਣਤ ॥ **ਨੀਤਿ**=ਸਦਾ ਹੀ ॥ **ਦਾਤਾਰੇ**=ਦਾਤੇ ਹੋ ॥ **ਦਾਸੀ ਸੰਗਤਿ**=ਦਾਸੀ ਜੋ ਮਾਇਆ ਹੈ, ਓਸਦੀ ਸੰਗਤ ਕਰਦੇ ਹਾਂ॥ **ਪ੍ਰਭੂ ਤਿਆਗਿ**=ਪ੍ਰਭੂ ਨੂੰ ਤਿਆਗ ਕਰ ਕੇ ॥ **ਅਕਿਰਤਘਨਾਰੇ**=ਕੀਤੇ ਨੂੰ ਨਾ ਜਾਨਣ ਵਾਲੇ (ਨਾ-ਸ਼ੁਕਰੇ) ਹਾਂ ॥ **ਦਾਨ**=ਦਿਤੇ ਪਦਾਰਥਾਂ ਨਾਲ ॥ **ਖੁਸਮਾਰੇ**=(ਦਾਨ ਦੇ ਦੇਣ ਵਾਲਾ) ਮਾਲਕ ॥ **ਭਵ**=ਜਨਮ ਮਰਨ ॥ ੩੪ ॥ **ਘਨਾ**=ਬਹੁਤਾ ॥ **ਕਾਇ**=ਕਿਸਨੂੰ ॥ **ਹਮਾ**=ਸਾਡੇ ਵਿਚ ॥ **ਚਾਰਾ**=ਜੋਰ ॥ **ਨੀਧਰਿਆ**=ਨਿਆਸਰਿਆਂ ਨੂੰ ॥ **ਮਨਿ ਲੇਤਾ**=ਜੇਹੜਾ ਮੰਨ ਲੈਂਦਾ ਹੈ ॥ **ਜੁਗਤਾ**=ਰਚਨਾਂ (ਜੁਗਤੀਆਂ) ਹੈਨ ॥ **ਪਖਾਰਉ**=ਧੋਵਾਂ ॥ ਮਿਰਤੁ ਹਸੈ:-**ਮਿਰਤੁ**=ਮੌਤ ॥ **ਬਾਦ**=ਝਗੜੇ ॥ **ਸਾਦ**=ਸਵਾਦਾ ਵਿਚ ॥ **ਕਾਹੇ**=ਕਿੱਧਰ ॥ **ਕਸੁੰਭਾ**=ਵਿਸੇ ਰੂਪੀ ਝੂਠਾ ਰੰਗ ॥ **ਦਰਬੁ**=ਧਨ ਇਕੱਠਾ ॥ **ਸ੍ਰਮੁ**=ਕਸ਼ਟ ਸਹਾਰਦਾ ਹੈ ॥ **ਬੈਰ ਬਿਰੋਧੀ**=(ਉਹ ਸਨਬੰਧੀ) ਵੈਰੀ ਹੋ ਜਾਂਦੇ ਹਨ ਅਰ ਦੁਖ ਕਰਦੇ ਰਨ ॥ **ਕਰੋਧੀ**=ਕਰੋਧ ਕਰ ਕੇ ॥ **ਰੇਨੁ**=ਚਰਣ ਧੂੜ ॥ **ਮਸਤਕਿ**=ਮਥੇ ਦੇ ॥ **ਕਰਮਾ**=ਸ੍ਰੇਸ਼ਟ ਕਰਮਾਂ ਦਾ ਲੇਖ ਹੈ ॥ ਪਿੰਗੁਲ ਪਰਬਤ:-**ਪਿੰਗੁਲ**=ਲੂਹਲਾ ਸਾਧਨਾ ਰਹਿਤਾ॥**ਪਰਬਤ**=ਅਗਿਆਨ ਦਾ ਪਹਾੜ॥**ਪਾਰਿ ਪਰੇ**=ਚੜ੍ਹ ਜਾਵੇ ॥**ਖਲ**=ਮੂਰਖ ॥ **ਚਤੁਰ**=ਸਿਆਣਾ ਚਾਰ ਵੇਦਾਂ॥**ਬਕੀਤਾ**=ਵਕਤਾ, ਬੋਲਣ ਵਾਲਾ॥**ਅੰਧੁਲੇ**=ਅੰਨ੍ਹੇ ਅਗਿਆਨੀਨੂੰ॥**ਤ੍ਰਿਭਵਣ**=ਤ੍ਰਿਲੋਕੀ॥**ਸੂਝਿਆ**=ਦਿਸਿਆ,ਸਮਝ ਵਿਚ ਆਗਿਆ॥ **ਭੇਟਿ**=ਮਿਲਕੇ ॥ **ਕੋਟਿ**=ਕ੍ਰੋੜਾਂ ॥ **ਅਘ**=ਪਾਪ ॥ **ਹਰੇ**=ਦੂਰ ਹੋਏ ॥ **ਮੈਲ**=

ਰੂਪ ॥ **ਕੀਟਿ**=ਕੀੜੀ ਵੀਚਾਰ ਬਿਰਤੀ ਨੇ ॥ **ਹਸਤੀ**=ਹਾਥੀ, ਹੰਕਾਰ ਨੂੰ ॥

## ੮੧੦

**ਅਭੈ**=ਨਿਰਭੈਤਾ ਦਾ ॥ **ਸਿੰਘੁ**=ਹੰਕਾਰ ਰੂਪੀ ਸੇਰ ॥ **ਬਿਲਾਈ**= ਨਮਰਤਾ ਰੂਪ ਬਿੱਲੀ ॥ **ਤ੍ਰਿਣੁ**=ਤੀਲੇ ਜੀਵ ਨੂੰ ॥ **ਮੇਰੁ**=ਪਹਾੜ (ਕਰਕੇ) ਈਸ਼੍ਰ ॥ **ਦਿਖੀਤਾ**=ਵਖਾਇਆ ॥ **ਸ੍ਰਮੁ**=ਕਸ਼ਟ ਸਹਾਰਦੇ ਸਨ ॥ **ਦਮ ਆਢ** =ਅੱਧੀ ਕੌਡੀ ਨੂੰ ॥ **ਗਨੀ**=ਧਨੀਆਂ ਵਿਚੋਂ ॥ **ਧਨੀਤਾ**=ਧਨ ਵਾਲੇ ਆਤਮ ਧਨੀ ਤ =ਗੁਣਾਂ ਵਾਲੇ ਹਨ ॥ **ਦਰਸ ਰੀਤਾ**=ਦਰਸ਼ਨਾਂ ਤੋਂ ਖਾਲੀ ਹਾਂ ॥

ਅਹੰਬੁਧਿ ਪਰਬਾਦ:–**ਅਹੰਬੁਧਿ**=ਹੰਕਾਰ ਵਾਲੀ ਬੁਧੀ ਕਰਕੇ ॥ **ਪਰਬਾਦ**=ਦੂਜਿਆ ਨਾਲ ਝਗੜੇ ਕਰਦਾ ਹੈ ॥ **ਨੀਤ**=ਸਦਾ ਹੀ ॥ **ਸਾਦਿ**=ਸਵਾਦਾਂ ਵਿਚ ॥ **ਲਪਟਿ ਕਪਟਿ**=ਇਹ ਕਪਟੀ ਲਪਟ (ਲੁਭਾਇਮਾਨ) ਹੋ ਰਿਹਾ ਹੈ ॥ **ਗ੍ਰਿਹਿ**=ਘਰ ਦੇ (ਧੰਧਿਆਂ ਵਿਚ) ॥ **ਬੇਧਿਆ**=ਵਿੰਨ੍ਹਿਆ (ਫਸਿਆ) ਹੋਇਆ ॥ **ਮਿਥਿਆ ਬਿਖਿਆਦਿ**=ਨਾਸਵੰਤ ਵਿਸੇ ਆਦਿਕਾਂ ਵਿਚ ॥ **ਪੇਖੀ**=ਸ੍ਰਿਸ਼ਟੀ ਵੇਖੀ ਹੈ **ਨੇਤ੍ਰ ਮਹਿ**=ਗਿਆਨ ਵੈਰਾਗ ਰੂਪੀ ਅਖਾਂ ਨਾਲ ॥ **ਪਰਸਾਦਿ**=ਕ੍ਰਿਪਾ ਨਾਲ **ਮਿਲਖ**=ਜਾਗੀਰ ॥ **ਬਾਦਿ**=ਬੇ ਅਰਥ ਹਨ ॥ **ਕਾਪਰ**=ਕਪੜੇ ॥ **ਭੋਗਾਦਿ** =ਭੋਗ ਭੋਗਣੇ ਆਦਿਕ ॥ **ਮਿਲਤ**=ਮਿਲਕੇ ॥ **ਪਾਪਿਸਟ ਤਨ**=ਪਾ ਸਰੀਰ ਦੇ ॥ **ਦੁਰਗਾਦਿ**=ਦੁਰਗੰਧ, ਵਿਸਟਾ ਰੂਪ ॥ **ਫਿਰਤ ਫਿਰਤ**=੮੪ ਲ ਜੂਨਾਂ ਵਿਚ ਫਿਰਕੇ ॥ **ਭੰਗਨ**=ਨਾਸ ਹੋ ਜਾਣ ਵਾਲੀ ਹੈ ॥ **ਦੇਹਾਦਿ**=ਇਹ ਦੇ ਆਦਿਕ ॥ **ਅਉਸਰ**=ਵੇਲੇ ਤੋਂ ॥ **ਚੂਕਿਆ**=ਭੁਲਿਆ ਹੋਇਆ ॥ **ਭ੍ਰਮਾਦਿ** =ਭਰਮਦਾ ਹੈ ॥ **ਬਿਸਮਾਦ**=ਅਚਰਜ ਰੂਪ ਹੋ ਗਏ ॥ **ਨਾਦ**=ਵਾਜੇ ਵਜੇ ਹਨ

ਚਰਨ ਭਏ ਸੰਤ–**ਬੋਹਿਥਾ**=ਜਹਾਜ਼ ॥ **ਜੇਤ**=ਜਿਨਾਂ ਨਾਲ ॥ **ਉਦਿਆਨ**= ਉਜਾੜ ਰੂਪ ਸੰਸਾਰ ॥ **ਭੇਤ**=ਤਰੀਕਾ ॥ **ਹੇਤ**=ਪ੍ਰੇਮ ਕੀਤਾ ਹੈ ॥ **ਭਗੇ**=ਭਜ ਗਏ **ਸੰਗੇਤ**=ਸੰਗਤ ਕੀਤੀ ॥ **ਸਾਬਤੁ**=ਸਬੂਤ ਰਹੀ ॥ **ਪੂੰਜੀ**=ਸੁਆਸਾਂ ਦੀ ਰਾਸ **ਘਣੇ**=ਬਹੁਤ ॥ **ਗ੍ਰਿਹਿ**=ਪ੍ਰਲੋਕ (ਸਰੂਪ) ਰੂਪੀ ਘਰ ਵਿਚ ॥ **ਸੇਤ**=ਨਾਲ (ਜ ਹਨ) ॥ **ਡੋਲੇਤ**=ਡੋਲਦੇ ॥ **ਪੇਖਤ**=ਵੇਖ ਕੇ ॥ **ਨੇਤ**=ਅਖਾਂ ਨਾਲ

**ਨਾਇਕਾ**=ਮਾਲਕ ਹੈ ॥ **ਗੰਭੀਰ**=ਗੰਭੀਰਤਾ ਦੇ ॥ **ਕੇਤ**=ਕਿਨੇ ਕੁ ॥ **ਅੰਮ੍ਰਿਤ**=ਅੰਮ੍ਰਿਤ ਰੂਪ ਹਰੀ ਹਰਿ ਨਾਮ ॥ ਬਿਨ ਸਾਧੂ ਜੋ:-**ਤੇਤੋ**=ਓਨਾਂ ਹੀ ॥ **ਬਿਰਥਾਰੀ**=ਬੇਅਰਥ ਹੈ॥ **ਗਤਿ**=ਮੁਕਤੀ ॥ **ਭੇਟੇ**=ਮਿਲੇ ॥ **ਏਤ**=ਏਤਨੀ ਗਲ ॥ **ਮੋਹਿ**=ਮੈਥੋਂ ॥ **ਦ੍ਰਿੜਤਾਰੀ**=ਦ੍ਰਿੜ (ਪੱਕੀ) ਕਰਾਈ ਹੈ ॥ **ਰੇਨ**=ਚਰਨ ਧੂੜ ॥ **ਸਗਲ**=ਸਭ ਦੀ ॥ **ਅਪਧਾਰੀ**=ਆਪਣੀ ਧਾਰੀ ਹੋਈ ਹੰਗਤਾ ॥ **ਨਿੰਦ ਚਿੰਦ**=ਨਿੰਦਿਆ ਅਤੇ ਉਸਤਤੀ ॥ **ਪਰ ਦੂਖਨ**=ਹੋਰਨਾਂ ਵਿਚ ਦੂਸ਼ਨ ਕੱਢਣੇ ॥ **ਜਾਰੀ** ਸਾੜ ਦਿਤੇ ਹਨ ॥ **ਮਇਆ**=ਕ੍ਰਿਪਾ ॥ **ਦੂਰਾਰੀ**=ਦੂਰ ॥ **ਮੁਕਤੇ ਸੰਸਾਰੀ**=ਸੰਸਾਰ ਦੇ ਬੰਧਨਾਂ ਤੋਂ ਮੁਕਤ ਹੋਏ ਹਾ ॥ **ਹੀਤ ਚੀਤ**=ਚਿਤ ਦਾ ਪ੍ਰੇਮ ॥ **ਦਰਸਾਰੀ**=ਦਰਸ਼ਨ ਹੈ ॥ ਟਹਲ ਕਰਉ:-**ਪਗ**=ਪੈਰ ॥ **ਬਾਲ**=ਕੇਸਾਂ ਨਾਲ ॥ **ਮਸਤਕੁ**=ਮਥਾ (ਸੀਸ) ॥ **ਭੇਟ**=ਅਰਪਨ ਕਰ ਦਿਆਂ ॥ **ਰਸਾਲ**=ਰਸਾ ਦੇ ਘਰ, ਸੁੰਦਰ ॥ **ਜੀਓ**=ਜੀਊਂਦਾ ਹੈ ॥

## ੮੧੧

**ਨਿਸਿ**=ਰਾਤ ॥ **ਬਾਸੁਰ**=ਦਿਨ ॥ **ਪਾਲ**=ਪੱਲੇ ॥ **ਪਗਰਾਲ**=ਚਰਨ ਧੂੜੀ ਦਾ ॥ **ਉਕਤਿ**=ਬੁਧੀ ਦੀ ਚਤੁਰਾਈ ॥ **ਘਾਲ**=ਕਮਾਂਈ (ਜਪ ਤਪ ਦੀ)॥ **ਜਾਲ**=ਬੰਧਨ ॥ **ਕਰੁਣਾ ਪਤੇ**=ਹੇ ਕ੍ਰਿਪਾ ਸਰੂਪ ॥ **ਸਾਲ**=੧. ਘਰ ਹੈ, ੨. ਭਾਰੀ ਸੁਖ ॥ ੪੧ ॥ **ਬਿਨਸੈ**=ਨਾਸ ਹੋ ਜਾਂਦਾ ਹੈ ॥ **ਅਹੰਮੇਵ**=ਹੰਕਾਰ ॥ **ਕੂਰੁ**=ਸਭ ਝੂਠ ਹੈ ॥ **ਜਾਲੀ**=ਸਾੜੀ ਦਿਤੀ ਹੈ ॥ ਸਾਧ ਸੰਗਤ ਕੇ:-**ਕੈ**=ਦੇ ॥ **ਬਾਸ ਬੈ**=ਵਾਸ ਵਿਚ ॥ **ਕਲਮਲ**=ਪਾਪ ॥ **ਗਰਭਿ ਨ ਗ੍ਰਸਨਾ**=ਮਾਤਾ ਦੇ ਪੇਟ ਵਿਚ ਨਹੀਂ ਫਸੀਦਾ ॥ **ਸੂਚੀ**=ਪਵਿਤ੍ਰ ॥ **ਧ੍ਰਾਪਿਆ**=ਤ੍ਰਿਪਤ ਹੋਇਆ ॥ **ਹਸਨਾ**=ਹਸਦਾ (ਪ੍ਰਸੰਨ ਹੁੰਦਾ) ਹੈ ॥ **ਉਲਟਿ**=ਸੰਸਾਰ ਵਲੋਂ ਉਲਟ ਕੇ ॥ **ਕਮਲੁ**=ਹਿਰਦਾ ਰੂਪ ਕਮਲ ॥ **ਬਿਗਸਨਾ**=ਖਿੜ ਗਿਆ ਹੈ ॥ **ਥਾਨਿ**=ਸਰੂਪ ਵਿਚ ॥ **ਬਸਨਾ**=ਵਾਸਾ ਹੋਇਆ ਹੈ ॥ **ਭਸਨਾ**=ਭਸਮ ਹੋ ਗਏ ॥ ਪਾਣੀ ਪਖਾ:-**ਮਿਲਖ**=ਜਗੀਰਾਂ ॥ **ਸਿਕਦਾਰੀਆਂ**=ਸਰਦਾਰੀਆਂ ॥ **ਜਾਲੁ**=ਸਾੜ ॥ **ਛੋਹਰਾ**=ਦਾਸ, ਸੇਵਕ ॥

ਪਤਿ=ਚੱਕ੍ਰ ਵਰਤੀ ਰਾਜਾ॥ ਦਾਨਾ=ਅੰਨ ॥ ਨਿਧਾਨ=ਖਜ਼ਾਨਿਆਂ ਦਾ ..ਰ ਹੈ ॥ ਗ੍ਰਿਹਿ=ਘਰ ਵਿਚ ॥ ਸਾਕਤ=ਬੇਮੁਖ ਦੇ ॥ ਬਿਖੁ=ਜ਼ਹਿਰ ॥ =ਭੂਰੀ ਦਾ ਟੋਟਾ ॥ ਓਢਿ=ਪੈਹਨ ਕੇ ॥ ਸਿਰਪਾਉ=ਸਿਰੋਪਾ ॥ = =ਪਹਿਨ ਕੇ ॥ ਖੋਈ=ਗਵਾਈ ਹੈ ॥ ਇਤ=ਏਥੇ ਲੋਕ॥ ਊਤਹਿ= ..ਪਰਲੋਕ ਵਿਚ ॥

## ੮੧੨

ਭੇਟਤ=ਪਾ ਕਰਕੇ ॥ ੪੪ ॥ ਕਰ=ਹੱਥ॥ ਰੇਨੁਕਾ=ਚਰਨ ਧੂੜੀ ॥ ਬਿਨਉ=ਬੇਨਤੀ ॥ ਪਾਵ=ਪੈਰ ॥ ਅਨੁ=ਹੋਰ ॥ ਕਤਹਿ=ਕਿਤੇ ॥ ਧਾਵਉ=ਜਾਵਾਂ॥ ਅਟਲ ਬਚਨ ਸਾਧੂ:-ਅਟਲ=ਨ ਟਲਣ ਵਾਲਾ ॥ ਅਨਿਕ =ਅਨੇਕ ॥ ਸਹਸਾਇਆ=ਸੰਸਾ ॥ ਬੋਇ=ਬੀਜੇ ॥ ਅਉਸਰੁ=ਸਮਾਂ, ਮਨੁਖਾ ਜਨਮ॥ ਦੁਲਭਾਇਆ=ਦੁਰਲੱਭ ਹੈ॥ ਪਤਿਤ=ਪਾਪੀ ॥ ਪੁਨੀਤ= ਪਵਿਤ੍ਰ ॥ ਘਨੇ=ਬਹੁਤੇ॥ ਬਿਰਦਾਇਆ=ਧਰਮ ਹੈ ॥ ਪਹਰਾਇਆ= ਵਡਿਆਈ ਰੂਪ ਪੋਸਾਕ ਪਹਿਨਾਈ ਹੈ॥ ਮਾਟੀ ਤੇ ਜਿਨਿ:-ਛਿਦ੍ਰ=ਦੋਸ਼, ਪਾਪ॥ ਢਕੇ= ਗੁਪਤ ਰੱਖੇ ਹਨ ॥ ਦ੍ਰਿਸਟੇਹ=ਉਪਰੋਂ ਨਜ਼ਰ ਔਂਦਾ ਹੈ ॥ ਬਿਲਮ=ਦੇਰੀ ॥ ਪ੍ਰਪੰਚੁ=ਸੰਸਾਰ ਨੂੰ॥ ਨੇਹ=ਪ੍ਰੇਮ॥ ਜਿਨਿ=ਜਿਸ ਵਾਹਿਗੁਰੂ ਨੇ॥ ਬਰਨੇਹ= ਵਰਨਨ ਕੀਤਾ ਹੈ॥ ਸਭ ਸੰਗਿ=ਸਾਰਿਆਂ ਵਿਚ ॥ ੪੭॥ ਗੁਣ ਤਾਸ=ਗੁਣਾਂ ਦਾ ਭੰਡਾਰ ਹੈ॥ ਅਧਾਰੁ=ਆਸਰਾ॥ ਪਾਹਿ=ਪੈਕੇ॥ ਮਾਹਿ=ਵਿਚ॥

## ੮੧੩

ਨਿਧੇ=ਖਜ਼ਾਨਾ ॥ ਰਜਾਈ=ਆਗਿਆ ਵਿੱਚ ਹੈ ॥ ਗਣਤ= ਗਿਣਤੀਆਂ ॥ ਮਹਾ ਪਤਿਤ ਤੇ:-ਪਰਸਤ=ਛੂਹਨੇ ਤੇ॥ ਕੂਪ=ਖੂਹ ॥ ਗਲਤ= ਗਲ ਰਹੇ ਸਨ॥ ਪਰਾ ਪੂਰਬਲਾ=ਪਿੱਛਲੇ ਕਰਮਾਂ ਦਾ॥ ਬਸਤ=ਵੱਸ ਕਰਕੇ ॥ ਆਸਾਇ=ਆਸਾਂ॥ ਤਿਹੁ=ਤਿੰਨਾਂ ਲੋਕ ਦੇ॥ ੪੯॥ ਮਲੀਨੁ=ਮੈਲਾ ਹੈ ਪਾਪਾਂ ਕਰਕੇ॥ ਦੀਨੁ=ਗਰੀਬ ਸਰੂਪ ਕਰਕੇ ॥ ਹੀਨੁ=ਖਾਲੀ ਹੈ, ਸੁਭ ਗੁਣਾਂ ਤੋਂ ॥ ਬਿਸਰਾਨਾ=ਵਿਸਾਰਿਆ ਹੈ॥ ਬਿਗਾਨਾ=ਮੂਰਖ ॥ ਆਪੁ ਗਨੈ=ਆਪਣਾ

ਆਪ ਗਿਣਦਾ ਹੈ ॥ **ਥਾਪੈ** = ਕਰਦਾ ਹੈ ॥ **ਚਲਨੈ** = ਮਰਨ ਦਾ ॥ ਜਲੁ ਢੋਵਉ ਇਹ:- **ਕਰ ਪਗ** = ਹਥਾਂ ਨਾਲ ਪੈਰਾਂ ਨੂੰ ॥ **ਪਖਲਾਵਉ** = ਧੋਵਾਂ ॥ **ਬਾਰਿ** = ਬਲਹਾਰਨੇ ॥ **ਬੇਰੀਆ** = ਵਾਰੀ ॥ **ਪੇਖਿ** = ਵੇਖ ਕੇ ॥ **ਸੂਹਨੀ** = ਝਾੜੂ ॥ **ਬੀਜਨੁ** = ਪੱਖਾ ॥ **ਉਆ** = ਓਸ ॥ **ਬਿਖੈ** = ਵਿਸ਼ਿਆਂ ਦੀ ॥ **ਮੰਡਲੀ** = ਟੋਲੀ ॥ ੫੧ ॥ **ਸਾਗਰੁ** = ਸੰਸਾਰ ਸਮੁੰਦ੍ਰ ॥

## ੮੧੪

**ਆਖੀ** = ਉਚਾਰਨ ਕੀਤੀ ਹੈ ॥ **ਲੋਅ** = ਸੰਸਾਰ ਵਿਚ ॥ **ਸਾਗਰ ਅਗਨਿ** ਅੱਗ ਦਾ ਸਮੁੰਦਰ (ਸੰਸਾਰ) ॥ **ਸਿੰਚਿਆ** = ਤ੍ਰੌਂਕਿਆ ॥ **ਸਿਲਕ** = ਬੇੜੀ, ਫਾਹੀ ॥ ੫੨ ॥ **ਨਦਰਿ** = ਕ੍ਰਿਪਾ ਦ੍ਰਿਸ਼ਟੀ ॥ **ਅਉਖਧੁ** = ਦਵਾਈ ॥ **ਹਿਤੈ** = ਪਿਆਰਾ ਲਗੇ ॥ **ਕਿਲਵਿਖ** = ਪਾਪ ॥ **ਬਲਾਈ** = ਦੁੱਖ, ਅਵਿੱਦਿਆ ਰੂਪ ਬਲਾ ॥ ੫੩ ॥ **ਮਹਾਂ ਮੰਤ੍ਰ** = ਹਰੀ ਨਾਮ ॥ **ਭ੍ਰਾਂਤਿ** = ਭੁਲੇਖਾ ॥ **ਦਾਤਾਰੁ** = ਦਾਤਾ ਕਰਨ ਵਾਲਾ ॥ **ਨਿਧਿ ਨਿਧਾਨ** = ਨਿਧੀਆਂ ਦਾ ਖਜਾਨਾ ॥ ੫੪ ॥ **ਮਮਤਾ** = ਅਪਣੱਤ ॥ **ਥਿਤਿ** ਅਸਥਿੱਤੀ, ਟਿਕਾਓ ॥ **ਕੀਨੇ ਧਰਮਾ** = ਉਪਕਾਰ ਕੀਤਾ, ਧਰਮਾਤਮਾਂ ਕਰ ਦਿੱਤਾ ॥ **ਬੀਰ** = ਹੇ ਭਾਈ! **ਜਾਗਿਆ ਪੇਖਿਆ ਬਿਸਮਾਦੁ** = (ਜਦ ਅਗਿਆਨ ਰੂਪ ਨੀਂਦ ਤੋਂ ਜਾਗੇ) ਤਾਂ ਅਚਰਜ ਰੂਪ ਵਾਹਿਗੁਰੂ ਨੂੰ ਵੇਖਿਆ ॥ **ਨਿਰਮਲ ਦਰਬਾਰੇ** = ਸ਼ੁੱਧ ਸਰੂਪ ਤਥਾ ਸਤਸੰਗ ਦੀ ਪ੍ਰਾਪਤੀ ਹੁੰਦੀ ਹੈ ॥

## ੮੧੫

ਹਰਿ ਭਗਤਾ ਕਾ:- **ਅਨ** = ਹੋਰ ॥ **ਠਾਉ** = ਥਾ ॥ **ਤਾਨੁ** = ਸਰੀਰ ਦਾ ਜੋਰ ॥ **ਦੀਬਾਨੁ** = ਆਸਰਾ ॥ **ਪਚੇ** = ਗਰਕ ਹੋ ਗਏ ॥ **ਗ੍ਰਸੀਏ** = ਫੜ ਲਏ ॥ **ਰਵਿਆ** = ਵਿਆਪਿਆ ਹੈ ॥ **ਬਾਨੀ** = ਜ਼ਬਾਨੀ, ਬਾਣੀ ਦੁਆਰਾ ॥ **ਸਗਲ ਦੂਸਟ** = ਸਾਰੇ ਅਪਰਾਧੀ ॥ **ਖੰਡ ਖੰਡ** = ਟੁਕੜੇ ਟੁਕੜੇ ॥ **ਜਨ** = ਦਾਸ ॥ **ਮਾਨੀ** = ਮੰਨ ਲਏ ਹਨ, ਆਦਰ ਦਿਤਾ ਹੈ ॥ ੫੬ ॥ **ਕਲ** = ਸਕਤੀ ॥ **ਤਉ** = ਤੇਰੀ ॥ **ਸਰਣਾ-ਗਤਿ** = ਸਰਣ ਦਾ ਆਸਰਾ ਹੈ ॥ ਕਵਨੁ ਕਵਨੁ ਨਹੀਂ- **ਪਤਰਿਆ** = ਗਿਰਿਆ, ਬੇ-ਇਜ਼ਤ ਹੋਇਆ, ਖ਼ਰਾਬ ਹੋਇਆ। **ਤੁਮਰੀ** = ਹੇ ਮਨ! ਤੇਰੀ ॥ **ਮਹਾ ਮੋਹਨੀ** =

ਮਾਇਆ ॥ **ਖੁਟਹਰ**=ਖੋਟ ਵਾਲੇ ॥ **ਬਿਸਾਸੁ**=ਵਿਸਾਹ ॥ **ਉਦਮਾਦਾ**= ਮਸਤ ਹੈਂ (ਵਿਸ਼ਿਆਂ ਵਿੱਚ) ॥ **ਖਰ**=ਖੋਤੇ ॥ **ਪੈਖਰੁ**=ਜੂੜ ॥ **ਸੰਜਮ**=ਇੰਦ੍ਰੀਆਂ ਨੂੰ ਵਸੀ ਕਰਨ ਦੇ ਗੁਣ ॥ **ਖੰਡੇ**=ਨਾਸ ਕੀਤੇ ਹਨ, ਭਾਵ ਇਹ ਗੁਣ ਤੂੰ ਤਿਆਗ ਦਿਤੇ ਹਨ ॥ **ਡਾਂਡ**=ਡੰਡੇ ਦੇ (ਦੁੱਖ ਲੱਗਣਗੇ) ॥ **ਜੋਨਿ**=ਗਰਭ ਜੂਨੀ ਦੇ ॥ **ਸਿਮਰਹਿ**= ਚੇਤੇ ਨਹੀਂ ਰਖਦਾ ॥ **ਨਿਰਲਜੇ**=ਹੇ ਬੇਸ਼ਰਮ ॥ **ਭਾਂਡ**=ਭੰਡਾ ॥ **ਭੇਦੁ**=ਫਰਕ ਹੈ, ਮੇਲ ਨਹੀਂ ਹੈ ॥ **ਬੀਧਾ**=ਵਿਨ੍ਹਿਆ ਹੋਇਆ ਹੈ ॥ **ਬਟਵਾਰਈ**=(ਕਾਮਾਦਿਕ) ਲੁਟੇ-ਰਿਆਂ ਨਾਲ ॥ **ਮਹਾ ਖੇਦੁ**=ਵੱਡਾ ਦੁਖ (ਜਨਮ ਮਰਨ ਦਾ) ॥ **ਸਰਬਸੁ**=ਸਭ ਕੁਝ ॥ ਉਦਮੁ ਕਰਤ:-**ਸਾਰੁ**=ਸ੍ਰੇਸ਼ਟ ॥ **ਪੂਰਨ**=ਯਥਾਰਥ ॥ **ਲੋਚ**=ਇੱਛਾ (ਹੈ ਭਲੇ ਕੰਮ ਦੀ) ॥

## ੮੧੬

**ਪੋਚ**=ਦਿਖਾਵਾ, ਨਿਊਨਤਾ ॥ **ਬਸੰਤ**=ਵੱਸਣ ਵਾਲੇ ਵੀ ॥ **ਘਨਾ**= ਬਹੁਤਾ ॥ **ਅਨਾਥ ਕੋ ਨਾਥ**=ਬੇ ਮਾਲਕਾਂ ਦਾ ਮਾਲਕ ॥ ਜਿਨਿ ਤੂੰ ਬੰ:-**ਬੰਧਿ ਕਰ** =ਮਾਤਾ ਦੇ ਪੇਟ ਵਿਚ ਬੰਨ੍ਹ ਕੇ ॥ **ਚਰਨਾਰ ਬਿੰਦ**=(ਉਸਦੇ) ਚਰਨ ਕਵਲਾਂ ਨੂੰ ॥ **ਹੋਤਾਇਆ**=ਅਗਨੀ, ਅਰਥਾਤ ਤ੍ਰਿਸ਼ਨਾ ਰੂਪੀ ਅੱਗ ਸੀਤਲ (ਠੰਡੀ) ਹੋ ਜਾਏਗੀ ॥ **ਰਚਨੁ**=ਸੰਸਾਰ ॥ **ਰੰਗੁ**=ਪ੍ਰੇਮ ॥ **ਉਸਨ**=ਗਰਮੀ, ਦੁਖ ॥ **ਸੀਤ**=ਸਰਦੀ, ਸੁਖ ॥ **ਘਾਮ**=ਤੱਪਤ, ਦੁਖ ॥ **ਕੀਰੀ**=ਕੀੜੀ ॥ **ਹਸਤੀ**=ਹਾਥੀ ॥ **ਟੂਟਾ ਲੇ ਗਾਢੈ**=ਵਿਛੜੇ ਹੋਏ ਨੂੰ ਆਪਣੇ ਨਾਲ ਮੇਲ ਲੈਂਦਾ ਹੈ ॥ **ਅੰਡਜ, ਜੇਰਜ, ਸੇਤਜ, ਉਤਭੁਜਾ**=ਵੇਖੋ ਅੰਤਕਾ (ਚਾਰ ਖਾਣੀਆਂ) ॥ **ਕਿਰਤਿ ਕਮਾਵਨ**=ਸੁਭ ਕਰਮਾਂ ਦੀ ਕਰਨੀ ਅਨੁਸਾਰ ॥ **ਰਵੀਐ**=ਜਪੀਏ। **ਨਿਰਤਿ**=ਨਿਰਣੇ ਕਰਕੇ ॥ **ਮਗਨ**= ਮਸਤ ਹੋਇਆਂ ਨੂੰ ॥ **ਕੂਪ ਅੰਧ**=ਅੰਨ੍ਹੇ ਖੂਹ ॥ ਖੋਜਤ ਖੋਜਤ ਮੈਂ:-**ਬਨ**=ਜੰਗਲਾਂ ਦੀਆਂ ॥ **ਥਾਨ**=ਥਾਵਾਂ ॥ **ਅਛੇਦ**=ਜੋ ਕੱਟਿਆ ਨ ਜਾਏ ॥ **ਅਭੇਦ**=ਭੇਦ ਤੋਂ ਰਹਿਤ ॥ **ਆਤਮ ਕੈ ਰੰਗਿ**=ਮਨ ਦੇ ਪ੍ਰੇਮ ਕਰਕੇ ॥ **ਬਰਨ ਆਸ੍ਰਮ**=ਚਾਰ ਵਰਨ ਅਤੇ ਚਾਰ ਆਸ਼ਰਮ ਦੱਸਣ ਵਾਲੇ ਸਾਸ਼ਤ੍ਰ ॥ **ਅਬਿਨਾਸ**=ਨਾਮ ਰਹਿਤ ਹੈ ॥ **ਓਹੁ**=ਐਸਾ ॥ **ਜੋਗੀਸਰੁ**=ਜੋਗੀ ਰਾਜ ਹਨ ॥ **ਤਹ**=ਉਨ੍ਹਾਂ ਸੰਤਾਂ ਦੇ ॥ **ਭੇਟਿਆ**

= ਮਿਲਿਆ ॥ ਜੀਅ ਜੰਤ ਸੋ:-**ਕਰਜੁ** = ਜੁਮੇਵਾਂਰੀ ਦਾ ਕਰਜਾ(ਜੋ ਸ੍ਰੀ ਗੁਰੂ ਦਾਸ ਰਾਮ ਜੀ ਨੇ ਅੰਤ ਸਮੇਂ ਹੁਕਮ ਕੀਤਾ ਸੀ ਕਿ ਸਰੋਵਰ ਨੂੰ ਮੁਕੰਮਲ ਕਰਨਾ ॥ **ਆਹਰੁ** = ਉਦਮ ॥ **ਨਿਬਹਤ** = ਨਾਲ ਨਿੱਭਦਾ ਰਹਿੰਦਾ ਹੈ ॥ **ਅਖੂਟ** = ਨ ਮੁਕਣ ਵਾਲਾ ਹੈ ॥ **ਤੂਟ** = ਤੋਟ, ਘਾਟਾ ॥ **ਕਾਮ** = ਕਾਮਨਾ, ਇੱਛਾ ॥ **ਅਰਥ** = ਮਾਇਆ ॥ **ਦੇਤੇ** = ਦੇਣ ਲੱਗਿਆਂ ॥ **ਬਾਰ** = ਦੇਰੀ ਲੱਗਦੀ ॥ **ਸੰਚਿਆ** = ਇਕੱਠਾ ਕੀਤਾ ਹੈ ॥ ਸਿਮਰਿ ਸਿਮਰਿ:-**ਕਰਤਾਰ ਪੁਰਿ** = ਸਤਿ ਸੰਗ ਵਿਚ ॥

## ੯੧੭

**ਪਹਿ** = ਪਾਸ ॥ **ਰਾਸਿ** = ਪੂੰਜੀ ਹੈ ॥ **ਬਸਤ ਕਮਾਵਤ** = ਆਤਮ (ਨਾਮ) ਵਸਤੂ ਨੂੰ ਜੋਹੜੇ ਕਮਾਉਂਦੇ ਹਨ ॥ **ਊਨ** = ਘਾਟਾ ॥ **ਪ੍ਰਸਾਦਿ** = ਕ੍ਰਿਪਾ ਨਾਲ ॥ **ਨਿਧਾਨ** = ਖਜ਼ਾਨਾ ॥ ੬੩ ॥ **ਲਸਟਿਕਾ** = ਭਗਤੀ ਰੂਪ ਲਾਠੀ ॥ **ਮਾਰਿਆ ਰੋਗੁ** = ਹੰਕਾਰ ਤਥਾ ਅਗਿਆਨ ਦਾ ਰੋਗ ਦੂਰ ਕਰ ਦਿੱਤਾ ॥ **ਬਿਓਗੁ** = ਦੁਖ ॥ ੬੪ ॥ **ਮਇਆ** = ਕ੍ਰਿਪਾ ॥ ੬੫ ॥ **ਕਰੁ** = ਹੱਥ ॥ **ਮਸਤਕਿ** = ਮੱਥੇ ਤੇ ॥ **ਥਾਪਿਆ** = ਇਸਥਿਤ ਕੀਤਾ ॥ **ਹਾਨਿ** = ਹਾਨੀ ॥ **ਆਨਿ** = ਪੈਜ ॥ **ਚਰਨਾਰਬਿੰਦ** = ਚਰਣ ਕਵਲਾਂ ਦੀ ॥ ੬੬ ॥ **ਰਾਮ ਰਾਜ** = ਸੱਤ ਦਾ ਰਾਜ ॥ **ਰਾਮਦਾਸ ਪੁਰਿ** = ਅੰਮ੍ਰਿਤਸਰ ਜੀ ਵਿਖੇ, ਰਾਮ ਦੇ ਦਾਸਾਂ ਦੀ ਪੁਰੀ ਸਤਸੰਗ ॥ ੬੭ ॥ **ਸਮਾਗੈ** = ਸਮਾਗਮ ਵਿਚ ॥ **ਉਚਰਤ** = ਉਚਾਰਨ ਕਰਕੇ ॥

## ੯੧੮

**ਅਨਦਿਨੁ** = ਰਾਤ ਦਿਨ ॥ **ਜੋਹਈ** = ਪੋਂਹਦਾ, ਅਸਰ ਕਰਦਾ ॥ **ਤੰਤੁ** = ਤੰਤਰ ॥ **ਮੰਤੁ** = ਮੰਤਰ ॥ **ਚਾਖੁ** = ਬੁਰੀ ਨਜ਼ਰ ॥ **ਮਦ** = ਹੰਕਾਰ ॥ **ਅਨਰਾਗੈ** ਜੋਹੜੇ ਪ੍ਰੇਮਵਾਨ (ਹੋਏ ਹਨ ਉਨ੍ਹਾਂ ਦੇ) ॥ **ਸਰਨਾਗੈ** = ਸ਼ਰਨ ਵਿਚ ਆਏ ਹਨ ॥ **ਕੰਕਰੁ** = ਦੂਤ ॥ ਸਿਮਰਿ ਸਿਮਰਿ:-**ਦੁਖ ਠਾਉ** = ਦੁਖਾਂ ਦੀ ਥਾਂ (ਅਗਿਆਨ) ॥ **ਬਿਸ੍ਰਾਮ** = ਟਿਕਾਣਾ, ਅਰਾਮ ॥ **ਧਾਉ** = ਦੌੜਦਾ, ਭਟਕਦਾ ॥ **ਪੇਖਤ** = ਵੇਖਕੇ ॥ **ਰਾਗ** = ਪ੍ਰੇਮ ॥ **ਨਾਦ** = ਵਾਜਿਆਂ ਨਾਲ ॥ **ਧੁਨਿ** = ਸੁਰ ॥ **ਸੁਆਉ** = ਅਨੰਦ ॥ **ਬਾਂਛਤ** = ਇੱਛਤ ॥ ੭੦ ॥ **ਰਿਦ** = ਹਿਰਦਾ ॥ **ਦੋਖਨ** = ਦੁਖਾ ਦਾ ॥

ਪਵਿੱਤਰ ॥ **ਦੋਇ**=ਦੋਵੇਂ (ਨਾਨਕੇ ਦਾਦਕੇ) ॥ **ਸੁ ਗਾਉ**=ਉਹ ਪਿੰਡ ਹੈ ॥ **ਠਾਉ**=ਥਾਂ ਹੈ ॥ **ਲੋਇ**=ਲੋਕ ਹਨ ॥ **ਸਾਰ ਰਸੁ**=ਆਤਮ ਰਸ ॥ **ਆਨ**=ਹੋਰ ॥ **ਮਗਨ**=ਮਸਤ ॥ **ਡਾਰੇ ਬਿਖੁ ਖੋਇ**=ਜ਼ਹਿਰ ਰੂਪ ਵਿਸ਼ਿਆਂ ਨੂੰ ਨਾਸ ਕਰ ਸੁੱਟਦਾ ਹੈ ॥ **ਸੂਰ**=ਸੂਰਮੇਂ ॥ **ਛਤ੍ਰ ਪਤਿ**=ਚਕ੍ਰ ਵਰਤੀ ਰਾਜਾ ॥ **ਪੁਰੈਨ**=ਚੁਪੱਤੀ ਦੇ ਅਥਵਾ ਕੌਲ ਫੁਲ ॥ **ਪਾਤ**=ਪੱਤਰ ॥ **ਸਮੀਪ**=ਪਾਸ, ਨਿਰਲੇਪ ॥ **ਭਨਿ**=ਕਹਿੰਦਾ ਹੈ ॥ ਸਧਨਾ ॥ <u>ਨ੍ਰਿਪ ਕੰਨਿਆ ਕੇ:—</u> ਸਧਨਾ ਜੀ ਸਿੰਧ ਦੇਸ ਦੇ ਰਹਿਣ ਵਾਲੇ ਕਸਾਈ ਸਨ। ਆਪ ਜੀ ਨੂੰ ਠਾਕਰ ਪੂਜਾ ਕਰਦਾ ਵੇਖ ਕੇ ਮੁਸਲਮਾਨਾਂ ਨੇ ਪਾਤਸ਼ਾਹ ਪਾਸ ਸ਼ਿਕੈਤ ਕੀਤੀ ਕਿ ਇਹ ਬੁਤ ਪੂਜਦਾ ਹੈ। ਕਾਜ਼ੀਆਂ ਦੇ ਕਹਿਣ ਤੇ ਸਧਨੇ ਨੂੰ ਕਾਫਰ ਦਾ ਫਤਵਾ ਲਾ ਕੇ ਬੁਰਜ ਵਿਚ ਚਿਣਿਆ ਜਾਣ ਲੱਗਾ। ਜਦ ਬੁਰਜ ਚਿਣਿਆ ਜਾ ਰਿਹਾ ਸੀ ਤਾਂ ਸਧਨਾ ਜੀ ਨੇ ਇਹ ਸ਼ਬਦ ਅਕਾਲ ਪੁਰਖ ਅਗੇ ਬੇਨਤੀ ਵਜੋਂ ਪੜ੍ਹਿਆ। ਭਗਤ ਦੀ ਬੇਨਤੀ ਪ੍ਰਵਾਨ ਹੋਈ ਅਤੇ ਬੁਰਜ ਫਟ ਗਿਆ ਜਿਸ ਕਰ ਕੇ ਆਪ ਜੀ ਸਹੀ ਸਲਾਮਤ ਬਾਹਰ ਨਿਕਲ ਆਏ ॥ **ਨ੍ਰਿਪ**=ਰਾਜੇ ਦੀ ॥ ***ਭੇਖਧਾਰੀ**=ਭੇਖੀ, ਸਵਾਂਗੀ, ਵਿਸ਼ਨੂ ਬਨ ਗਿਆ ॥ **ਕਾਮਾਰਥੀ**=ਕਾਮ ਦੇ ਵੱਸ ਹੋਇਆ ਹੋਇਆ ॥ **ਸੁਆਰਥੀ**=ਮਤਲਬੀ ॥ **ਵਾਕੀ**=ਉਸਦੀ ॥ **ਸਵਾਰੀ**=ਰੱਖੀ ॥ **ਤਵ**=ਤੇਰੇ ॥ **ਕਹਾ**=ਕੀ ਹੋਏ ॥ **ਜਉ**=ਜੇਕਰ ॥ **ਨਾਸੈ**=ਨਾਸ ਹੋਵਣ ॥ **ਸਿੰਘ**=ਸੇਰ ਦੀ ॥ **ਕਤ**=ਕਿਸ ਵਾਸਤੇ ॥ **ਜੰਬੁਕੁ**=ਗਿੱਦੜ ॥ **ਗ੍ਰਾਸੈ**=ਖਾ ਜਾਵੇ ॥ **ਚਾਤ੍ਰਿਕੁ**=ਬੰਬੀਹਾ ॥ **ਸਾਗਰੁ**=ਸਮੁੰਦਰ ॥ **ਥਾਕੇ**=ਮੁਕ ਚੱਲੇ ਹਨ ॥ **ਥਿਰ**=ਠਹਿਰਾਉ ਨਹੀਂ ਕਰਦੇ, ਠਹਿਰਦੇ ਨਹੀਂ ॥ **ਬਿਰਮਾਵਉ**=ਧੀਰਜ ਕਰਾਂ, ਅਥਵਾ ਪਰਚਾਉਂਦੇ ਹੋ ॥ **ਬੂਡਿ**=ਡੁੱਬ ਮੋਇਆ ਨੂੰ ॥

---

*ਭੇਖ ਧਾਰੀ ਦੀ ਸਾਖੀ:—ਇਕ ਰਾਜੇ ਦੀ ਕੰਨਿਆਂ ਨੇ ਪ੍ਰਣ ਕੀਤਾ ਸੀ ਕਿ ਮੈਂ ਚਤਰ ਭੁਜ ਵਿਸ਼ਨੂੰ ਨਾਲ ਸ਼ਾਦੀ ਕਰਨੀ ਹੈ। ਓਸ ਦੀ ਪ੍ਰਤੱਗਯਾ ਸੁਣਕੇ ਇਕ ਕਾਮੀ ਪੁਰਸ਼ ਚਤਰ ਭੁਜ (ਵਾਹਿਗੁਰੂ) ਦਾ ਭੇਖ ਬਣਾਕੇ ਕਲਾ ਦੇ ਗਰੜ ਉਤੇ ਚੜ ਕੇ ਰਾਜੇ ਦੇ ਮੰਦਰ ਹੇਠਾਂ ਆ ਗਿਆ। ਏਸ ਨੂੰ ਰਾਜੇ ਦੀ ਕੰਨਿਆ ਵੇਖ ਕੇ ਬਹੁਤ ਪ੍ਰਸੰਨ ਹੋਈ ਅਤੇ ਓਸ ਭੇਖੀ ਨਾਲ ਵਿਆਹ ਕਰ ਲਿਆ। ਕੁਝ ਚਿਰ ਪਿਛੋਂ ਉਸ ਲੜਕੀ ਦੇ ਪਿਤਾ (ਰਾਜੇ) ਉਤੇ ਕਿਸੇ ਹੋਰ ਰਾਜੇ ਨੇ ਚੜ੍ਹਾਈ ਕੀਤੀ ਤਾਂ ਪਿਤਾ ਨੂੰ ਚਿੰਤਾਵਾਨ ਵੇਖ ਕੇ ਲੜਕੀ ਨੇ ਧੀਰਜ ਦਿਤੀ ਕਿ ਤੁਹਾਡਾ ਜੁਆਈ ਆਪੁ ਪਰਮੇਸ਼੍ਵਰ ਹੈ ਤੁਹਾਨੂੰ ਕੀ ਫਿਕਰ ਹੈ। ਇਹ ਸੁਣ ਕੇ ਰਾਜੇ ਨੇ ਭੇਖੀ ਵਿਸ਼ਨੂੰ ਨੂੰ ਆਪਣੀ ਸਹਾਇਤਾ ਵਾਸਤੇ ਕਿਹਾ ਪਰ ਉਹ ਭੇਖੀ ਡਰ ਦਾ ਮਾਰਾ ਲੁਕ ਗਿਆ। ਵਿਸ਼ਨੂ ਨੇ ਇਹ ਵੀਚਾਰਕੇ ਕਿ ਹੁਣ ਮੇਰੇ ਨਾਮ ਨੂੰ ਲਾਜ ਔਂਦੀ ਹੈ ਓਸ ਭੇਖੀ ਦਾ ਰੂਪ ਧਾਰ ਕੇ ਦੁਸਮਨ ਨਾਲ ਆਪ ਲੜਾਈ ਕੀਤੀ ਅਤੇ ਫਤੇ ਪਾਈ। ਏਸ ਤਰ੍ਹਾਂ ਪਰਮੇਸ਼ਰ ਨੇ ਭੇਖੀ ਦੀ ਪੈਜ ਰਖੀ। ਅਤੇ ਸਧਨਾ ਜੀ ਨੇ ਆਪਣੀ ਬਿਪਤਾ ਸਮੇਂ ਇਸ ਦੀ ਸੂਰਨਾ ਦੁਆਰਾ ਪ੍ਰਮਾਤਮਾ ਤੋਂ ਸਹਾਇਤਾ ਮੰਗੀ।

ਨਉਕਾ=ਬੇੜੀ ॥ ਕਾਹਿ=ਕਿਸਨੂੰ ॥ ਆਹਿ=ਹੈ ॥ ਮੋਰਾ=ਮੇਰਾ ॥ ਅਉਸਰ=ਸਮੇਂ ਸਿਰ ॥ ਜਨੁ=ਦਾਸ ॥ ਤੋਰਾ=ਤੇਰਾ ਹੈ ॥

੮੫੯

# ਰਾਗੁ ਗੋਂਡ

॥ ਮ: ੪ ॥ ਜੇ ਮਨਿ ਚਿਤਿ:- ਚਿੰਦੇ=ਇੱਛਤ ॥ ਘਾਲਿਆ=ਸੇਵਾ ਕੀਤੀ ਹੋਈ ॥ ਮਤ=ਮਤਾਂ ਨਾ ਜਾਣੇ ॥ ਬਪੁੜੇ=ਵਿਚਾਰੇ ॥ ਵਾਹਿਆ=ਚਲਾਇਆ, (ਕੀਤਾ) ਹੋਇਆ ॥ ਵਸਾਈ=ਹੁੰਦਾ ॥ ਪਰ ਮਿਤ੍ਰੀ=ਪਰਾਏ ਮਿਤ੍ਰਾਂ; ਮਾਇਆ ਦੇ ਪਦਾਰਥਾਂ ਦੀ ॥

੮੬੦

ਥਾਇ=ਲੇਖੇ ਵਿਚ ॥ ਐਸਾ ਹਰਿ ਸੇਵੀ:- ਮਨਸਾ=ਬੁੱਧੀ ਦੀ ॥ ਕਿਲਵਿਖ=ਪਾਪ ॥ ਬਿਨਾਸਾ=ਨਸ਼ਟ ॥ ਗਵਾਸਾ=ਗਵਾਵੇਗਾ ॥ ਲਹਾਸਾ=ਲਹਿ ਜਾਂਦੀ ਹੈ ॥ ਬਿਰਥਾ=ਪੀੜਾ ॥ ਪਹਿ=ਪਾਸ ॥ ਆਗੈ=ਉਹ ਅਗੋਂ ॥ ਕਢਾਸਾ=ਕੱਢ ਕੇ ਦਸਦੇ ਹਨ, (ਹਰ ਕੋਈ ਆਪਣੇ ਦੁੱਖਾਂ ਨਾਲ ਭਰਿਆ ਹੋਇਆ ਹੈ) ॥ ਕਟਾਸਾ=ਕੱਟ ਦੇਵੇ ॥ ਲਾਜ ਮਰਾਸਾ=ਸ਼ਰਮ ਨਾਲ ਮਰਨਾ ਹੁੰਦਾ ਹੈ ॥ ਸੁਆਇ=ਮਤਲਬ ਵਾਸਤੇ ॥ ਮਿਲਾਸਾ=ਮਿਲਦੇ ਹਨ ॥ ਸੁਆਉ=ਮਨੋਰਥ ॥ ਢੁਕਾਸਾ=ਢੁੱਕਦਾ ॥ ਉਪਕਰੈ=ਸਹਾਇਤਾ ਕਰਦਾ, ਬਹੁੜਦਾ ਹੈ ॥ ਸੁਖਾਸਾ=ਸੁਖਾਂ ਵਿਚ ॥ ਅੰਤੀ ਅਉਸਰਿ=ਅੰਤ ਸਮੇਂ ॥ ਸਕਾਸਾ=ਸਕਦੇ ॥ ਚਿਤਾਸਾ=ਚਿਤ ਵਿਚ ਹੈ ॥ ਅਨਦਿਨੁ=ਰਾਤ ਦਿਨ ॥ ਹਰਿ ਸਿਮਰਤ ਸਦਾ:- ਸਕਤਿ ਸੂਰੁ=ਸੂਰਜ ਦੀ ਸ਼ਕਤੀ ਨਾਲ ਰੋਤਾ ॥ ਸਕਤਿ=ਸ਼ਕਤੀ, ਰੇਤਾ ॥ ਬਹੁ ਜਲਤਾ=ਬਹੁਤ ਸੜਦਾ ਹੈ ॥

ਗੁਰ ਸਸਿ = ਗੁਰੂ ਰੂਪ ਚੰਦ੍ਰਮਾ ॥ ਤਪਨਾ = ਤਪਸ਼ ॥ ਠਾਈ ॥ ਥਾਈ ॥ ਨਿਧਾਨ = ਖਜ਼ਾਨੇ ਹਨ ॥ ਰਤਨਾ = ਅਮੋਲਕ ਹਰੀ ॥ ਦਸਨਾ = ਦਾਸਾਂ ਦੇ ॥

## ੮੬੧

ਬਡ ਬਡਨਾ = ਵਡਿਆਂ ਤੋਂ ਵੱਡਾ ॥ ਜੁਰਨਾ = ਜੁੜਨਾ ॥ ੨-ਕਰ ਜੁਰਨਾ = ਹਥ ਜੋੜ ਕੇ ॥ ਮੋਹਿ = ਮੇਰੇ ॥ ਜਿਤਨੇ ਸਾਹ ਪਾਤਿ:- ਉਮਰਾਵ = ਧਨ ਵਾਲੇ ਅਮੀਰ ॥ ਸਿਕਦਾਰ = ਸਰਦਾਰ ਹਨ ॥ ਪਰਵਾਨੁ = ਨਿਸਚੇ ਕਰਕੇ ॥ ਦੀਬਾਨੁ = ਆਸਰਾ ਹੈ ॥ ਮਿਲਖਵੰਤ = ਜਗੀਰਦਾਰ ॥ ਕਚਾਨੁ = ਕੱਚਾ ਹੁੰਦਾ ਹੈ॥ ਸਤਿ = ਨਾਸ ਰਹਿਤ ॥ ਆਸ੍ਰਮ = ੧. ਬ੍ਰਹਮ ਚਰਯ । ੨. ਗ੍ਰਹਿਸਥ । ੩. ਬਾਨ ਪ੍ਰਸਤ ॥ ੪. ਸੰਨਿਆਸ ॥ ਹਿਰਡੁ = ਹਰਿੰਡ ਦਾ ਬੂਟਾ ॥ ਬਪੁੜਾ = ਵਿਚਾਰਾ ॥ ਪਤਿਤ = ਪਾਪੀ ॥ ਪਖਾਲੈ = ਧੋਂਦਾ ਹੈ ॥ ਸੇਵਕਾਨੁ = (ਹਰੀ ਦੇ) ਸੇਵਕ ਹਨ ॥ ਹਰਿ ਅੰਤਰਜਾਮੀ:- ਸਭਤੈ ਵਰਤੈ = ਸਭ ਵਿਚ ਵਿਆਪਕ ਹੈ ॥ ਦੂ = ਤੋਂ ॥ ਕਾਇਤੁ = ਕਿਸ ਵਾਸਤੇ ॥ ਕੜਈਐ = ਝੂਰੀਏ ॥ ਪਰਪੰਚੁ = ਸੰਸਾਰ ॥ ਦਿਖਈਐ = ਦਿਖਾਇਆ ਹੈ ॥ ਚੋਰਈਐ = ਲੁਕਾਈਏ ॥ ਨਿਹਕਪਟ = ਨਿਰ-ਛਲ ਹੋ ਕੇ ॥ ਹਰਿ ਦਰਸਨੁ ਕਉ:- ਤਪਤੈ = ਤੜਫੱਦਾ ਹੈ ॥ ਤ੍ਰਿਖਾਵੰਤੁ = ਪਿਆਸਾ ॥ ਨੀਰ = ਪਾਣੀ ॥ ਬੇਦਨ = ਪੀੜਾ ॥ ਪੀਰ = ਪੀੜ ॥

## ੮੬੨

ਬੀਰ = ਭਰਾਤਾ ਹੈ ॥ ਮਤਿ = ਸਿਖਿਆ ॥ ਧੀਰ = ਧੀਰਜ ਵਾਲੀ ॥ ਮ: ੫ ॥ ਸਭੁ ਕਰਤਾ:- ਪ੍ਰਮਾਤਮਾਂ ਸਰਬ ਰੂਪ ਕਥਨ ਕਰਦੇ ਹਨ- ਕਰਤਾ = ਕਰਨ ਵਾਲਾ ਹੈ ॥ ਭੁਗਤਾ = ਭੋਗਣ ਵਾਲਾ ਹੈ ॥ ਕਰਤਾ = ਆਪ ਹੈ ॥ ਪੇਖਤ = ਵੇਖਦਾ ॥ ਅਦ੍ਰਿਸਟੋ = ਨਾਂ ਦਿਸਣ ਵਾਲੀਆ ਚੀਜ਼ਾਂ॥ ਦ੍ਰਿਸਟੋ = ਦਿਸਣ ਵਾਲੀਆਂ ਵਿਚ ॥ ਓਪਤਿ = ਪੈਦਾ ਕਰਨ ਵਾਲਾ ॥ ਪਰਲਉ = ਨਾਸ ਕਰਨ ਵਾਲਾ ॥ ਬਿਆਪਤ = ਸਭ ਵਿਚ ਵਿਆਪਕ ॥ ਅਲਿਪਤੋ = ਸਭ ਤੋ ਨਿਰਲੇਪ ॥ ਬਕਤੋ = ਬੋਲਣ ਵਾਲਾ ? ॥ ਬੂਝਤ = ਪੁਛਣ ਵਾਲਾ ॥ ਨਿਰਗੁਨ = ਗੁਣਾਂ ਤੋ ਰਹਿਤ ॥ ਸਰਗੁਨ = ਗੁਣਾ ਸਹਿਤ॥ ਗੁਰ ਪ੍ਰਸਾਦਿ = ਗੁਰੂ ਦੀ ਕ੍ਰਿਪਾ ਨਾਲ॥ ਸਮਦ੍ਰਿਸਟਾ =

ਬ ਰੂਪ ਜਾਣਿਆ ਹੈ ॥ ਫਾਕਿਓ ਮੀਨ:- **ਫਾਕਿਓ**=ਫਸਿਆ ਹੈ ॥ **ਮੀਨ**= ਮੱਛੀ॥ **ਕਪਿਕ**=ਬਾਂਦਰ (ਛੋਲਿਆਂ ਦੀ ਮੁੱਠੀ ਨਹੀਂ ਛੱਡਦਾ) ॥ **ਉਰਝਿ**=ਫਸ॥ **ਕੁਸੰਭਾਇਲੇ**=ਕੁਸੰਭੇ ਦੇ (ਕੱਚੇ ਰੰਗ) ਅਰਥਾਤ ਨਾਸਵੰਤ ਪਦਾਰਥਾਂ ਵਿਚ ॥ **ਪਗ ਧਾਰਹਿ**=ਜੋ ਪੈਰ ਪੁੱਟਦਾ ਹੈਂ ॥ **ਲੇਖੈ ਲੈ**=ਲੇਖੇ ਵਿਚ ਲੈ ਕਰ ਕੇ॥ **ਤਉ**=ਤਾਂ॥ **ਉਧਰਹਿ**=ਛੁਟੇਂਗਾ ॥ **ਆਵਾਇਲੇ**=ਅਵੈੜ ਪੁਣੇ, ਖੋਟੇ ਕਰਮ॥ **ਠਉਰ**=ਪਰਮੇਸੂਰ ਰੂਪ ਥਾਂ ॥ **ਕਾਏ**=ਕਿਸ ਵਾਸਤੇ ॥ **ਪਰਕੈ**=ਪਰਾਇਆਂ ਦੇ (ਹੋਰਨਾਂ ਦੇ)॥ **ਜਾਇ ਲੇ**=ਜਾਂਦਾ ਹੈ (ਉਪਦੇਸ ਦੇਣ)॥ **ਮੈਗਲੁ**=ਹਾਥੀ॥ **ਇੰਦ੍ਰੀ** =ਕਾਮ ਇੰਦਰੇ ਨੇ ॥ **ਕੁਟੰਬਾਇਲੇ**=(ਤੂੰ) ਕੁਟੰਬ ਇਸਤ੍ਰੀ ਆਦਿਕਾਂ ਵਿਚ ॥ **ਬਿਛੁਰੈ**=ਵਿਛੜ (ਉੱਡ) ਜਾਂਦੇ ਹਨ ਸਵੇਰ ਨੂੰ। ਇਸ ਤਰ੍ਹਾਂ ਜੀਵ ਸਮੇਂ ਅਨੁਸਾਰ ਵਿਛੜ ਜਾਂਦੇ ਹਨ ॥ **ਥਿਰੁ**=ਸਦਾ ਰਹਿਣ ਵਾਲੀ ॥ **ਰਸਨ**=ਜ਼ਬਾਨ ਦੇ ॥ **ਸਾਦਿ**= ਸਵਾਦਾਂ ਵਿਚ ॥ **ਬਿਨਸਿਓ**=ਨਾਸ ਹੋਈ ਹੈ ॥ **ਉਹ**=ਮੱਛ ॥ **ਮੂਠੋ**= ਠੱਗਿਆ ਗਿਆ ਹੈ ॥ **ਲੋਭਾਇਲੇ**=(ਮਾਸ ਦੇ) ਲੋਭ ਵਿਚ ਆ ਕੇ ॥ **ਪੰਚ**= ਪੰਜ (ਕਾਮਾਂਦਿਕਾਂ ਦੇ)॥ **ਵਾਸਿ**=ਵਸ ਵਿਚ॥ **ਸਰਨਾਇਲੇ**=ਪਰਮੇਸ਼ਵਰ ਦੀ ਸ਼ਰਨ ਵਿਚ ਪੈ ਕੇ॥ **ਭੰਜਨ**=ਦੂਰ ਕਰਨ ਵਾਲੇ॥ **ਜੰਤ੍ਰਾਇਲੇ**=ਜੰਤ ਆਦਿਕ ਹਨ ॥ **ਪੇਖਾ**=ਵੇਖਾਂ॥ **ਦਾਸ ਦਸਾਇਲੇ**=ਦਾਸਾਂ ਦੇ ਦਾਸ ॥ ਜੀਅ ਪ੍ਰਾਨ:- **ਨਿਵਾਜਿ** =ਵਡਿਆ ਕੇ ॥ **ਬਰਤਨ**=ਵਰਤਨ ਵਾਸਤੇ ॥ **ਮੂੜੇ**=ਹੇ ਮੂਰਖ ॥ **ਕਤ**= ਕਿਥੇ ॥ **ਓਪਤਿ**=ਉਤਪਤੀ ॥ **ਨਿਮਖ ਮਝਾਰ**=ਛਿਨ ਮਾਤਰ ਵਿਚ ਕਰ ਦੇਂਦਾ ਹੈ॥

## ੮੬੩

**ਗਤਿ ਮਿਤਿ**=ਪ੍ਰਾਪਤੀ ਦੀ ਮਰਜਾਦਾ ॥ **ਧਨੀ**=ਸੁਆਮੀ ਹੈ ॥ **ਗੁਨਾ**=ਗੁਣ ਹਨ॥ **ਲਾਲ ਨਾਮ**=ਨਾਮ ਰੂਪੀ ਲਾਲਾਂ ਨਾਲ ॥ **ਘਟਾ**=ਜੀਵਾਂ ਨੂੰ ॥ **ਕੋਟ**=ਕ੍ਰੋੜਾਂ ॥ **ਅਘ**=ਪਾਪ ॥ **ਬਾਲ ਸਖਾਈ**=ਮੁੱਢ (ਬਾਲ ਪੁਣੇ) ਤੋਂ ਹੀ ਸਹਾਈ ਹੈ ॥**ਹਿਤ ਚੀਤ**=ਚਿਤ ਦਾ ਪ੍ਰੇਮ ਹੈ ਤਿਸ ਵਿਚ॥੩॥**ਇਸਟੁ**=ਪਜਯ, ਦੇਵ ॥

**ਸੀਧ**=ਸਿਧੇ ਹੋਏ (ਸੌਰੇ) ਹਨ ॥ **ਗੀਧ**=ਗਿੱਝਿਆ ਹੈ ॥ **ਗੁਣਤਾਸ**= ਗੁਣਾਂ ਦੇ ਸਵਾਮੀ (ਪਰਮੇਸ਼ਵਰ) ਨਾਲ ॥ ਨਿਮਾਨੇ ਕਉ:– **ਗਰਭ ਘੋਰ**= ਮਾਤਾ ਦੇ ਭਇਆਨਕ ਪੇਟ ਵਿਚ ॥ **ਘਟ ਅਵਘਟਿ**=ਸੌਖੇ ਅਤੇ ਔਖੇ ਰਸਤਿਆਂ ਵਿਚ ॥ **ਜਤ ਕਤਹਿ**=ਜਿਥੇ ਕਿਥੇ ॥ **ਰੰਕੁ**=ਕੰਗਾਲ ॥ **ਰਾਉ**=ਰਾਜਾ ॥ **ਕੀਟ**= ਕੀੜੀ ॥ **ਹਸਤਿ**=ਹਾਥੀ ਵਿਚ ॥ **ਸਗਲ ਪੂਰਾਨ**=ਸਭ ਵਿਚ ਪੂਰਨ ਹੈ ॥ **ਬੀਓ**=ਦੂਸਰੇ ਨੂੰ ॥ **ਮਸਲਤਿ**=ਸਲਾਹ ॥ **ਧਰੈ**= ਧਾਰਦਾ, ਕਰਦਾ ॥ **ਨਿਰੰਕਾਰੁ**=ਨਿਰ ਅਕਾਰ, ਬਿਨਾ ਵਜੂਦ ਦੇ ਹੈ ॥ **ਅਘਾਇ**= ਤ੍ਰਿਪਤ ॥ **ਪਾਇ**=ਪੈਰੀਂ ॥ ਜਾਕੈ ਸੰਗਿ:– **ਕਿਲਬਿਖ**=ਪਾਪ ॥ **ਪ੍ਰਗਾਸਿ**= ਗਿਆਨ ॥ **ਸਾਰ**=ਸ੍ਰੇਸ਼ਟ ਹੈ ॥ **ਰੇਨੁ**=ਚਰਨ ਧੂੜ ॥ **ਬਾਛੈ**=ਚਾਹੁੰਦਾ ਹੈ ॥ **ਕੋਟਿ**=ਕ੍ਰੋੜਾ ॥ **ਪਤਿਤ**=ਪਾਪੀ ॥

## ੮੬੪

**ਭੇਉ**=ਭੇਤ ॥ **ਨਿਧਾਨ**=ਸਮੁੰਦਰ ॥ **ਭੇਟੇ**=ਮਿਲੇ ॥ **ਰੈਣਿ**= ਰਾਤ ॥ **ਨਾਇ**=ਨਾਮ ਕਰ ਕੇ ॥ ਗੁਰ ਕੀ ਮੂਰਤ:– **ਸਬਦਿ**=ਉਪਦੇਸ਼ ਦੇ ॥ **ਮਾਨ**=ਪਤੀਜਦਾ ਹੈ ॥ **ਮਾਰਗਿ**=ਰਸਤੇ ॥ **ਤ੍ਰਾਸ**=ਡਰ ॥ **ਊਰਧ**= ਉਲਟਾ, ਮੂਧਾ ॥ **ਕਮਲ**=ਰਿਦਾ ॥ **ਬਿਗਾਸ**=ਖਿੜਿਆ ਹੈ॥ **ਅੰਧਕਾਰ**=ਅਗਿਆਨ ਰੂਪ ਅੰਨ੍ਹੇਰੇ ॥ **ਜਨਾਈ**=ਸਮਝਾਈ ਹੈ॥੭॥ **ਮਨ ਮੋਰ**=ਹੇ ਮੇਰੇ ਮਨ ॥ **ਘਾਲ**= ਕਮਾਈ॥ **ਬਿਆਪੈ**=ਲਗਦਾ ॥ ੮ ॥ **ਅਭੇਉ**=ਅਭੇਦ (ਭੇਦ ਰਹਿਤ) ਸਰੂਪ ਹੈ । **ਸੇਉ**=ਸੇਵਾ ਹੈ ॥ **ਅਨ ਦਿਨੁ**=ਰਾਤ ਦਿਨ । **ਕਰ ਜੋਰ**=ਹਥ ਜੋੜ ਕੇ ॥ **ਬੋਹਿਥੁ**=ਜਹਾਜ਼ ਰੂਪ ਹੈ ॥ **ਭਵ**=ਸੰਸਾਰ ਸਮੁੰਦਰ ਤੋਂ ॥

## ੮੬੫

**ਉਜਾਰਾ**=ਚਾਨਣਾ ਹੈ ॥ **ਨਿਸਤਾਰਾ**=ਪਾਰ ਉਤਾਰਾ ਹੁੰਦਾ ਹੈ ॥ **ਸਬਦੁ**=ਉਪਦੇਸ਼ ॥ ੯ ॥ **ਰਮਤ**=ਰਵਿਆ ਹੋਇਆ, ਵਿਆਪਕ ॥ **ਸੰਚਿ**= ਇਕੱਤਰ ਕਰੋ ॥ **ਆਹਾਰ**=ਭੋਜਨ ॥ **ਕਿਲਬਿਖ**=ਪਾਪ ॥ **ਨਿਵਾਰੈ**= ਮਿਟਾਉਂਦਾ ਹੈ ॥ **ਭੈ**=ਭਵ ਸਾਗਰ ਤੋਂ ॥ **ਨਿਸਿ**=ਰਾਤ ॥ **ਬਾਸੁਰ** ॥

॥ ਉਨ ਕਉ ਖਸਮਿ:- **ਉਨ ਕਉ**=ਉਹਨਾਂ (ਪੰਜਾਂ ਕਾਮਾਦਿਕਾਂ ਨੂੰ) ॥ **ਕੀਨੀ ਠਾਕਹਾਰੈ**=ਰੋਕ ਕਰ ਦਿਤੀ ਹੈ॥ **ਬਿਦਾਰੇ**=ਨਾਸ ਕਰ ਦਿਤੇ ਹਨ ॥ **ਮਹਲੁ**=ਅੰਤਸ਼ ਕਰਨ ਰੂਪੀ ਥਾਂ ॥ **ਸਿਕਦਾਰ**=ਸਰਦਾਰ ਹਨ ॥ **ਪੰਚ**=ਪੰਜ, ਕਾਮਾਦਿਕ ॥ **ਪਾਨੀਹਾਰ**=ਪਾਣੀ ਭਰਨ ਵਾਲੇ (ਦਾਸ) ਹਨ ॥ **ਦਾਨੁ**=ਡੰਨ ॥ **ਸਾਕਤ**=ਬੇ-ਮੁਖਾਂ ਨੂੰ ॥ **ਪਤਿ ਖੋਵਹਿ**=ਬੇਇਜ਼ਤ ਕਰਦੇ ਹਨ ॥ **ਪਗ**=ਪੈਰ ॥ **ਪੰਚ ਪੂਤ**=ਪੰਜ ਤੱਤ ਤਥਾ ਪੰਜ ਕਾਮਾਦਿਕ ਪੁਤਰ ॥ **ਇਕ ਮਾਇ**=ਇਕ ਮਾਇਆ ਨੇ ॥ **ਉਤਭੁਜ ਖੇਲੁ ਕਰਿ**=ਚਾਰ ਖਾਣੀਆਂ ਦੀ ਰਚਨਾਂ ਦੀ ਖੇਡ ਕਰਕੇ ਜਗਤ ਰਚਿਆ ॥ **ਵਿਆਇ**=ਪ੍ਰਸੂਤ ਹੋ ਕੇ ॥ **ਤੀਨਿ ਗੁਣਾ**=ਤਿੰਨ ਗੁਣ ॥ **ਰਚਿ ਰਸੇ**=ਰਸਾਂ ਵਿਚ ਰਚੇ ਹੋਏ ਹਨ ਜੀਵ ॥ **ਇਨ**=ਏਹਨਾਂ ਪੰਜਾਂ ਕਾਮਾਦਿਕਾਂ ਨੂੰ ॥ **ਊਪਰਿ**=ਉਤੇ ਪ੍ਰਮਾਤਮਾਂ ਵਿਚ ॥ **ਜਨ**=ਦਾਸ ॥ **ਸਾਰੁ**=ਸ੍ਰੇਸਟ ਹੈ ॥ ਕਲਿ ਕਲੇਸਿ:- **ਠਾਉ**=ਨਿਵਾਸ ॥ **ਅਘਾਏ**=ਤ੍ਰਿਪਤ ਹੋ ਗਏ ॥ **ਹਰੇ**=ਦੂਰ ਹੋ ਗਏ ॥ **ਉਰਿ**=ਹਿਰਦੇ ਵਿਚ ॥ **ਅਗਨਿ ਸਾਗਰ**=ਅਗ ਦੇ ਸਮੁੰਦਰ (ਸੰਸਾਰ) ॥ **ਘਟਾ**=ਸਰੀਰਾਂ ॥

## ੮੬੬

**ਭਾਇ**=ਪ੍ਰੇਮਾ ਭਗਤੀ ਕਰਕੇ ॥ **ਨਿਸਤਰੀਐ**=ਪਾਰ ਪਈਏ; ਮੁਕਤ ਹੋਈਏ ॥੧੨॥ **ਰੀਨਾ**=ਚਰਨ ਧੂੜੀ ॥ **ਚੀਨਾ**=ਜਾਣਿਆ ਹੈ ॥ **ਰਮਹੁ**=ਸਿਮਰੋ ॥ **ਜਿੰਦੁ**=ਬੁੱਧੀ ॥ **ਸੁਆਉ**=ਲਾਭ ਹੈ ॥ **ਰਵਾਲਾ**=ਚਰਨ ਧੂੜੀ ॥ ੧੩ ॥ **ਅਨਿਕ**=ਅਨੇਕ ॥ **ਬੰਦਨ**=ਨਮਸਕਾਰ ॥ **ਗਹੀ**=ਫੜੀ ਹੈ । **ਰਮਤ**=ਉਚਾਰਨ ਕਰਕੇ ॥ **ਸਾਗਰ**=ਸੰਸਾਰ ਸਮੁੰਦਰ ॥ **ਬੋਹਿਥ**=ਜਹਾਜ਼ ਰੂਪ ਹਨ ॥ **ਬਿਕਰਾਲ**=ਭਿਆਨਕ, ਨੀਚ ॥ **ਜੂਐ**=ਬੇਅਰਥ ਕੰਮਾਂ ਵਿਚ ॥ ਕਰਿ ਕਿਰਪਾ:- **ਹਲਤੁ ਪਲਤੁ**=ਲੋਕ ਪਰਲੋਕ ॥ **ਪਤਿਤ**=ਪਾਪੀਆਂ ਨੂੰ ॥ **ਪਾਵਨ**=ਪਵਿੱਤਰ ਕਰਨ ਵਾਲਾ ॥ **ਬਿਰਦੁ**=ਧਰਮ, ਸੁਭਾਵ ॥ **ਅਉਖਧੁ**=ਦਵਾਈ ॥ **ਕੋਟਿ**=ਕ੍ਰੋੜਾਂ ॥ **ਤੰਤੁ ਮੰਤੁ**=ਤੰਤਰ ਮੰਤ੍ਰ ਅਰਥਾਤ ਪ੍ਰਭੂ ਦਾ ਜਪਣਾ ਹੀ ਤੰਤ੍ਰ ਤੇ ਮੰਤ੍ਰ ਹਨ ॥ **ਬਾਂਛਤ**=ਇੱਛਤ ॥

## ੮੬੭

ਦਇਆਰ = ਦਿਆਲ ॥ ਨਿਧਾਨ = ਖਜ਼ਾਨੇ, ਪਦਾਰਥ ॥ ਮਹਾ =
ਉਤਮ ਵੀਚਾਰ ਕਰਨੀ ਹੈ ॥ ੧੫ ॥ ਬਲਾਇ = ਵਿੱਪਦਾ, ਅਵਿੱਦਿਆ ॥ ਉਨਮਾਦ =
ਪਾਗਲਪਨ, ਮਸਤੀ ॥ ਰੰਗੁ = ਪ੍ਰੇਮ ॥ ਭਵ ਸਾਗਰ ਬੋਹਿਥ:– ਭਵ ਸਾਗਰ = ਸੰਸਾ
ਸਮੁੰਦਰ ॥ ਬੋਹਿਥ = ਜਹਾਜ਼ ਹਨ ॥ ਪੰਥ = ਰਾਹ ॥ ਪੰਚ ਦੂਤਹ = ਪੰਜਾਂ ਕਾਮਾਦਿ
ਦੁਸ਼ਟਾਂ ਨੂੰ ॥ ਮੰਥ = ਰਿਜ਼ਕ, ਮਲ ਸੁਟ੍ਰ ॥ ਹਾਥ = ਆਸਰਾ ॥ ਰਾਮਦਾਸ = ਰ
ਦਾਸੀਏ, ਬੈਰਾਗੀਆਂ ਦੀ ਇਕ ਸ੍ਰੇਣੀ ॥ ਮਿਤਿ = ਮਰਯਾਦਾ ॥ ਕਰਨ ਪਲਾਹ = ਯਤ
ਕਰਦੇ ਹਨ ॥ ਸਿਵ ਦੇਵ = ਸ਼ਿਵ ਜੀ ਆਦਿਕ ਦੇਵਤੇ ॥ ਅਲਖ ਅਭੇਵ = ਬੇਅ
ਅਤੇ ਭੇਦ ਰਹਿਤ ਹਰੀ ਨੂੰ । ਕੋਈ ਕੋਇ = ਕੋਈ ਇਕ ॥ ਨਿਧਾਨ = ਸੁਖ ॥ ਜਾ
= ਮੰਗਦਾ ਹੈ ॥ ੧੭ ॥ ਸੰਤ ਕਾ ਲੀਆ:–ਪ੍ਰਮਾਤਮਾ ਦਾ ਉਤਰ:–ਕਾ = ਦਾ ॥ ਲੀਆ =
ਧ੍ਰਿਕਾਰਿਆ ਹੋਇਆ ॥ ਧਰਤਿ ਬਿਦਾਰਉ = ਧਰਤੀ ਤੋਂ ਨਾਸ ਕਰ ਦੇਂਦਾ ਹਾਂ
ਟਾਰਉ = ਡੇਗ ਦੇਂਦਾ ਹਾਂ (ਰਹਿਣ ਨਹੀਂ ਦੇਂਦਾ) ॥ ਤਤ ਖਿਣ ਤਾਲਿ = ਛਿ
ਮਾਤਰ ਦੇ ਸਮੇਂ ਵਿਚ ॥ ਸੰਤ ਗੋਬਿੰਦੁ......ਕਾਮ = ਸੰਤਾ ਨੂੰ ਇਕ ਗੋਬਿੰਦ ਭਜਨ ਦਾ
ਕੰਮ ਹੁੰਦਾ ਹੈ ॥ ਟਾਲਿ = ਟਾਲ ਦੇਂਦਾ ਹੈ ॥ ਪਤਨੁ = ਡਿੱਗਣਾ;ਨਾਸ ॥ ਬਿਸਾਸੁ =
ਭਰੋਸਾ ॥ ਰਾਸਿ = ਪੂੰਜੀ ॥

## ੮੬੮

॥ ੧੮ ॥ ਨੀਰਿ = ਪਾਣੀ ਵਰਗਾ ਸੀਤਲ ਹੈ ॥ ਬਿਲਾਇਣ = ਨਾਸ
ਜਾਂਦੇ ਹਨ॥ ਘਟਿ ਘਟਿ = ਹਰੇਕ ਸਰੀਰ ਵਿਚ ॥ ਪਲਾਇਣ = ਭੱਜਕੇ ਦੂਰ ਹੋ ਜਾਂਦੇਹਨ
ਦੰਤ = ਦੰਦ ਕਾਮਾਇਕ ॥ ਡਾਇਣੁ = ਮਾਇਆ ਰੂਪ ਡੈਣ ਦੇ ॥ ਗਾਇਣ = ਜਪ
ਹਨ ॥ ਬਸਤੁ ਅਗੋਚਰ = ਆਤਮ ਵਸਤੂ ॥ ਗਹੀ = ਫੜੀ ਹੈ ॥ ੧੯ ॥ ਅੰਗੁ =
ਪੱਖ ॥ ਜੋਹੈ = ਦੁਖ ਦੇਂਦੀ ॥ ਛਾਰੁ = ਸੁਆਹ ॥ ਰਾਮ ਕਵਚੁ = ਰਾਮ ਨਾਮ
ਮੰਤਰ ॥ ਸੰਨਾਹੁ = ਲੋਹੇ ਦੀ ਸੰਜੋਏ ਹੈ (ਕਾਮਆਦਿਕ ਦੁਸਟਾਂ ਤੋਂ ਰਖਿਆ ਕਰਨ ਵਾਸਤੇ)
ਸਰਣਾਇ = ਆਸਰਾ ਹੈ ॥ ਖਾਕੂ = ਮਿੱਟੀ ॥ ਕਥਾ ਕੇਹੜੀ ਚੰਗੀ ਹੈ ਦਸਦੇ ਹਨ:

ਅਚਰਜ ਕਥਾ:- **ਪ੍ਰਮਾਤਮਾ**=ਜੀਵ ਆਤਮਾਂ ॥ **ਇਹੁ**=ਜੀਵ॥ **ਬਾਲਾ**=ਬੱਚਾ॥ **ਜਾਲਾ**=ਜਾਲ (ਫਾਹੀ) ਹੈ ॥ **ਬਿਨਸੈ**=ਨਾਸ ਹੋਵੇ॥ **ਜਾਏ**=ਜੰਮਦਾ ॥ **ਉਸਨੁ** =ਗਰਮੀ। **ਸੀਤੁ**=ਸਰਦੀ॥ **ਹਰਖੁ**=ਖ਼ੁਸ਼ੀ॥ **ਅਪਰੰਪਰੁ**=ਆਦ ਕਾਲ ਤੋਂ॥ **ਲੇਪੁ**=ਕਲੰਕ, ਦੋਸ॥ **ਤੀਨਿ ਗੁਣਾ**=ਤਿੰਨ ਗੁਣਾਂ ਆਤਮਿਕ ॥ **ਸ਼ਕਤਿ**=ਮਾਇਆ ਸ਼ਕਤੀ ਨੇ (ਜੀਵ ਨੂੰ ਪ੍ਰਗਟ ਕੀਤਾ) ॥ **ਮਹਾ ਮਾਇਆ**=ਪਰਬਲ ਸ਼ੁੱਧ ਸ਼ਕਤੀ॥ **ਤਾਕੀ** ਓਸੇ (ਬ੍ਰਹਮ) ਦੀ॥ **ਛਾਇਆ**=ਪ੍ਰਤਿਬਿੰਬ ਹੈ ॥ ਮਲਣ ਉਪਾਧੀ ਵਿਚ ਬ੍ਰਹਮ ਦੀ ਛਾਇਆ ਪਈ ਤਾਂ ਜੀਵ ਹੋ ਗਿਆ ॥ ਸ਼ੁੱਧ ਮਾਇਆ ਵਿਚ ਬ੍ਰਹਮ ਦੀ ਛਾਇਆ ਪਈ ਤਾਂ ਚੇਤਨ ਹੋਇਆ ॥ ਏਸ ਤਰ੍ਹਾਂ ਉਪਾਦੀ ਭੇਦ ਕਰਕੇ ਈਸ ਤੇ ਜੀਵ ਭਿੰਨ ੨ ਹਨ ॥ ਉਪਾਦੀ ਭੇਦ ਨੂੰ ਵਿਚੋਂ ਦੂਰ ਕਰ ਦੇਈਏ ਤਾਂ ਸਭ ਬ੍ਰਹਮ ਹੀ ਬ੍ਰਹਮ ਹੈ॥

## ੮੬੯

॥੨੧॥ **ਕਿਲ ਵਿਖ**=ਪਾਪ॥ **ਰਵਾਲ**=ਚਰਨਾਂ ਦੀ ਧੂੜੀ॥ **ਰਉ**=ਉਚਾਰਨ ਕਰੋ ॥੨੮॥ਕਰਿ ਨਮਸਕਾਰ:-**ਬਿਧਾਤਾ**=ਫਲ ਵਰ ਦਾਤਾ ਹੈ॥**ਉਮਰਾਉ**=ਅਮੀਰ ॥ **ਪਚਾਏ**=ਗਰਕ ਕਰ ਦਿਤੇ॥ **ਮੁਖਿ ਕੀਨੋ ਰੋਗ**=ਵੱਡਾ ਰੋਗ, ਕੋਹੜ ਕਰ ਦਿੱਤਾ, ਤਥਾ ਮੂੰਹ ਵਿਚ ਰੋਗ ਕਰ ਦਿਤਾ॥ **ਧਰਨਿ**=ਧਰਤੀ ਤੇ॥ **ਭਲ**=ਸਭ ਦਾ ਭਲਾ ਮਨੌਂਦੇ ਹਨ॥ **ਵੇਕਾਰੀ**=ਖੋਟਾ ਚਿਤਵਦਾ ਹੈ॥ **ਉਬਰੇ**=ਤਰ ਗਏ॥

## ੮੭੦

**ਜੜ**=ਮੂਲ ਧਰਮ, ਲੌਕਿਕ ਪੁਤ੍ਰ ਆਦਿਕ ॥ ਅੰਤ੍ਰੀਵ ਅਰਥ ਸਰੂਪ ॥ **ਸਰਪਰ**=ਜ਼ਰੂਰ ਹੀ॥ **ਧਰ**=ਓਟ॥ **ਕੇਰੀ**=ਦੀ॥ **ਪੈਜ**=ਲਾਜ ॥



# ਬਾਣੀ ਭਗਤਾਂ

ਕਬੀਰ ਜੀ ॥ ਸੰਤ ਮਿਲੇ ਕਿਛੁ:- **ਅਸੰਤੁ**= ਬੇਮੁਖ ਪੁਰਸ਼ ॥ **ਮਸਟਿ** ਚੁੱਪ ॥ **ਬੋਲਨਾ ਕਿਆ ਕਹੀਐ**= ਕੇਹੜੇ ਬਚਨ ਬੋਲਣੇ ਕਰੀਏ ॥ **ਰਵਿ** ਮਿਲ ॥ **ਝਖ ਮਾਰੀ**= ਬੇਅਰਥ ਝਖਾਂ ਮਾਰਨੀਆਂ ਹੀ ਹਨ ॥ **ਬਿਕਾਰਾ**= ਵਿਕਾ **ਬੀਚਾਰਾ**= ਵੀਚਾਰ (ਚੰਗੇ ਮੰਦੇ ਦੀ) ॥ **ਛੂਛਾ**= ਊਣਾ ॥ **ਘਟੁ**= ਘੜਾ ॥ **ਨਰੂ**= ਮਨੁਖ ॥ **ਨਰੁ**= ਮਨੁੱਖ ਦੇ ॥ **ਦਸ**= ਬਹੁਤ ॥ **ਲਕਰੀ**= ਲਕੜੀ॥ **ਤੂ** = ਗੱਠਾ ॥ **ਪੂਲਾ**= ਦੱਥਾ ॥**ਮੂੰਡ**= ਸਿਰ ॥ ਆਕਾਸਿ ਗਗਨੁ:-**ਆਕਾਸਿ**= ਅਸ ਵਿਚ ॥ **ਗਗਨੁ**= ਚੇਤਨ ॥ **ਰਹਾਇਲੇ**= ਰਹਿੰਦਾ ਹੈ ॥ **ਆਨਦਮੂਲੁ**= ਖੁਸ਼ ਦਾ ਘਰ (ਮੁੱਢ) ਹੈ ॥ **ਪੁਰਖੋਤਮੁ**= ਪੁਰਸ਼ਾ ਵਿਚੋਂ ਉਤਮ ਪੁਰਖ ਉਹ ਚੇਤਨਦੇਵ ॥ **ਘਟੁ** ਸਰੀਰ ॥ **ਜਾਇਲੇ**= ਜਾਦਾ ॥ **ਬੈਰਾਗੁ**= ਸੰਸਾ ॥ **ਕਾਇਆ**= ਸਰੀ **ਪੰਚ ਤਤੁ**= ਪੰਜ ਤਤ ਮਿਟੀ ਪਾਣੀ ਆਦਿਕ ॥ **ਕੀਨੁ**= ਕੀਤੇ ਹਨ ॥ ਆਸਤਕ ਨੂੰ ਉ **ਕਰਮ ਬਧ**= ਕਰਮਾਂ ਦਾ ਬੱਧਾ ਹੋਇਆ ॥ **ਜੀਉ**= ਜੀਵ ਹੈ ॥ **ਕਰਮਹਿ**= ਕ ਨੂੰ ॥ **ਦੀਨੁ**= ਦਿੱਤਾ ਹੈ ॥ **ਤਨੁ**= ਸਰੀਰ ॥ **ਨਿਰੰਤਰੁ**= ਅੰਦਰ ॥ **ਸੋਇ**= ਪ੍ਰਮਾਤਮਾਂ ਹੀ ਹੈ ॥ ਭੁਜਾ ਬਾਧਿ:- ਕਾਂਸ਼ੀ ਦੇ ਕਾਜ਼ੀਆਂ ਨੇ ਸਿਕੰਦਰ ਲੋਦੀ ਬਾਦਸ਼ਾਹ ਸ਼ਿਕਾਇਤ ਕੀਤੀ ਕਿ ਕਬੀਰ ਮੁਸਲਮਾਨ ਹੋ ਕੇ ਹਿੰਦੂਆ ਦੇ ਮਤ ਅਨੁਸਾਰ ਚਲਦਾ ਹੈ, ਕਾਫਰ ਹੈ, ਇਸਨੂੰ ਸਖਤ ਸਜ਼ਾ ਦਿਤੀ ਜਾਵੇ । ਏਹ ਸੁਣ ਕੇ ਬਾਦਸ਼ਾਹ ਨੇ ਕਾਜੀਆ ਦੇ ਅਨੁਸਾਰ ਪਹਿਲਾਂ ਕਬੀਰ ਜੀ ਨੂੰ ਹਾਥੀ ਅੱਗੇ ਸੁੱਟਿਆ ਤੇ ਫੇਰ ਮੁਸ਼ਕਾਂ ਜੁੜਕੇ ਗੰਗਾ ਸੁਟਾਇਆ, ਪਰ ਕਬੀਰ ਜੀ ਨੂੰ ਕੋਈ ਖੇਦ ਨ ਹੋਇਆ । ਏਹ ਵੇਖਕੇ ਬਾਦਸ਼ਾਹ ਨੇ ਕਬੀਰ ਤੋਂ ਖਿਮਾ ਮੰਗੀ । ਇਸ ਸ਼ਬਦ ਦੁਆਰਾ ਆਪ ਜੀ ਆਪਣੀ ਹਡ-ਬੀਤੀ ਦੱਸਦੇ ਹ **ਭੁਜਾ**= ਬਾਹਾਂ ॥ **ਭਿਲਾ**= ਗੰਢ, ਪੋਟਲੀ॥ **ਡਾਰਿਓ**= ਸੁੱਟਿਆ ॥ **ਹਸਤੀ** ਹਾਥੀ ਨੂੰ ॥ **ਕ੍ਰੋਪਿ**= ਗੁੱਸੇ ਵਿਚ ਆ ਕੇ (ਮਹਾਵਤ ਨੇ)॥ **ਮੂੰਡ**= ਸਿਰ ਵਿਚ ( ਮਾਰਿਆ) ॥ **ਭਾਗਿ ਕੈ**= ਦੌੜ ਕੇ ॥ **ਚੀਸਾ**= ਚੀਕਾਂ ॥ **ਇਆ**= ਏਸ

**ਹਉ**=ਮੈਂ (ਕਬੀਰ ਜੀ) ॥ **ਆਹਿ**=ਹੇ ॥ **ਬਕਿਬੋ**=ਬੋਲਿਆ (ਮਹਾਵਤ ਨੂੰ) ॥ **ਤੋਰੁ**=ਅਗੇ ਤੋਰ ॥

## ੮੭੧

**ਡਾਰਉ**=ਸੁਟਾਂਗਾ ॥ **ਕਾਟਿ**=ਵੱਢ ॥ **ਇਸਹਿ**=ਏਸ ਹਾਥੀ ਨੂੰ ॥ **ਤੁਰਾਵਹੁ**=ਅਗੇ ਤੋਰੋ ॥ **ਘਾਲਹੁ ਸਾਟਿ**=(ਹਾਥੀ ਕੋਲੋਂ) ਚੋਟ ਪਾਵਹੁ ॥ **ਤੋਰੈ**=ਤੋਰਦਾ (ਮਹਾਵਤ) ॥ **ਵਾਕੈ**=ਉਸਦੇ ਹਥਵਾਨ ਦੇ ॥ **ਪੋਟ**=ਪੋਟਲੀ ॥ **ਕੁੰਚਰੁ**=ਹਾਥੀ ॥ **ਅੰਧਿਆਰੈ**=ਅੰਨ੍ਹੇ ਨੇ ॥ **ਪਤੀਆ**=ਪਰਤਾਵਾ ॥ **ਭਰਿ ਲੀਨਾ**=ਲੈ ਲਿਆ, ਪੂਰਾ ਕਰ ਲਿਆ ॥ **ਪਤੀਨਾ**=ਪਤੀਜਿਆ; ਪ੍ਰਤੀਤ ਹੋਈ ॥ **ਚਉਥੇ ਪਦ**=ਤੁਰੀਆ ਅਵਸਥਾ ਵਿਚ ॥ ਨ ਇਹੁ ਮਾਨਸੁ:- **ਇਹੁ**=ਸਰੀਰ ਵਿਚ ਬੋਲਣ ਵਾਲੀ ਸ਼ੈ, ਜੀਵ ॥ **ਸੇਉ**=ਸੇਵਕ (ਸ਼ਿਵ ਉਪਾਸਕ) ॥ **ਅਵਧੂਤਾ**=ਤਿਆਗੀ ॥ **ਕਾਹੂ**=ਕਿਸੇ ਦਾ ॥ **ਇਆ**=ਏਸ ॥ **ਮੰਦਰ**=ਸਰੀਰ ਰੂਪ ਮੰਦਰ ਵਿਚ ॥ **ਬਸਾਈ**=ਵਸਦਾ ਹੈ ॥ **ਗਿਰਹੀ**=ਗ੍ਰਿਹਸਥੀ ॥ **ਪਿੰਡੁ**=ਸਰੀਰ ॥ **ਰਕਤੁ**=ਲਹੂ ॥ **ਰਾਤੀ**=ਰਤੀ ਜਿਨਾ ਵੀ ॥ **ਖਾਤੀ**=ਖੱਤ੍ਰੀ ॥ **ਸੇਖੁ**=ਵਿਰੱਕਤ ॥ **ਪ੍ਰਸਾਦਿ**=ਕ੍ਰਿਪਾ ਨਾਲ ॥ **ਡਗਰੋ**=ਰਸਤਾ ਬ੍ਰਹਮ ਗਿਆਨ ਦਾ ॥ **ਅੰਸੁ**=ਸੱਤਾ(ਸਰੂਪ)ਹੈ ॥ **ਜਸ**=ਜਿਸ ਤਰ੍ਹਾਂ ॥ **ਮੰਸੁ**=ਸਿਆਹੀ (ਜਸ ਦੇ ਲਿਖਣ ਨਾਲ) ਵ ਜਿਸ ਤਰ੍ਹਾਂ ਈਸ਼ਵਰ ਜਸ ਕਾਗਜ਼ ਉਤੇ ਸਿਆਹੀ ਨਾਲ ਲਿਖਣ ਕਰਕੇ ਮੁੱਕਦਾ ਨਹੀਂ ॥ ਤੂਟੇ ਤਾਗੇ:- **ਤਾਗੇ**=ਤਾਣੀਦੇ ਧਾਗੇ ॥ **ਨਿਖੁਟੀ**=ਮੁਕੀ ॥ **ਝਿਲਕਾਵਹਿ**=ਚਿਲਕਦੇ ਹਨ ॥ **ਕਾਨ**=ਕਾਂਨੇ ॥ **ਕੂਚ**=ਕੁੱਚ ॥ **ਤੂਏ ਫਾਲ**=ਟੁਟੇ ਖੁਸੇ ਪਏ ਹਨ ॥ **ਇਆ ਮੁੰਡੀਆ**=ਏਸ ਮੁੰਡੇ ਦੇ ॥ **ਚਢਿਬੋ**=ਚੜ੍ਹਿਆ ਹੈ ॥ **ਕਾਲ**=ਮੌਤ ॥ **ਦ੍ਰਬੁ**=ਧਨ ॥ **ਖੋਈ**=ਗਵਾ ਦਿਤਾ ਹੈ ॥ **ਆਵਤ ਜਾਤ**=ਸੰਤਾਂ ਦੇ ਔਣ ਜਾਣ ਨਾਲ ॥ **ਨਾਕਸਰ**=ਨਕ ਜਿੰਦ ਆ ਗਈ ਹੈ, ਅਤੀ ਤੰਗ ਹਾਂ ॥ **ਤੁਰੀ**=ਤੁਰ—ਜਿਸ ਉਤੇ ਜੁਲਾਹੇ ਕਪੜਾ ਲਪੇਟਦੇ ਹਨ ॥ **ਨਾਰਿ**=ਨਾਲੀਆ ॥ **ਛੋਡੀ ਬਾਤਾ**=ਗਲ ਕਰਨੀ ਹੀ ਛੱਡ ਦਿਤੀ ਹੈ ॥ **ਵਾਕਾ**=ਉਸ (ਕਬੀਰ ਜੀ) ਦਾ ॥ **ਲਰਿਕੀ**=ਲੜਕੀ ॥ **ਲਰਿਕਨ**=ਲੜਕਿਆਂ ਦੇ ॥ **ਖੈਬੋ**=ਖਾਣ ਨੂੰ ॥ **ਮੁੰਡੀਆ**=ਮੁੰਡੇ, ਮੋਨੇ ਸਾਧੂ ॥

# ਬਾਣੀ ਭਗਤਾਂ

ਕਬੀਰ ਜੀ ॥ ਸੰਤ ਮਿਲੇ ਕਿਛੁ:– **ਅਸੰਤੁ** = ਬੇਮੁਖ ਪੁਰਸ਼ ॥ **ਮਸਟਿ** = ਚੁੱਪ ॥ **ਬੋਲਨਾ ਕਿਆ ਕਹੀਐ** = ਕੇਹੜੇ ਬਚਨ ਬੋਲਣੇ ਕਰੀਏ ॥ **ਰਵਿ** = ਮਿਲ ॥ **ਝਖ ਮਾਰੀ** = ਬੇਅਰਥ ਝਖਾਂ ਮਾਰਨੀਆਂ ਹੀ ਹਨ ॥ **ਬਿਕਾਰਾ** = ਵਿਕਾਰ ॥ **ਬੀਚਾਰਾ** = ਵੀਚਾਰ (ਚੰਗੇ ਮੰਦੇ ਦੀ) ॥ **ਛੂਛਾ** = ਊਂਣਾ ॥ **ਘਟੁ** = ਘੜਾ ॥੧॥ **ਨਰੂ** = ਮਨੁਖ ॥ **ਨਰ** = ਮਨੁੱਖ ਦੇ ॥ **ਦਸ** = ਬਹੁਤ ॥ **ਲਕਰੀ** = ਲਕੜੀ॥ **ਤੂਲਾ** = ਗੱਠਾ ॥ **ਪੂਲਾ** = ਦੱਥਾ ॥ **ਮੂੰਡ** = ਸਿਰ ॥ ਆਕਾਸਿ ਗਗਨੁ:– **ਆਕਾਸਿ** = ਅਸਮਾਨ ਵਿਚ ॥ **ਗਗਨੁ** = ਚੇਤਨ ॥ **ਰਹਾਇਲੇ** = ਰਹਿੰਦਾ ਹੈ ॥ **ਆਨਦਮੂਲੁ** = ਖੁਸ਼ੀਆਂ ਦਾ ਘਰ (ਮੁੱਢ) ਹੈ ॥ **ਪੁਰਖੋਤਮੁ** = ਪੁਰਸ਼ਾਂ ਵਿਚੋਂ ਉਤਮ ਪੁਰਖ ਉਹ ਚੇਤਨਦੇਵ ॥ **ਘਟੁ** = ਸਰੀਰ ॥ **ਜਾਇਲੇ** = ਜਾਦਾ ॥ **ਬੈਰਾਗੁ** = ਸੰਸਾ ॥ **ਕਾਇਆ** = ਸਰੀਰ ॥ **ਪੰਚ ਤਤੁ** = ਪੰਜ ਤਤ ਮਿਟੀ ਪਾਣੀ ਆਦਿਕ ॥ **ਕੀਨੁ** = ਕੀਤੇ ਹਨ ॥ ਆਸਤਕ ਨੂੰ ਉਤ੍ਰ:– **ਕਰਮ ਬਧ** = ਕਰਮਾਂ ਦਾ ਬੱਧਾ ਹੋਇਆ ॥ **ਜੀਉ** = ਜੀਵ ਹੈ ॥ **ਕਰਮਹਿ** = ਕਰਮਾਂ ਨੂੰ ॥ **ਦੀਨੁ** = ਦਿੱਤਾ ਹੈ ॥ **ਤਨੁ** = ਸਰੀਰ ॥ **ਨਿਰੰਤਰੁ** = ਅੰਦਰ ॥ **ਸੋਇ** = ਉਹ ਪ੍ਰਮਾਤਮਾਂ ਹੀ ਹੈ ॥ ਭੁਜਾ ਬਾਂਧਿ:– ਕਾਂਸ਼ੀ ਦੇ ਕਾਜ਼ੀਆ ਨੇ ਸਿਕੰਦਰ ਲੋਦੀ ਬਾਦਸ਼ਾਹ ਪਾਸ ਸ਼ਿਕਾਇਤ ਕੀਤੀ ਕਿ ਕਬੀਰ ਮੁਸਲਮਾਨ ਹੋ ਕੇ ਹਿੰਦੂਆਂ ਦੇ ਮਤ ਅਨੁਸਾਰ ਚਲਦਾ ਹੈ, ਇਹ ਕਾਫਰ ਹੈ, ਇਸਨੂੰ ਸਖਤ ਸਜ਼ਾ ਦਿਤੀ ਜਾਵੇ । ਏਹ ਸੁਣ ਕੇ ਬਾਦਸ਼ਾਹ ਨੇ ਕਾਜ਼ੀਆਂ ਦੇ ਫਤਵੇ ਅਨੁਸਾਰ ਪਹਿਲਾ ਕਬੀਰ ਜੀ ਨੂੰ ਹਾਥੀ ਅੱਗੇ ਸੁੱਟਿਆ ਤੇ ਫੇਰ ਮੁਸ਼ਕਾਂ ਜੁੜਕੇ ਗੰਗਾ ਵਿਚ ਸੁਟਾਇਆ, ਪਰ ਕਬੀਰ ਜੀ ਨੂੰ ਕੋਈ ਖੇਦ ਨ ਹੋਇਆ । ਏਹ ਵੇਖਕੇ ਬਾਦਸ਼ਾਹ ਨੇ ਕਬੀਰ ਜੀ ਤੋਂ ਖਿਮਾ ਮੰਗੀ । ਇਸ ਸ਼ਬਦ ਦੁਆਰਾ ਆਪ ਜੀ ਆਪਣੀ ਹਡ-ਬੀਤੀ ਦੱਸਦੇ ਹਨ । **ਭੁਜਾ** = ਬਾਹਾਂ ॥ **ਭਿਲਾ** = ਗੰਢ, ਪੋਟਲੀ॥ **ਡਾਰਿਓ** = ਸੁੱਟਿਆ ॥ **ਹਸਤੀ** = ਹਾਥੀ ਨੂੰ ॥ **ਕ੍ਰੋਪਿ** = ਗੁੱਸੇ ਵਿਚ ਆ ਕੇ (ਮਹਾਵਤ ਨੇ) ॥ **ਮੂੰਡ** = ਸਿਰ ਵਿਚ (ਕੁੰਡਾ ਮਾਰਿਆ) ॥ **ਭਾਗਿ ਕੈ** = ਦੌੜ ਕੇ ॥ **ਚੀਸਾ** = ਚੀਕਾਂ ॥ **ਇਆ** = ਏਸ ॥

=ਮੈਂ (ਕਬੀਰ ਜੀ) ॥ **ਆਹਿ**=ਹੇ॥ **ਬਕਿਬੋ**=ਬੋਲਿਆਂ (ਮਹਾਵਤ ਨੂੰ) ॥
=ਅਗੇ ਤੋਰ॥

## ੮੭੧

**ਡਾਰਉ**=ਸੁਟਾਂਗਾ ॥ **ਕਾਟਿ**=ਵੱਢ ॥ **ਇਸਹਿ**=ਏਸ ਹਾਥੀ ਨੂੰ ॥ **ਤੁਰਾਵਹੁ**=ਅਗੇ ਤੋਰੋ ॥ **ਘਾਲਹੁ ਸਾਟਿ**=(ਹਾਥੀ ਕੋਲੋਂ) ਚੋਟ ਪਾਵਹੁ ॥ **ਤੋਰੈ**=ਤੋਰਦਾ (ਮਹਾਵਤ) ॥ **ਵਾਕੈ**=ਉਸਦੇ ਹਥਵਾਨ ਦੇ ॥ **ਪੋਟ**=ਪੋਟਲੀ ॥ **ਕੁੰਚਰੁ**=ਹਾਥੀ ॥ **ਅੰਧਿਆਰੈ**=ਅੰਨ੍ਹੇ ਨੇ॥ **ਪਤੀਆ**=ਪਰਤਾਵਾ॥ **ਭਰਿ ਲੀਨਾ**=ਲੈ ਲਿਆ, ਪੂਰਾ ਕਰ ਲਿਆ॥ **ਪਤੀਨਾ**=ਪਤੀਜਿਆ; ਪ੍ਰਤੀਤ ਹੋਈ॥ **ਚਉਥੇ ਪਦ**=ਤੁਰੀਆ ਅਵਸਥਾ ਵਿਚ ॥ <u>ਨ ਇਹੁ ਮਾਨਸੁ:-</u> **ਇਹੁ**= ਸਰੀਰ ਵਿਚ ਬੋਲਣ ਵਾਲੀ ਸੈ, ਜੀਵ॥ **ਸੇਉ**=ਸੇਵਕ (ਸ਼ਿਵ ਉਪਾਸਕ)॥ **ਅਵਧੂਤਾ**= ਤਿਆਗੀ॥ **ਕਾਹੂ**=ਕਿਸੇ ਦਾ॥ **ਇਆ**=ਏਸ ॥ **ਮੰਦਰ**=ਸਰੀਰ ਰੂਪ ਮੰਦਰ ਵਿਚ॥ **ਬਸਾਈ**=ਵਸਦਾ ਹੈ ॥ **ਗਿਰਹੀ**=ਗ੍ਰਿਹਸਥੀ ॥ **ਪਿੰਡੁ**=ਸਰੀਰ ॥ **ਰਕਤੂ**= ਲਹੂ ॥ **ਰਾਤੀ**=ਰਤੀ ਜਿਨਾ ਵੀ ॥ **ਖਾਤੀ**=ਖੱਤ੍ਰੀ ॥ **ਸੇਖੁ**=ਵਿਰੱਕਤ ॥ **ਪ੍ਰਸਾਦਿ**=ਕ੍ਰਿਪਾ ਨਾਲ ॥ **ਡਗਰੋ**=ਰਸਤਾ ਬ੍ਰਹਮ ਗਿਆਨ ਦਾ ॥ **ਅੰਸੁ**= ਸੱਤਾ(ਸਰੂਪ)ਹੈ॥ **ਜਸ**=ਜਿਸ ਤਰ੍ਹਾਂ॥ **ਮੰਸੁ**=ਸਿਆਹੀ (ਜਸ ਦੇ ਲਿਖਣ ਨਾਲ) ਵ ਜਿਸ ਤਰ੍ਹਾਂ ਈਸ਼ਵਰ ਜਸ ਕਾਗਜ਼ ਉਤੇ ਸਿਆਹੀ ਨਾਲ ਲਿਖਣ ਕਰਕੇ ਮੁੱਕਦਾ ਨਹੀਂ ॥ <u>ਤੂਟੇ ਤਾਗੇ:-</u> **ਤਾਗੇ**=ਤਾਣੀਦੇ ਧਾਗੇ ॥ **ਨਿਖੁਟੀ**=ਮੁਕੀ ॥ **ਝਿਲਕਾਵਹਿ**= ਚਿਲਕਦੇ ਹਨ॥ **ਕਾਨ**=ਕਾਂਨੇ॥ **ਕੂਚ**=ਕੁੱਚ॥ **ਭੂਏ ਫਾਲ**=ਟੁਟੇ ਖੁਸੇ ਪਏ ਹਨ॥ **ਇਆ ਮੁੰਡੀਆ**=ਏਸ ਮੁੰਡੇ ਦੇ ॥ **ਚਢਿਬੋ**=ਚੜ੍ਹਿਆ ਹੈ ॥ **ਕਾਲ**=ਮੌਤ॥ **ਦੂਬੁ**=ਧਨ॥ **ਖੋਈ**=ਗਵਾ ਦਿਤਾ ਹੈ॥ **ਆਵਤ ਜਾਤ**=ਸੰਤਾਂ ਦੇ ਔਣ ਜਾਣ ਨਾਲ॥ **ਨਾਕਸਰ**=ਨਕ ਜਿੰਦ ਆ ਗਈ ਹੈ, ਅਤੀ ਤੰਗ ਹਾਂ॥ **ਤੁਰੀ**=ਤੁਰ-ਜਿਸ ਉਤੇ ਜੁਲਾਹੇ ਕਪੜਾ ਲਪੇਟਦੇ ਹਨ ॥ **ਨਾਰਿ**=ਨਾਲੀਆਂ ॥ **ਛੋਡੀ ਬਾਤਾ**=ਗਲ ਕਰਨੀ ਹੀ ਛੱਡ ਦਿਤੀ ਹੈ ॥ **ਵਾਕਾ**=ਉਸ (ਕਬੀਰ ਜੀ) ਦਾ ॥ **ਲਰਿਕੀ**=ਲੜਕੀ ॥ **ਲਰਿਕਨ**=ਲੜਕਿਆਂ ਦੇ ॥ **ਖੈਬੋ**=ਖਾਣ ਨੂੰ ॥ **ਮੁੰਡੀਆ**=ਮੁੰਡੇ, ਮੋਨੇ ਸਾਧੂ॥

**ਅਨਦਿਨੁ**=ਰਾਤ ਦਿਨ॥ **ਧਾਪੇ**=ਰੱਜਦੇ॥ **ਮੰਦਰਿ**=ਘਰ ਵਿਚ ਹੁੰਦੇ ਹਨ॥ **ਬਾਟ**=ਰਾਹ ਵਿਚ॥ **ਸਾਥਰੁ**=ਭੁੰਜੇ ਸੌਂਣ ਨੂੰ॥ **ਖਾਟ**=ਮੰਜੀ॥ **ਮੂੜ ਪਲੋਸਿ**=ਸਿਰ ਤੇ ਹਥ ਫੇਰਦੇ ਹਨ॥ **ਕਮਰ ਬਧਿ**=ਲੱਕ ਨਾਲ ਬੱਧੀ ਹੁੰਦੀ ਹੈ॥ **ਚਾਬਨੁ**=ਭੁੰਨੇ ਦਾਣੇ॥ **ਬੂਡਤ**=ਡੁੱਬਣ ਵਾਲਿਆਂ ਸਾਧਾ ਦਾ॥ **ਟੇਕ**=ਆਸਰਾ ਫੜਿਆ ਹੈ॥ **ਬੇ ਪੀਰਿ**=ਬੇਗੁਰੀ॥ **ਭਜਿ**=ਭਜੀ ਹੈ, ਲਈ ਹੈ॥ ਖਸਮੁ ਮਰੈ:- ਮਾਯਾ ਸਦਾ ਸੁਹਾਗਣ ਰਹਿੰਦੀ ਹੈ। ਕਿਉਂਕਿ ਜਦ ਇਕ ਮਰ ਜਾਵੇ ਤਾਂ ਇਹ ਦੂਜੇ ਕੋਲ ਚਲੀ ਜਾਂਦੀ ਹੈ:- **ਖਸਮੁ**=ਮਾਇਆ ਧਾਰੀ ਪੁਰਸ਼॥ **ਨਾਰਿ**=ਮਾਇਆ ਰੂਪ ਇਸਤ੍ਰੀ॥ **ਉਸੁ**=ਮਾਇਆ ਦਾ॥ **ਬਿਨਾਸ**=ਨਾਸ॥ **ਬਿਲਾਸ**=ਅਨੰਦ॥ **ਹਾਰ**=ਪਦਾਰਥ॥ **ਬਿਗਸੈ**=ਪਰਸੰਨ ਹੁੰਦਾ ਹੈ ਸੰਸਾਰੀ ਜੀਵ॥ **ਪਖਿਆਰੀ**=ਵੇਸਵਾ॥ **ਠਿਠਕੀ**=ਫਿਟਕਾਰੀ ਹੋਈ॥

## ੮੭੨

**ਭਾਗਿ**=ਭਜ ਕੇ॥ **ਗੁਰ ਪਰਸਾਦੀ**=ਗੁਰਾਂ ਦੀ ਕ੍ਰਿਪਾ ਨਾਲ॥ **ਸਾਕਤ**=ਮਾਯਾ ਧਾਰੀਆ ਦੀ॥ **ਪਿੰਡ**=ਸਰੀਰ ਦੀ॥ **ਪਰਾਇਨਿ**=ਪਰਾਣ (ਆਸਰਾ) ਹੈ॥ **ਤੂਖਿ**=ਤਿੱਖੀ, ਡਾਢੀ ਤਥਾ (ਇਕ ਪੰਛੀ ਜੋ ਡੈਣ ਦਾ ਵਾਹਨ ਹੈ)॥ **ਭੇਉ**=ਭੇਦ॥ **ਬਾਹਰਿ ਪਰੀ**=ਮਨ ਤੋਂ ਬਾਹਰ ਹੋ (ਲੱਥ) ਗਈ ਹੈ॥ **ਅੰਚਲਿ**=ਪਲੇ ਰੂਪ ਰਿਦੇ ਨਾਲ॥ **ਲਰੀ**=ਲਗੀ ਹੈ॥ ਗ੍ਰਿਹਿ ਸੋਭਾ ਜਾ:- **ਗ੍ਰਿਹਿ ਸੋਭਾ**=ਜਿਸ ਦੇ ਘਰ ਵਿਚ ਮਾਯਾ ਦੀ ਸ਼ੋਭਾ ਨਹੀਂ, ਭਾਵ ਜਿਸ ਪਾਸ ਮਾਯਾ ਨਹੀਂ ਹੈ॥ **ਆਵਤ** ਆਏ ਹੋਏ॥ **ਪਹੀਆ**=ਰਾਹੀ, ਪਰਾਹੁਣੇ॥ **ਖੂਧੇ**=ਭੁਖੇ॥ **ਵਾਕੈ**=ਉਨ੍ਹਾਂ ਪ੍ਰਾਹੁਣਿਆਂ ਦੇ॥ **ਸੋਹਾਗਨਿ**=ਮਾਇਆ ਦੇ॥ **ਲਾਗੈ ਦੋਖੁ**=ਬਦ ਅਸੀਸਾ ਲੱਗਦੀਆਂ ਹਨ, ਭੁਖਿਆ ਰਾਹੀਆਂ ਦੀਆਂ॥ **ਪਵੀਤ**=ਪਵਿੱਤਰ॥ **ਤਪੇ ਤਪੀਸਰ**=ਤਪ ਕਰਨ ਵਾਲੇ ਵਡੇ ਤਪੀਆ ਦੇ॥ **ਡੋਲੈ ਚੀਤ**=ਚਿਤ ਡੋਲ ਜਾਂਦੇ ਹਨ॥ **ਕਿਰਪਨ**=ਕੰਜੂਸ॥ **ਪੂਤੀ**=ਲੜਕੀ ਰੂਪ ਹੈ ਜੋ ਸੰਭਾਲ ਕੇ ਰੱਖਦਾ ਹੈ॥ **ਸੂਤੀ**=ਰਚੀ ਮਿਚੀ ਹੈ, ਭੋਗਦੀ ਹੈ॥ **ਠਾਢੀ**=ਖੜੀ ਹੈ॥ **ਨਿਸਤਾਰਿ**=ਪਾਰ ਉਤਾਰ ਕਰਨ ਵਾਲੀ ਹੈ॥ **ਪਗ**=ਪੈਰੀਂ॥ **ਨੇਵਰ**=ਝਾਜਰਾ (ਪਦਾਰਥਾ ਰੂਪ)॥ **ਛਨਕ ਛਨਹਰੀ**=ਛਨਕ ੨ ਕਰਕੇ ਦਿਲ ਮੋਹ

ਵ। ਾਂ ਹਨ ॥ **ਜਉ ਲਗੁ**=ਜਦ ਤਾਂਈ ॥ **ਤਊ**=ਤਦ ॥ **ਨਾਹਿ ਤ**=ਨਹੀਂ ਜਦ ਪ੍ਰਾਨ ਮੁਕ ਗਏ ॥ **ਬੇਗਿ**=ਛੇਤੀ ਨਾਲ ॥ **ਨੰਗੇ**=ਨੰਗੇ ਪੈਰੀ ॥ **ਭਵਨ ਤ੍ਰੈ**= °, ਲੋਕ ॥ **ਲੀਆ**=ਵਸ ਕੀਤੇ ਹੋਏ ਹਨ ॥ **ਦਸ ਅਠ**=ਅਠਾਰਾਂ ॥ **ਰਸ**= ਮ(ਕੀਤਾ ਹੈ ਮਾਯਾ ਨੇ)।ਕਮੁਤਕ ਨਿਆ ਅਨੁਸਾਰ ਮੁਖ ੨ ਉਦਾਰਨਾ.–**ਮਹੇਸਰ**=ਮਹਾਂ ਦੇਵ; ਜੀ ॥ **ਬੇਧੇ**=ਵਿੰਨ੍ਹੇ ਹਨ ਮਾਇਆਂ ਨੇ ॥ **ਭੂਪਤਿ**=ਰਾਜੇ ॥ **ਛੇਦੇ**=ਕਟੇ, ਨਾਸ ਤੇ ॥ **ਪਾਂਚ ਨਾਰਦ**=ਪੰਜ ਗਿਆਨ ਇੰਦ੍ਰੀਆਂ ਨਾਰਦ (ਮਨ) ਨਾਲ ॥ **ਬਿਧਵਾਰਿ** –ਮਿਲੀ ਹੋਈ ਹੈ ॥ **ਮਿਟਵੇ**=ਭਾਂਡੇ, ਵੱਖੋ ਵੱਖਰੇ ਵਿਸੇ ॥ **ਫੂਟੇ**=ਦੂਰ ਹੋ ਗਏ ਹਨ ॥

ਮ ਮੰਦਰ ਮਹਿ:– **ਮਹਿ**=ਵਿਚੋਂ ॥**ਬਲਹਰ**=ਵਲਾ ਹਰ ਲਈਏ, ਵਲਾ ਦੂਰ ਕਰ ਦੇਈਏ **ਨ ਠਾਹਰੈ**=ਤਾਂ ਮੰਦਰ ਠਹਿਰ ਨਹੀਂ ਸਕਦਾ ॥ **ਕੁੰਭ**=ਘੜੇ ਤੋਂ ॥ **ਅਬਗਤੁ**= ਗਤੀ ਰਹਿਤ, ਨਿਸਫਲ ॥ **ਜਾਰਉ**=ਸਾੜ ਦਿਓ ॥ **ਚੇਤੈ**=ਸਿਮਰਦਾ ॥ **ਰਮਤ**= ਰਮ (ਮਿਲ) ਰਿਹਾ ਹੈ ॥ **ਖੇਤੈ**=ਸਰੀਰ ਰੂਪੀ ਖੇਤ ਵਿਚ ॥ **ਹਲਹਰ**=ਹੱਲੜ ਤੇ ਜਲ ॥ **ਬੋਈਐ**=ਬੀਜੀ ਜਾਂਦੀ ॥ **ਸੂਤ**=ਧਾਗੇ ਤੋਂ ॥ **ਮਣੀ**=ਮਣਕੇ ਮਾਲਾ ਦੇ ॥ **ਘੁੰਡੀ** =ਮਰੋੜੀ ॥ **ਚੜ੍ਹਾਈਐ**=ਦੇਈਏ ॥ **ਬਿੰਬ**=ਪਾਣੀ । **ਘੋਰ**=ਘੋੜੇ ॥**ਦਰਵਾਰ** =ਦਰਬਾਰ (ਸਰੂਪ) ਦੀ ਪਰਾਪਤੀ ॥ **ਖਸਮਿ ਦੁਹਾਗਨਿ......ਤਜਿ**=ਉਹ ਦੁਹਾਗਣ ਹੈ ਜੇਹੜੀ ਪਤੀ ਨੂੰ ਛੱਡ ਕੇ ॥ **ਅਉਹੇਰੀ**=ਹੋਰਨਾਂ ਨੂੰ ਵੇਖਦੀ ਹੈ ॥ **ਏਕੈ**= ਇਕ ਹਰੀ ਨੂੰ ਹੀ ॥ **ਕਰਿ ਕਰਨਾ**=ਆਪਣਾ ਕਰ ਲੈ ॥ ਜਦ ਕਬੀਰ ਜੀ ਨੇ ਚੋਰ ਨੂੰ ਉਸਦੇ ਬਚਾਓ ਵਾਸਤੇ ਆਪਣੀ ਲੜਕੀ ਕਮਾਲੀ ਨਾਲ ਸੁਆ ਦਿੱਤਾ ਤਾਂ ਲੋਕਾਂ ਆਖਿਆ ਕਿ ਤੂੰ ਕੁਟਨ (ਦੱਲਾ) ਹੈਂ । ਆਪ ਜੀ ਨੇ ਇਸ ਪਰਥਾਏ ਇਹ ਸ਼ਬਦ ਉਚਾਰਨ ਕੀਤਾ:–ਕੂਟਨ ਸੋਇ:–

**ਕੂਟਨ**=ਫਫੇ ਕੁਟਣ, ਦੱਲਾ ॥ **ਕੂਟੈ**=ਮਾਰੇ ॥ **ਕਸਵਟੀ**=ਪਰਖ; ਭਲੇ ਬੁਰੇ ਦੀ ਵੀਚਾਰ ॥ **ਬਹੁ**=ਵੁਹ, ਉਹ ॥ **ਸਗਲ ਬੋਲਨ ਕੇ ਮਾਹਿ ਬੀਚਾਰ**= ਸਾਰਿਆਂ ਦੇ ਬੋਲਣ ਵਿਚ ਆਪੋ ਆਪਣੀ ਵੀਚਾਰ ਹੈ ॥ ਅਰਥਾਤ ਕੂਟਨ ਤੋਂ ਤੁਹਾਡਾ ਹੋਰ ਭਾਵ ਹੈ ਤੇ ਮੇਰਾ ਹੋਰ ਹੈ ॥ ਤੁਸੀਂ ਕੂਟਨ ਦੱਲੇ ਨੂੰ ਕਹਿੰਦੇ ਹੋ ਤੇ ਮੈਂ ਉਸ ਨੂੰ ਜੇਹੜਾ ਮਨ ਨੂੰ ਮਾਰੇ ॥ **ਨਾਚਨੁ**=ਕੰਜਰ ॥ **ਝੂਠਿ ਨ ਪਤੀਐ**=ਝੂਠੇ ਪਦਾਰਥਾਂ ਨਾਲ ਨ ਪਤੀਜੇ ॥ **ਪਰਚੈ**=ਪ੍ਰੀਤੀ ਕਰਦਾ ਹੈ ਸਚੇ ਨਾਮ ਵਿਚ ॥ **ਇਸੁ ਨਾਚਨ**=ਐਸੇ ਨੱਚਣੇ ਵਾਲੇ ਦਾ ਮਨ (ਪ੍ਰਮਾਤਮਾਂ) । **ਰਖਵਾਲ**=ਰਾਖਾ ਹੁੰਦਾ ਹੈ ॥

## ੮੭੩

**ਬਜਾਰੀ**=ਮਸਕਰਾ, ਭੰਡ ॥ **ਬਜਾਰਹਿ**=ਇੰਦ੍ਰੀਆ ਰੂਪੀ ਬਾਜ਼ਾਰ ਨੂੰ ॥ **ਸੋਧੈ**=ਸੋਧਨਾ (ਵੀਚਾਰਨਾ) ਕਰੇ ॥ **ਪਾਂਚ ਪਲੀਤਹ**=ਪੰਜ ਗਿਆਨ ਇੰਦ੍ਰੀਆਂ ਨੂੰ ॥ **ਪਰਬੋਧੈ**=ਸਮਝਾਵੇ ॥ **ਨਉ**=ਨੌ ਖੰਡ ਪ੍ਰਿਥਵੀ ਦੇ ॥ **ਨਾਇਕ**=ਮਾਲਕ ਦੀ ॥ **ਸੋ**=ਐਸੇ ॥ **ਤਸਕਰੁ**=ਚੋਰ ॥ **ਤਾਤਿ**=ਚਾਹ, ਇੱਛਾ ॥ **ਇੰਦ੍ਰੀ ਕੈ ਜਤਨਿ**=ਗਿਆਨ ਇੰਦ੍ਰੀਆਂ ਦੇ ਰੋਕਣ ਦਾ ਯਤਨ ਕਰਕੇ ॥ **ਲਖਨ**=ਜਾਣਿਆ ਹੈ ॥ **ਬਿਚਖਨ**=ਸੁੰਦਰ ਗਿਆਨ ਵੈਰਾਗ ਦੀਆਂ ਅੱਖਾ ਵਾਲਾ ਹੈ ॥ ਧੰਨੁ ਗੋਪਾਲ ਮੰਨੁ:— **ਅਨਾਦਿ**=ਅਨਾਜ (ਅੰਨ) ਹੈ ॥ **ਭੂਖੇ ਕਵਲ**=ਭੁਖੇ ਦਾ ਹਿਰਦਾ ॥ **ਟਹਕੇਵ**=ਟਹਕ, (ਖਿੜ) ਜਾਂਦਾ ਹੈ ॥ **ਮਿਲਿਬੋ**=ਮਿਲਿਆ ਹੈ ॥ **ਆਦਿ ਪੁਰਖ**=ਪ੍ਰਮਾਤਮਾ ॥ **ਸਾਦਿ**=ਸੁਆਦ ਨਾਲ॥ **ਜਪੀਐ ਅੰਨ**=ਅੰਨ ਖਾਈਏ ॥ **ਅੰਭੈ**=ਪਾਣੀ ॥ **ਨੀਕਾ**=ਚੰਗਾ ॥ **ਵੰਨੁ**=ਰੰਗ (ਹੋ ਜਾਂਦਾ ਹੈ) ॥ **ਅਪਨੀ**=ਆਪਣੀ ਇਜ਼ਤ ॥ **ਸੋਹਾਗਨਿ**=ਕਿਉਂਕਿ ਪਤੀ ਦੀ ਪ੍ਰਾਪਤੀ ਨਹੀ ਹੁੰਦੀ ॥ **ਰੰਡ**=ਕਿਉਂ ਕਿ ਪਤੀ ਪ੍ਰਮਾਤਮਾਂ ਮਰਦਾ ਨਹੀ ॥ **ਬਕਤੇ**=ਕਹਿੰਦੇ ਹਨ ॥ **ਦੂਧਾ ਧਾਰੀ**=ਦੁਧ ਦੇ ਆਸਰੇ ਰਹਿਣ ਵਾਲੇ ॥ **ਵਟਿ ਕਾਸਾਰੀ**=ਕਾਸਾਰ ਦੀਆਂ ਪਿੰਨੀਆ ਵਟਕੇ । ਜਾਂ— **ਵਟਿਕਾ ਸਾਰੀ**=ਸਾਰੀ ਪੰਜ ਸੇਰੀ ਹੀ (ਛੁਪ ਕੇ ਖਾ ਜਾਦੇ ਹਨ) ॥ ਨਾਮ ਦੇਵ ॥ ਅਸੁਮੇਧ ਜਗਨੇ:— **ਅਸੁਮੇਧ ਜਗਨੇ**=ਅਸ੍ਵਮੇਧ (ਘੋੜੇ ਦੀ ਕੁਰਬਾਨੀ ਵਾਲੇ) ਜਗ ਕਰੇ ॥ **ਤੁਲਾ ਪੁਰਖ ਦਾਨੇ**=ਆਪਣੇ ਨਾਲ ਬਰਾਬਰ ਤੋਲ ਕੇ ਸੋਨੇ ਆਦਿਕ ਦਾ ਪੁਰਖ ਦਾਨ ਕਰੇ ॥ **ਰਾਮਹਿ**=ਰਾਮ ਨੂੰ ॥ **ਪਿੰਡੁ**=ਪਿਤਰਾਂ ਦੇ ਪਿੰਨ ਭਰਾਵੇ ॥ **ਅਸਿ**=ਹੈ ॥ **ਬਸਤਾ**=ਰਹਿੰਦਾ ॥ **ਚਤੁਰ**=ਚਾਰ ॥ **ਅਛਿਤਾ**=ਪੂਰੇ ਕਰਦਾ (ਨਿਬਾਹੁੰਦਾ) ਹੈ **ਇੰਦ੍ਰੀ ਦ੍ਰਿੜਤਾ**=ਇੰਦ੍ਰੇ ਕਾਬੂ ਰੱਖਦਾ ਹੈ ॥ **ਖਟੁ ਕਰਮ**=ਛੇ ਕਰਮ ॥ **ਸਿਵਾ ਸਕਤਿ**=ਸਿਵ ਅਤੇ ਸ਼ਕਤੀ (ਪਾਰਬਤੀ) ਦੀ ॥ **ਸੰਬਾਦੰ**=ਕਥਾ ਵਾਰਤਾ ਕਰਦਾ ਰਹਿੰਦਾ ਹੈ ॥ **ਭੇਦੰ**=ਭਰਮਾ ਨੂੰ ॥ **ਤਰਸਿ**=ਤਰ ਜਾਏਗਾ ॥ **ਭਵ ਸਿੰਧੰ**=ਸੰਸਾਰ ਸਮੁੰਦਰ ॥ ਨਾਦ ਭ੍ਰਮੇ ਜੈਸੇ:— **ਨਾਦ**=ਘੰਡਾ ਹੇੜੇ ਦਾ ਸ਼ਬਦ ॥ **ਭ੍ਰਮੇ**=ਭਰਮ (ਭੁਲ) ਜਾਂਦਾ ॥ **ਮਿਰਗਾਏ**=ਹਰਨ ॥ **ਵਾ ਕੋ**=ਉਸ

ੰ ਹੇੜੇ ਦੇ ਸਬਦ ਦਾ ॥ **ਐਸੇ** = ਮਿਰਗ ਵਤ ॥ **ਹੇਰਉ** = ਵੇਖਾਂ (ਮੈਂ ਤੈਨੂੰ ਹੇ ਰਾਮ ! **ਅਨਤ** = ਹੋਰਥੇ ॥ **ਮੀਨਾ** = ਮੱਛੀ ਨੂੰ ॥ **ਹੇਰੈ** = ਵੇਖਦਾ ਹੈ ॥ **ਪਸੂਆਰਾ** = ਦਧੀਰੋਂ ਨਾਮ ਦਾ ਇਕ ਜਾਨਵਰ ਜੇਹੜਾ ਮਛੀਆਂ ਨੂੰ ਖਾਂਦਾ ਹੈ ॥ **ਗਢਤੇ** = ਘੜਦਿਆਂ ਹੋਇਆਂ ॥ **ਹਿਰੈ** = ਚੁਰਾ ਲੈਂਦਾ ਹੈ ॥ **ਬਿਖਈ** = ਵਿਸੇ ਵਾਲਾ ਪੁਰਸ ॥ **ਪਰ ਨਾਰੀ** = ਪਰਾਈ ਇਸਤ੍ਰੀ ਨੂੰ॥ **ਕਉਡਾ ਡਾਰਤ** = ਕੌਡਾਂ ਸੁਟਕੇ ॥ **ਹਿਰੈ** = ਵੇਖਦਾ ਹੈ ॥ ਮੋਕਉ ਤਾਰਿ ਲੇ:- **ਜਨੁ** = ਦਾਸ ॥ **ਤਰਿਬੇ** = ਤਰਨਾ ॥ **ਬਾਹ ਦੇ** = ਆਪਣੀ ਕ੍ਰਿਪਾ ਰੂਪੀ ਬਾਂਹ ਫੜਾ ਦਿਓ॥ **ਬੀਠੁਲਾ** = ਹੇ ਹਰੀ ॥

## ੮੭੪

**ਨਰ** = ਮਨੁਖ (ਦੇਹੀ ਜੋ ਪੁੰਨਾਂ ਪਾਪਾਂ ਕਰ ਕੇ ਮਿਲਦੀ ਹੈ) ॥ **ਸੁਰ** = ਦੇਵਤਾ (ਦੇਹੀ ਜੋ ਪੁੰਨਾ ਕਰ ਕੇ ਮਿਲਦੀ ਹੈ) ॥ **ਉਪਜਿ** = ਪੈਦਾ ਹੋ ਕੇ ॥ **ਅਵਖਧ** = ਦੁਆਈ ਭਗਤੀ ਰੂਪੀ॥ **ਧੂਅ ਨਾਰਦੁ** = ਨਾਰਦ ਨੇ ਧਰੂ ਭਗਤ ਨੂੰ ॥ **ਟੇਕੈ** = ਇਸਥਿੱਤ ਕੀਤਾ ॥ **ਨੈਕੁ** = ਥੋੜਾ ਜਿਹਾ ॥ **ਮੋਹਿ** = ਮੈਨੂੰ ਵੀ ॥ **ਅਵਿਲੰਬਿ** = ਆਸਰੇ ਨਾਲ ॥ **ਉਧਰੇ** = ਤਰੇ ਹਨ ॥ **ਨਿਜ** = ਆਪਣੀ ॥ ਮੋਹਿ ਲਾਗਤੀ:- **ਲਾਗਤੀ** = ਲਗਦੀ ਹੈ ॥ **ਤਾਲਾ** = ਚਾਹ, ਇਛਿਆ, ਤੜਫਨ ॥ **ਬੇਲੀ** = ਮਿਤਰ (ਵਾਹਿਗੁਰੂ) ਦੀ ॥ **ਅਕੇਲੀ** = ਦੁਖੀ ॥ **ਮੀਨੁ** = ਮਛੀ ॥ **ਤਲਫੈ** = ਤੜਫਦੀ ਹੈ॥ **ਬਾਪਰੋ ਨਾਮਾ** = ਵਿਚਾਰਾ ਨਾਮ ਦੇਵ ॥ **ਬਾਛਾ** = ਵੱਛਾ ॥ **ਛੂਟਲਾ** = ਛੁਟ ਕਰ ਕੇ॥ **ਚੋਖਤਾ** = ਚੁੰਘਦਾ ਹੈ ॥ **ਮਾਖਨੁ** = ਮਖਨ ਸਹਿਤ ਦੁੱਧ ਦੇ ॥ **ਘੂਟਲਾ** = ਘੁਟ ਭਰਦਾ ਹੈ ॥ **ਭੇਟਤ** = ਮਿਲਕੇ॥ **ਲਖਾਇਆ** = ਜਾਣਿਆ ਹੈ ॥ **ਬਿਖੈ** = ਵਿਸ਼ਈ ਦਾ ॥ **ਹੇਤ** = ਪ੍ਰੇਮ ਹੁੰਦਾ ਹੈ ॥ **ਪਰਨਾਰੀ** = ਪਰਾਈ ਇਸਤ੍ਰੀ ॥ **ਤਾਪਤੇ** = ਤਪਸ਼ ਹੁੰਦੀ ਹੈ ॥ **ਨਿਰਮਲ** = ਸਾਫ, ਸੁੱਧ ॥ **ਘਾਮਾ** = ਧੁੱਪ ਨਾਲ ॥ **ਬਾਪੁਰੋ ਨਾਮਾ** = ਵਿਚਾਰਾ ਨਾਮ ਦੇਵ ਤਪ ਜਾਂਦਾ ਹੈ॥ ਹਰਿ ਹਰਿ ਕਰਤ:- **ਹਰੀ** = ਮਿਟ ਗਈ॥ **ਲਾਕਰੀ** = ਸੋਟੀ ਰੂਪ ਆਸਰਾ ਹੈ ॥ **ਹਰਏ ਨਮਸਤੇ** = ਹਰੀ ਤਾਂਈ

ਨਮਸਕਾਰ ਹੈ ॥ **ਨਮਹ**=ਮਨ ਬਾਣੀ ਕਰ ਕੇ ਨਮਸਕਾਰ ਹੈ ॥ **ਜਮਹ**=ਜਮਾਂ ਦਾ॥ **ਹਰੇ**=ਹਿਰ ਲਏ, ਦੂਰ ਕਰ ਦਿਤੇ ॥ **ਥਾਨ**=ਵਾਸਾ ॥ **ਸੂਆ**=ਤੋਤਾ॥ **ਗਨਿਕਾ**= ਵੇਸਵਾ ॥ **ਨੈਨਹੁ**=ਅੱਖਾਂ ਦੀ॥ **ਪੂਤਰੀ**=ਪੁਤਲੀ, ਧੀਰੀ ਹੈ ॥ **ਪੂਤਨਾ**= ਰਾਖਸ਼ਨੀ, ਜਿਸ ਨੇ ਕੰਸ ਦੇ ਹੁਕਮ ਅਨੁਸਾਰ ਆਪਣੇ ਮੰਮਿਆਂ ਨੂੰ ਵਿਹੁ ਲਾ ਕੇ ਸ੍ਰੀ ਕ੍ਰਿਸ਼ਨ ਜੀ ਨੂੰ ਦੁਧ ਪਿਓਣ ਦੇ ਬਹਾਨੇ ਘਾਤ ਕਰਨਾ ਚਾਹਿਆ ਸੀ॥ **ਘਾਤਨੀ**=ਮਾਰਨ ਵਾਲੀ॥ **ਕਪਟਹਿ**=ਛਲਾਂ ਵਲਾਂ ਦੀ॥ **ਦ੍ਰੂਪਦ ਸੁਤ**=ਦ੍ਰੋਪਤ ਰਾਜੇ ਦੀ ਲੜਕੀ ਦ੍ਰੋਪਤੀ॥ **ਉਧਰੀ**=ਤਰ ਗਈ, ਜਦ ਦੁਰਯੋਧਨ ਦੀ ਸਭਾ ਵਿਚ ਨਗਨ ਨਹੀਂ ਸੀ ਹੋਈ ॥ **ਗਊਤਮ ਸਤੀ**=ਸਤਵਾਦੀ ਗੋਤਮ ਰਿਖੀ ਦੀ ਇਸਤ੍ਰੀ ਅਹੱਲਿਆ॥ **ਸਿਲਾ ਨਿਸਤਰੀ**=ਪੱਥਰ ਹੋਈ ਪਈ (ਸ੍ਰੀ ਰਾਮ ਚੰਦਰ ਜੀ ਦਾ ਪੈਰ ਲੱਗਣ ਕਰ ਕੇ) ਮੁਕਤ ਹੋ ਗਈ॥ **ਕੇਸੀ**=ਕੇਸੀ ਨਾਮੇ ਦੈਂਤ, ਇਹ ਘੋੜਾ ਬਣ ਕੇ ਕ੍ਰਿਸ਼ਨ ਨੂੰ ਮਾਰਨ ਗਿਆ ਸੀ॥ **ਮਥਨੁ**=ਮਿੱਧ ਸੁੱਟਿਆ, ਨਸ਼ਟ ਕਰ ਦਿਤਾ॥ **ਕਾਲੀ**=ਕਾਲੀ ਨਾਗ ਜਿਸ ਨੂੰ ਜਮਨਾ ਵਿਚੋਂ ਕਢ ਕੇ ਸ੍ਰੀ ਕ੍ਰਿਸਨ ਜੀ ਨੇ ਨਥਿਆ ਸੀ ॥ **ਪ੍ਰਣਵੈ**=ਕਹਿੰਦਾ ਹੈ ॥ **ਜਾਸੁ**= ਜਿਸ ਨੂੰ ॥ **ਅਪਦਾ**=ਬਿਪਤਾ ॥ **ਟਰੀ**=ਦੂਰ ਹੋ ਗਈ ॥ <u>ਭੈਰਉ ਭੂਤ ਸੀ.-</u>

ਹੇਠਲੇ ਸ਼ਬਦ ਤੋਂ ਨਾਮ ਦੇਵ ਜੀ ਦਾ ਇਹ ਭਾਵ ਹੈ ਕਿ ਜਿਸ ਸਰੂਪ ਦੀ ਕੋਈ ਉਪਾਸਨਾ ਕਰਦਾ ਹੈ ਮਰ ਕੇ ਉਹ ਵੈਸਾ ਹੀ ਸਰੂਪ ਧਾਰਨ ਕਰਦਾ ਹੈ। ਇਸ ਕਰ ਕੇ ਇਕ ਹਰੀ ਦਾ ਸਿਮਰਨ ਕਰਨਾ ਚਾਹੀਦਾ ਹੈ॥ **ਭੈਰਉ ਭੂਤ ਸੀਤਲਾ ਧਾਵੈ**=ਜੇਹੜਾ ਭੈਰਉ ਜਤੀ, ਭੂਤ ਆਦਿਕ ਅਥਵਾ ਸੀਤਲਾ ਦੇਵੀ ਦੀ ਉਪਾਸ਼ਨਾ ਕਰਨ ਵਾਸਤੇ ਦੌੜਦਾ ਹੈ। ਉਹ ਜੇਕਰ ਪੂਰੀ ਪੂਰੀ ਉਪਾਸ਼ਨਾ ਕਰ ਲਵੇ ਤਾ ਭੈਰਉ ਦਾ ਉਪਾਸਕ ਭੈਰੋਂ, ਭੂਤਾਂ ਦਾ ਉਪਾਸਕ ਭੂਤ ਅਤੇ ਦੇਵੀ ਦਾ ਉਪਾਸ਼ਕ ਦੇਵੀ ਰੂਪ ਹੋ ਜਾਦਾ ਹੈ॥ ਪਰੰਤੂ ਜੇਕਰ ਉਪਾਸਨਾ ਪੂਰੀ ਨ ਹੋਵੇ ਅਧੂਰੀ ਰਹਿ ਜਾਵੇ ਤਾਂ **ਖਰ ਬਾਹਨ ਉਹੁ ਛਾਰ ਉਡਾਵੈ**=ਭੈਰੋਂ ਦਾ ਵਾਹਨ ਕੁੱਤਾ, ਭੂਤਾ ਦਾ ਵਾਹਨ ਵਾ ਵਿਰੋਲਾ,ਸੀਤਲਾ ਦਾ ਵਾਹਨ ਖੋਤਾ ਹੋ ਕੇ ਮਿਟੀ ਉਡੋਂਦਾ ਫਿਰਦਾ ਹੈ ਇਸ ਕਰ ਕੇ ਨਾਮ ਦੇਵ ਜੀ ਕਹਿੰਦੇ ਹਨ॥ **ਹਉ**=ਮੈਂ ॥ **ਰਮਈਆ**=ਰਾਮ ਦਾ ਨਾਮ॥ **ਲੈਹਉ**=ਲੈਂਦਾ ਹਾਂ॥ **ਆਨ**=ਹੋਰ ਦੇਵਤੇ ॥ **ਬਦਲਾਵਨਿ ਦੇਹਉ**=ਰਾਮ ਦੇ ਬਦਲੇ ਦੇ ਦੇਂਦਾ ਹੈ॥ **ਬਰਦ**=ਬੈਲ ਉਤੇ॥ **ਢਮਕਾਵੈ**=ਵਜਾਵੇਗਾ ॥ **ਮਹਾ ਮਾਈ**=ਵੱਡੀ ਦੇਵੀ, ਅੱਠ ਭੁਜੀ॥ **ਨਰ**=ਮਨੁਖ॥ **ਸੈ**=ਤੋਂ॥ **ਨਾਰਿ**=ਇਸਤਰੀ ਹੋ ਕੇ॥ **ਅਉਤਰੈ**= ਪੈਦਾ ਹੁੰਦਾ ਹੈ ॥ **ਕਹੀਅਤਿ**=ਆਖੀ ਦੀ ਹੈਂ ॥ **ਆਦਿ ਭਵਾਨੀ**=

ਦੁਰਗਾ ਆਦਿ ਸ਼ਕਤੀ ॥ ***ਬਰੀਆ** = ਵਾਰੀ ॥ **ਛਪਾਨੀ** = ਲੁਕ ਗਈ ਹੈਂ ॥ **ਗੁਰਮਤਿ** = ਗੁਰਾਂ ਦੀ ਸਿਖਿਆ ਲੈ ਕੇ ॥ **ਰਹੁ** = ਗ੍ਰਹਣ (ਸਿਮਰਨ) ਕਰ ॥ **ਮੀਤਾ** = ਹੇ ਮਿਤਰ ॥ **ਪ੍ਰਣਵੈ** = ਕਹਿੰਦਾ ਹੈ ॥ **ਗੀਤਾ** = ਭਗਵਤ ਗੀਤਾ ॥ ਆਜ ਨਾਮੇ:–

ਗਾਇਤ੍ਰੀ ਪ੍ਰਸੰਗ:–ਇਕ ਸਮੇਂ ਬ੍ਰਹਮਾ ਦੇ ਸਰਾਪ ਕਰ ਕੇ ਗਾਇਤ੍ਰੀ ਨੂੰ ਇਸਤ੍ਰੀ ਰੂਪ ਧਾਰ ਕੇ ਮਾਤ ਲੋਕ ਵਿਚ ਔਣਾ ਪਿਆ। ਉਹ ਗੰਗਾ ਕਿਨਾਰੇ ਬੈਠ ਕੇ ਤਪ ਕਰ ਰਹੀ ਸੀ ਕਿ ਇਕ ਦੈਂਤ ਬਿਰਤੀ ਮਨੁਖ ਉਸ ਉਤੇ ਲੁਭਾਇਮਾਨ ਹੋ ਗਿਆ। ਗਾਇਤ੍ਰੀ ਨੇ ਗਊ ਦਾ ਰੂਪ ਧਾਰਨ ਕਰ ਕੇ ਆਪਣੇ ਸਤ ਧਰਮ ਦੀ ਰਖਿਆ ਕੀਤੀ। ਗਊ ਰੂਪ ਹੋਈ ਹੋਈ ਗਾਇਤ੍ਰੀ ਇਕ ਲੋਧੇ ਨਾਮੀ ਜਟ ਦੇ ਖੇਤ ਵਿਚ ਚੁਗਣ ਲਗ ਪਈ। ਲੋਧੇ ਨੇ ਖੇਤੀ ਦਾ ਨੁਕਸਾਨ ਹੁੰਦਾ ਵੇਖ ਕੇ ਗਾਇਤ੍ਰੀ ਗਊ ਦੀ ਲੱਤ ਉਤੇ ਸੋਟਾ ਮਾਰਿਆ ਜਿਸ ਨਾਲ ਉਹ ਲੰਗੀ ਹੋ ਗਈ ਅਤੇ ਲੰਗੀ ਹੋਈ ਹੋਈ ਤੁਰੀ ਜਾ ਰਹੀ ਸੀ। ਨਾਮ ਦੇਵ ਜੀ ਪੰਡਤ ਨੂੰ ਕਹਿੰਦੇ ਹਨ ਕਿ ਜੇ ਗਾਇਤ੍ਰੀ ਵਿਚ ਸ਼ਕਤੀ ਹੁੰਦੀ ਤਾਂ ਉਸ ਦਾ ਇਹ ਹਾਲ ਕਿਉਂ ਹੁੰਦਾ ਏਸ ਕਰ ਕੇ ਪ੍ਰਮਾਤਮਾਂ ਦਾ ਭਜਨ ਕਰਨਾ ਹੀ ਸ਼ਰੋਮਨ ਹੈ।

੨. ਵਸ਼ਿਸ਼ਟ ਜੀ ਨੇ ਜਪ ਤਪ ਰੂਪੀ ਲਾਠੀ ਮਾਰ ਕੇ ਗਾਇਤ੍ਰੀ ਦਾ ਇਕ ਚਰਨ ਤੋੜ ਦਿਤਾ ਸੀ। ਪਹਿਲਾਂ ਗਾਇਤ੍ਰੀ ਦੇ ਚਾਰ ਚਰਨ ਹੁੰਦੇ ਸਨ ਪਰੰਤੂ ਹੁਣ ਕੇਵਲ ਤਿੰਨ ਹਨ ਇਸ ਕਰ ਕੇ ਗਾਇਤ੍ਰੀ ਲੰਗੀ ਹੈ ॥

**ਬੀਠਲੁ** = ਅਕਾਲ ਪੁਰਖ ॥ ਬੀ = ਉਤਪਤੀ, ਠ = ਇਸਥਿਤੀ, ਲ = ਲੈ ਕਰਨ ਵਾਲਾ ॥

**ਪਾਂਡੇ** = ਤੀਰਥਾਂ ਤੇ ਦਾਨ ਲੈਣ ਵਾਲੇ ਪੰਡਤ ॥

## ੮੭੫

**ਠੇਗਾ** = ਸੋਟਾ ॥ **ਟਗਰੀ** = ਲੱਤ ॥ **ਲਾਂਗਤ** = ਲੰਗਾਂਦੀ ॥ **ਮਹਾ ਦੇਉ** = ਸਿਵ ਜੀ ॥ **ਧਉਲੇ** = ਚਿਟੇ ॥ **ਮੋਦੀ** = ਅਨੰਦ ਦੇਣ ਵਾਲੀ ਇਸਤ੍ਰੀ, ਪਾਰਬਤੀ॥ **ਵਾਕਾ** = ਓਸ (ਪਾਰਬਤੀ) ਦਾ ॥ **ਲੜਕਾ** = ਗਨੇਸ਼ ॥ ਲਿਖਿਆ ਹੈ ਕਿ ਇਕ ਦਿਨ ਪਾਰਬਤੀ ਇਸ਼ਨਾਨ ਕਰਨ ਲੱਗੀ ਨੇ ਅਪਣੇ ਸਰੀਰ ਦੇ ਵਟਨੇਂ ਦੀ ਮੈਲ ਦਾ ਮੁੰਡਾ ਬਣਾ ਕੇ ਦਰਵਾਜ਼ੇ ਵਿਚ ਖੜਾ ਕਰ ਦਿੱਤਾ ਉਸ ਨੂੰ ਆਖਿਆ ਕਿ ਜਦ ਤਕ ਮੈਂ ਇਸਨਾਨ ਨ ਕਰ ਲਵਾਂ ਕਿਸੇ ਨੂੰ ਅੰਦਰ ਨ ਔਣ ਦੇਣਾ ॥ ਪਾਰਬਤੀ ਇਸਨਾਨ ਕਰ ਰਹੀ ਸੀ ਕਿ ਬਾਹਰੋਂ ਸਿਵਜੀ ਆ ਗਏ ॥ ਜਦ ਅੰਦਰ ਔਣ ਲਗੇ ਤਾਂ ਮੁੰਡੇ ਨੇ ਉਨ੍ਹਾਂ ਨੂੰ ਅੰਦਰ ਵੜਨ ਤੋਂ ਰੋਕਿਆ। ਜਿਸ ਕਰਕੇ ਦੋਹਾਂ ਦੀ ਆਪਸ ਵਿਚ ਲੜਾਈ ਹੋਈ ਤੇ ਅਖੀਰ ਲੜਕਾ ਮਾਰਿਆ ਗਿਆ ॥ ਜਦ ਸਿਵ ਜੀ ਅੰਦਰ ਗਏ ਤਾਂ ਪਾਰਬਤੀ ਨੇ ਪੁਛਿਆ ਕਿ ਤੁਸੀਂ ਅੰਦਰ ਕਿਸ ਤਰ੍ਹਾਂ ਆ ਗਏ ਹੋ, ਮੈਂ ਤਾਂ ਪਹਿਰੇਦਾਰ ਆਪਣਾ ਲੜਕਾ ਖੜਾ ਕੀਤਾ ਸੀ ॥ ਸਿਵਜੀ ਨੇ ਸਾਰਾ ਵਰਤੰਤ ਦਸਿਆ ਤਾਂ ਪਾਰਬਤੀ ਬੜੀ ਦੁਖੀ ਹੋ ਕੇ

*ਪੀਪਾ ਭਗਤ ਜੀ ਜੋ ਕਿ ਟੋਡਰ ਪੁਰ ਦੇ ਰਾਜਾ ਸਨ ਦੇਵੀ ਦੇ ਉਪਾਸਕ ਸਨ। ਇਕ ਵੇਰ ਸੰਤਾਂ ਦੇ ਆਖਿਆਂ ਉਹਨਾਂ ਨੇ ਦੇਵੀ ਸਿਧ ਕਰ ਕੇ ਉਸ ਪਾਸੋਂ ਮੁਕਤੀ ਮੰਗੀ, ਦੇਵੀ ਕਹਿਣ ਲਗੀ ਮੈਂ ਹੋਰ ਸਭ ਕੁਝ ਦੁਨਿਆਵੀ ਪਦਾਰਥ ਦੇ ਸਕਦੀ ਹਾਂ ਪਰ ਮੁਕਤੀ ਨਹੀਂ ਦੇ ਸਕਦੀ। ਏਸ ਪ੍ਰਥਾਏ ਨਾਮ ਦੇਵ ਜੀ ਨੇ ਇਹ ਸ਼ਬਦ ਉਚਾਰਨ ਕੀਤਾ।

ਕਹਿਣ ਲੱਗੀ ਮੇਰਾ ਲੜਕਾ ਸੁਰਜੀਤ ਕਰੋ ॥ ਪਾਰਬਤੀ ਦੇ ਹਠ ਕਰਨ ਕਰਕੇ ਅਖੀਰ ਸ਼ਿਵ ਜੀ ਨੂੰ ਹਾਥੀ ਦੇ ਬੱਚੇ ਦਾ ਸਿਰ ਵੱਢਕੇ ਓਸ ਮੁੰਡੇ ਦੇ ਧੜ ਤੇ ਲਾ ਕੇ ਸੁਰਜੀਤ ਕਰਨਾ ਪਿਆ, ਜਿਸ ਕਰਕੇ ਉਸਨੂੰ ਉਸ ਦਿਨ ਤੋਂ ਗਣੇਸ ਜੀ ਆਖਣ ਲਗ ਪਏ ॥ **ਸਰਬਰ**=ਬਰਾਬਰੀ, ਲੜਾਈ । **ਜੋਇ**=ਇਸਤ੍ਰੀ ਸੀਤਾ ਜੀ ॥ **ਅੰਨਾਂ**=ਬਿਨਾਂ ਅਖਾ ਤੋਂ-ਬਹੁਤੇ ਪੀਰਾ ਫਕੀਰਾ ਨੂੰ ਪੂਜਨ ਵਾਲਾ ਹੈ ॥ **ਤੁਰਕੂ**=ਮੁਸਲਮਾਨ ॥ **ਕਾਣਾ**=ਇਕ ਅੱਖ ਵਾਲਾ, ਇਕ ਮੁਹੰਮਦ ਤੇ ਯਕੀਨ ਰਖਣ ਵਾਲਾ ॥ **ਗਿਆਨੀ**=ਪਰਮੇਸ੍ਰ ਨੂੰ ਜਾਨਣ ਵਾਲਾ॥ **ਜਹ**=ਜਿਥੇ ॥ ਰਵਿਦਾਸ ॥ ਮੁਕੰਦ ਮੁਕੰਦ:- **ਮੁਕੰਦ**=ਮੁਕਤੀ ਦਾਤਾ ॥ **ਅਉਹਾਰ**=ਨਾਸ ॥ **ਨੀਸਾਨੰ**=ਲੇਖਾਂ ਦਾ ਨੀਸ਼ਾਨ ਪੈਂਦਾ ਹੈ ॥ **ਮਸਤਕਿ**=ਮੱਥੇ ਤੇ ॥ **ਬੈਰਾਗੀ**=ਪ੍ਰੇਮੀ ਹੋ ਕੇ ॥ **ਸੇਵ**= ਸੇਵਾ, ਸਿਮਰਨ ॥ **ਦੁਰਬਲ**=ਮਾੜੇ, ਗਰੀਬ ਨੂੰ ॥ **ਧਨੁ**=ਧਨ ਦੀ ਖਾਣ ॥ **ਲਾਧੀ** =ਲੱਭੀ ਹੈ ॥ **ਕਹਾ**=ਕੀ ॥ **ਦਰਬਾਰਿ**=ਸ੍ਵੈ ਸਰੂਪ ਦੀ ਪ੍ਰਾਪਤੀ ਵਾਲਾ ॥ **ਜੋਗ ਜੁਗਤਾਰਿ**=ਜੁਗਾਂ ਜੁਗਾਂ ਵਿਚ ਤਾਰਨ ਵਾਲਾ ॥ **ਲੀਨੇ**=ਕਰ ਲਏ ॥ **ਕੀਟ ਦਾਸ** =ਨੀਚ ਦਾਸ ॥ **ਚੂਕੀ**=ਮਿਟ ਗਈ ਹੈ ॥ **ਤਾਹੂ ਕੀ**=ਓਸੇ ਦੀ ॥ ਜੇ ਓਹੁ ਅਠਿਸਠਿ:- **ਅਠਿਸਠਿ**=ਅਠਾਹਠ ॥ **ਦੁਆਦਸ**=ਬਾਰਾ ॥ **ਸਿਲਾ**=ਮੁਖ ਸ਼ਿਵ ਲਿੰਗ (ਪੱਥਰ ਮੂਰਤੀਆਂ) ॥ **ਕੂਪ**=ਖੂਹ ॥ **ਤਟਾ**=ਤਾਲਾਬ ॥ **ਦੇਵਾਵੈ**=ਲਾ ਕੇ ਦਾਨ ਦੇਵੇ॥ **ਸਰਪਰ**=ਨਿਸਚੇ ਕਰਕੇ ॥ **ਗ੍ਰਹਨ ਕਰੈ ਕੁਲ ਖੇਤਿ**=ਕੁਰ ਛੇਤ੍ਰ ਜਾ ਕੇ ਸੂਰਜ ਗ੍ਰਹਣ ਦਾ ਇਸ਼ਨਾਨ ਕਰੇ ॥ **ਅਰਪੈ**=ਦਾਨ ਦੇਵੇ ॥ **ਸਗਲੀ**=ਸਭ ॥ **ਸ੍ਰਵਨੀ**= ਕੰਨਾਂ ਨਾਲ ॥ **ਕਵਨੈ**=ਕਿਸੇ ਭੀ ॥ **ਗੁਨੈ**=ਗੁਣ ॥ **ਪ੍ਰਸਾਦ**=ਭੋਜਨ ॥ **ਭੂਮਿ**= ਪ੍ਰਿਥਵੀ ॥ **ਸੋਭਾ ਮੰਡਪਿ**=ਸੋਭਾ ਵਾਸਤੇ ਮੰਦਰ ਵੀ ਬਣਵਾਵੇ ਅਤਿਥੀ ਬਿਸਰਾਮ ਵਾਸਤੇ ॥ **ਬਿਗਾਰਿ**=ਵਿਗਾੜ ਕੇ ॥ **ਬਿਰਾਨਾ**=ਪਰਾਇਆ ॥ **ਸਾਂਢੈ**=ਸਵਾਰੇ ॥ **ਹਾਂਢੈ** =ਫਿਰਦਾ ਹੈ ॥ **ਕਹਾ**=ਕਿਉ ॥ **ਪਹਾਰਾ**=ਪਾਸਾਰਾ, ਸੰਸਾਰ ਵਿਚ ॥ **ਸਿਧਾਰਿਆ** ਚਲਿਆ ਗਿਆ ਹੈ ॥

## ੮੭੬

# ਰਾਗੁ ਰਾਮਕਲੀ

ਮ: ੧ ॥ ਕੋਈ ਪੜਤਾ:-**ਸਹਸਾ ਕਿਰਤਾ** = ਵਯਾਕਰਨ, ਤਥਾ ਦੇਸ ਭਾਸਾ॥ **ਜਪ ਮਾਲੀ** ਮਾਲਾਂ ਨਾਲ॥ **ਅਬਹੀ ਕਬਹੀ** = ਹੁਣ ਅਤੇ ਫੇਰ, ਆਦ ਅੰਤ ॥ **ਗਤੇ** = ਗਤੀ ਹੋਵੇਗੀ॥ **ਪਤੇ** = ਪਤ (ਇੱਜ਼ਤ) ॥ **ਊਭਿ** = ਉੱਚਾ, ਅਕਾਸ ਵਿਚ, ਸੁਰਗ ਦੇ ਪਦਾਰਥਾਂ ਦੀ ਇੱਛਾ ਕਰਦਾ ਹੈ॥ **ਪਇਆਲੇ** = ਪਾਤਾਲ ਵਿਚ, ਪਾਤਾਲ ਦੇ ਪਦਾਰਥਾਂ ਦੀ ਇੱਛਾ ਕਰਦਾ ਹੈ ॥ **ਕੁੰਡਾ** = ਪਾਸੇ॥ **ਮੰਡਲ** = ਸੰਸਾਰ ਚੱਕਰ ॥ **ਜੀਵਨੁ ਸਾਜਹਿ** = ਪ੍ਰੰਤੂ ਜੀਊਣ ਦੇ ਸਾਮਾਨ ਬਣਾਉਂਦੇ ਹਨ, ਮਰਨਾ ਭੁਲ ਕੇ॥ **ਮਾਈ** = ਹੇ ਭਾਈ! **ਭਾਹਿ** = ਮੌਤ ਰੂਪੀ ਅੱਗ॥ **ਬਲੰਤੀ** = ਬਲਦੀ ॥ **ਪ੍ਰਣਵਤਿ** = ਕਹਿੰਦੇ ਹਨ ॥ **ਦੇਵਹਿ** = ਨਾਮ ਜਪਣਾ ॥ ਸਰਬ ਜੋਤਿ:- **ਨਰ ਹਰੀ** = ਨਰਾਂ ਨੂੰ ਹਰੇ ਕਰਨ ਵਾਲੇ, ਪ੍ਰਮਾਤਮਾਂ ॥ **ਜੀਵਨ** = ਜੀਵਾਂ ਦੀ ॥ **ਤਲਬ** = ਇੱਛਿਆ ॥ **ਨਿਵਾਰਿ** = ਦੂਰ ਕਰ ॥ **ਅੰਧ ਕੂਪਿ** = ਮਾਇਆ ਦੇ ਅੰਨੇ ਖੂਹ ਵਿਚ ॥**ਜਹ** = ਜਿਸਦੇ॥ **ਬਾਹਰਿ ਕਾਹੇ ਨਾਹੀ** = ਬਾਹਰ ਕਿਉਂ ਨਹੀਂ ਅਰਥਾਤ ਬਾਹਰ ਭੀ ਓਹੀ ਹੈ। **ਸਾਰ** = ਸੰਭਾਲ ॥ **ਚਿੰਤ** = ਸਿਮਰ (ਤੂੰ ਭੀ ਉਸ ਨੂੰ) ॥

## ੮੭੭

**ਸਹਸਾ** = ਝੋਰਾ ਹੈ (ਮਾਇਆ ਦਾ) ॥ **ਨੈਣੀ** = ਅਖਾਂ ਨੂੰ (ਮਾਇਆ ਦਾ) ॥ **ਲਾਗਸਿ ਬਾਣੀ** = ਰੂਪ ਕੁਰੂਪ ਦਾ ਵੰਨ (ਰੰਗ) ਲਗ ਰਿਹਾ ਹੈ॥ **ਪਰਤਾਪਹਿਗਾ** = ਪਸਚਾਤਾਪ ਕਰੇਂਗਾ॥ ਜਿਤੁ ਦਰਿ ਵਸਹਿ:- ਜਿਸ ਸਾਧਨਾਂ ਕਰਕੇ ਪ੍ਰਮਾਤਮਾਂ ਹਿਰਦੇ ਅੰਦਰ ਵਸੇ ਓਹ ਕੇਹੜਾ ਸਾਧਨ ਹੈ:-**ਦਰਿ** = ਦਰਵਾਜ਼ੇ (ਅਸਥਾਨ) ਵਿਚ॥ **ਕਵਨੁ** = ਕੇਹੜਾ॥ **ਦਰਾ ਭੀਤਰਿ ਦਰੁ ਕਵਨੁ ਲਹੈ** = ਹਿਰਦੇ ਅਸਥਾਨ ਅੰਦਰ ਉਸ ਦੇ ਅਸਥਾਨ ਨੂੰ ਕੌਣ ਪੌਂਦਾ ਹੈ?॥ **ਜੀਵਤਿਆ ਨਹ ਮਰੀਐ** = ਜੋ ਜੀਵਤ ਭਾਵ ਤੋਂ

ਮਰਿਆ ਨਹੀਂ ਜਾਂਦਾ, ਉਹ ਕਿਸ ਤਰ੍ਹਾਂ ਮਰੀਏ ? ॥ **ਰੋਹੁ** = ਕ੍ਰੋਧ, ਗੁੱਸਾ ॥ **ਰਖਵਾਲਾ** = ਡਿਉੜੀ ਬਰਦਾਰ ਹੈ ॥ **ਪਟ** = ਆਸਾ ਅੰਦੇਸਾ ਰੂਪ ਤਖਤੇ ॥ **ਮਾਇਆ ਜਲੁ ਖਾਈ** = ਮਾਇਆ ਰੂਪੀ ਪਦਾਰਥਾਂ ਦੇ ਪਾਣੀ ਦੀ ਚੁਫੇਰੇ ਖਾਈ ਹੈ ॥ **ਪਾਣੀ ਘਰ ਬਾਧਿਆ** = ਉਸ ਵਿਚ ਪਾਣੀ ਹਾਂਵੇ ਇਸ ਜੀਵ ਨੇ ਘਰ ਬੰਨਿਆ ਹੈ ॥ **ਸਤ ਕੈ ਆਸਣਿ ਪੁਰਖੁ ਰਹੈ** = ਸਤ ਪੁਰਖ (ਪ੍ਰਮਾਤਮਾਂ) ਵਿਚ ਕਿਸ ਤਰ੍ਹਾਂ ਇਸਥਿਤੀ ਕਰ ਕੇ ਰਹੇ ? **ਕਿੰਤੇ** = ਕਿਤਨੇ ਹੀ ॥ **ਨਾਮਾ** = ਨਾਮ ਹਨ ਤੇਰੇ **ਸਰਿ** = ਬਰਾਬਰ ॥ **ਅਵਰੁ ਹਰੇ** = ਹੇ ਹਰੀ ! ਹੋਰ ਦੂਜਾ ॥ **ਮਨ ਮਹਿ ਰਹਣਾ** = ਮਨ ਵਿਖ ਸਹਿਨ ਕਰੇ ॥ **ਭੀਤਰਿ** = ਅੰਦਰ ॥

ਸੁਰਤਿ ਸਬਦੁ:–ਸਿੱਧਾ ਨੇ ਆਪ ਜੀ ਨੂੰ ਜੋਗੀ ਹੋਣ ਵਾਸਤੇ ਪ੍ਰੇਰਿਆ ਪ੍ਰੰਤੂ ਆਪ ਜੀ ਨੇ ਆਖਿਆ ਮੈਂ ਤਾਂ ਅੱਗੇ ਹੀ ਜੋਗੀ ਹਾਂ ਅਤੇ ਮੇਰੇ ਜੋਗ ਦੀਆਂ ਇਹ ਨਿਸਾਨੀਆ ਹਨ:– **ਸੁਰਤਿ ਸਬਦੁ ਸਾਖੀ** = ਸਾਖੀ (ਪ੍ਰਮਾਤਮਾ) ਦੇ ਸਬਦ ਦੀ ਜੋਹੜੀ ਸੁਰਤ ਹੈ ਇਹ ਮੇਰੀ ਸਿੰਙੀ ਵੱਜਦੀ ਹੈ ॥ **ਲੋਕੁ ਸੁਣੇ** = ਜਿਸਨੂੰ ਸੁਰਤੀ ਵਾਲੇ ਲੋਕ ਸੁਣਦੇ ਹਨ ॥ **ਪਤੁ ਝੋਲੀ** = ਸ਼ਰਧਾ ਰੂਪ ਚਿੱਪੀ ਅਤੇ ਵੀਚਾਰ ਰੂਪ ਝੋਲੀ ਹੈ ॥ **ਭੀਖਿਆ** = ਭਿੱਛਿਆ ॥ **ਬਾਬਾ ਗੋਰਖੁ ਜਾਗੈ** = ਸਾਡਾ ਪੂਜਨੀਯ ਗੋਰਖ (ਵਾਹਿਗੁਰੂ) ਸਦਾ ਹੀ ਪਰਗਟ ਹੋ ਰਿਹਾ ਹੈ ॥ **ਗੋਰਖੁ** = ਅਸਲ ਗੋਰਖ ਓਹ ਹੈ ॥ **ਗੋਇ ਉਠਾਲੀ** = ਸ੍ਰਿਸ਼ਟੀ ਨੂੰ ਉਠਾ ਰਖਿਆ ਹੈ ॥ **ਕਰਤੇ** = ਰਚਨਾ ਅਤੇ ਨਾਸ ਕਰਨ ਲੱਗਿਆਂ ॥ **ਬਾਰ** = ਦੇਰੀ ॥ **ਪਾਣੀ.....ਰਾਖੇ** = ਪੌਣ ਪਾਣੀ ਪੰਜਾਂ ਤਤਾ ਦੇ ਸਰੀਰ ਬਣਾਕੇ ਵਿਚ ਪ੍ਰਾਣ ਕਲਾ ਬੱਧੀ ਹੋਈ ਹੈ ॥ **ਮੁਖਿ ਦੀਏ** = ਸ੍ਰੇਸਟ ਦੀਵੇ ਕੀਤੇ ਹਨ, ਅਥਵਾ ਸਜਾ ਖਬਾ ਦੋ ਨੇਤ੍ਰ ਦਿੱਤੇ ਹਨ ॥ **ਗੁਣ** = ਉਪਕਾਰ ਪ੍ਰਮਾਤਮਾਂ ਦੇ ॥ **ਜੰਗਮ** = ਸਰੇਵੜੇ ॥ **ਪੀਰ** = ਕਰਾਮਾਤੀ ॥ **ਬਹੁਤੇਰੇ** = ਬਹੁਤ ਹਨ ॥ **ਰਹੈ** = ਰਹਿੰਦਾ ਹੈ ਪਰ ਨਿਰਲੇਪ ॥ **ਘ੍ਰਿਤੁ** = ਘਿਉ ॥ **ਕਮਲੁ** = ਕੌਲ ਫੁਲ ਪਾਣੀ ਵਿਚ ਨਿਰਲੇਪ ਰਹਿੰਦਾ ਹੈ । **ਐਸੇ** = ਇਸ ਤਰ੍ਹਾਂ ਦੇ ਨਿਰਲੇਪ ॥ **ਕਿਆ ਕਰੈ** = ਭਾਵ ਕੁਛ ਨਹੀਂ ਕਰ ਸੱਕਦਾ ॥

ਸੁਣਿ ਮਾਛਿੰਦ੍ਰਾ:– **ਵਸਗਤਿ ਪੰਚ ਕਰੇ** = ਪੰਜ ਕਾਮਾਦਿਕਾਂ ਨੂੰ ਵਸੀਕਾਰ ਕਰੇ ਤਾ ॥ **ਅਉਧੂਤੁ** = ਅਵਧੂਤ ਜੋਗੀ ॥ **ਅਹਿਨਿਸਿ** = ਦਿਨ ਰਾਤ ॥ **ਸੁੰਨਿ ਸਮਾਧਿ** = ਇਕ ਰਸ (ਅਫੁਰ) ਸਮਾਧੀ ਵਿਚ ਲੀਨ ਰਹੇ ॥ **ਭਾਇ** = ਪ੍ਰੇਮਾ ਭਗਤੀ ਦੀ ਭਿੱਛਿਆ ਲਵੇ ॥

=ਅਮੋਲਕ ॥ **ਪਾਵੈ**=ਵਛਾਵੇ ॥ **ਅਉਧੂ**=ਸੁੱਧ ਹੋਣ ਦੀ ॥ **ਵਲਾਏ**=ਬਿਤੀਤ ਕਰੇ ॥ **ਅਗਮੁ**=ਗੁੱਝੀ ਗਲ ॥ **ਸੰਧਿ**=ਮੇਲ ਵਿਚ (ਮਨ ਨੂੰ) ॥

## ੮੭੮

**ਦੀਖਿਆ**=ਸਿੱਖਿਆ ਰੂਪ ਦਾਰੂ ॥ **ਦਰਸਨ**=ਭੇਖ, ਤਥਾ ਛੇ ਸ਼ਾਸਤ੍ਰ ॥ ਡੋਲਤ:- **ਬੇੜੀ**=ਦੇਹ ਰੂਪੀ ॥ **ਪਵਣੁ**=ਵਾਸਨਾ ਰੂਪ ਹਵਾ ॥ **ਮਤੁ ਜਾਈ**=ਚਲੀ ਜਾਵੇ ॥ **ਸਿਧ ਜੋਗੀ**=ਗੋਰਖ ਦੇ ਚੇਲੇ ॥ **ਸਨਮੁਖਿ**=ਸਾਹਮਣੇ ॥ =ਮਿਲਣ ॥ **ਨਿਹਚਉ**=ਭਰੋਸੇ ਦੀ ॥ **ਏਕੁ ਸਿਧੁ**=ਇਕ ਪ੍ਰਮਾਤਮਾਂ ਨੂੰ ॥ =ਜੇਹੜੇ ਪੂਜਦੇ ਹਨ ॥ **ਸਿਝਤ**=ਮੁਕਤ ਹੁੰਦੇ ਹਨ ॥ **ਸੁਆਮੀ ਅਖਰੁ**=ਪ੍ਰਮਾਤਮਾਂ ਦਾ ਨਾਮ ਅੱਖਰ ਜਪਣਾ ॥ **ਸੰਜਮ**=ਇੰਦ੍ਰੀਆਂ ਵਸ ਕਰਨ ਦੇ ਸਾਧਨ ॥ **ਨਿਬੇਰਾ**=ਫੈਸਲਾ ਕੀਤਾ ਹੈ ॥ ਸੁਰਤੀ ਸੁਰਤਿ ਰਲਾ:- ਕੱਤਕ ਦੀ ਪੂਰਨ ਮਾਸ਼ੀ ਨੂੰ ਲੋਕਾਂ ਨੂੰ ਹਰਦੁਆਰ ਅਥਵਾ ਦਰਿਆ ਤੇ ਦੀਵੇ ਤਾਰਦਿਆਂ ਨੂੰ ਵੇਖਕੇ 'ਗੁਰ ਸਿਖਾਂ ਦਾ ਭਰਮ ਨਵਿਰਤ ਕਰਨ ਵਾਸਤੇ ਸਤਿਗੁਰੂ ਨਾਨਕ ਦੇਵ ਜੀ ਨੇ ਇਸ ਸਬਦ ਦੁਆਰਾ ਉਪਦੇਸ਼ ਕੀਤਾ:- **ਸੁਰਤੀ ਸੁਰਤਿ**=ਪਰਮੇਸਵਰ ਵਿਚ ਬਿਰਤੀ ਨੂੰ ॥ **ਏਤੁ**=ਏਸ ਤਰ੍ਹਾਂ ॥ **ਤਨੁ**=ਸਰੀਰ ॥ **ਤੁਲਹਾ**=ਹਉਲਾ, ਪਾਪਾਂ ਰਹਿਤ ॥ **ਜੇਤੁ**=ਜਿਸ ਕਰਕੇ ਸੰਸਾਰ ਨਦੀ ਤੋਂ ॥ **ਭਾਹਿ**=ਤ੍ਰਿਸਨਾ ਅੱਗਨੀ ॥ **ਰਖੁ**=ਦਬਾ, ਰੋਕ ॥ **ਅਹਿਨਿਸਿ**=ਦਿਨ ਰਾਤ ॥ **ਅਥਕੁ**=ਲਗਾਤਾਰ ॥ **ਨੀਰਿ**=ਪਾਣੀ ਉਪਰ ॥ **ਜਿਤੁ**=ਜਿਸ ਗਿਆਨ ਰੂਪੀ ਦੀਵੇ ਕਰਕੇ ॥ **ਹਛੀ ਮਿਟੀ ਸੋਝੀ ਹੋਇ**=ਭਲੇ ਬੁਰੇ ਦੀ ਪਛਾਣ ਰੂਪੀ ਚੰਗੀ ਮਿਟੀ ਦਾ ਦੀਵਾ ਹੋਵੇ ॥ **ਕੀਆ**=ਕੀਤਾ ਹੋਇਆ ਚਾਨਣਾ ॥ **ਕਰਣੀ ਤੇ ਕਰਿ ਚਕਹੁ**=ਚੰਗੀ ਕਰਣੀ ਦੇ ਚੱਕ ਉਤੇ ॥ **ਢਾਲਿ**=ਗਿਆਨ ਰੂਪੀ ਦੀਵੇ ਨੂੰ ਬਣੌਣਾ ਕਰ ॥ **ਘਟਿ**=ਅੰਦਰ ॥ **ਪਾਣੀ ਮਰੈ**=ਪਦਾਰਥਾਂ ਰੂਪ ਪਾਣੀ ਏਸ ਦੀਵੇ ਵਿਚ ਨਹੀਂ ਪੈਂਦਾ, ਅਥਵਾ ਪਾਣੀ ਨਾਲ ਬੁੱਝਦਾ ਨਹੀਂ ॥ **ਡੋਲੈ ਵਾਉ**=ਵਾਸ਼ਨਾਂ ਰੂਪ ਹਵਾ ਨਾਲ ਡੋਲਦਾ ਨਹੀਂ ॥ **ਵਡਾ ਹੋਇ**=(ਨਾ ਹੀ) ਬੁਝਦਾ ਹੈ ॥ **ਜਾਪੈ ਜਿਉ**=ਜਾਪਦਾ ਹੈ ਜਿਸਦੇ ॥ **ਸਿੰਘਾਸਣਿ**=ਪ੍ਰਮਾਤਮਾਂ ॥ **ਲੋਇ**=ਚਾਨਣੇ ਕਰਕੇ ॥ **ਕਿ**=ਭਾਵੇਂ ॥ **ਨਿਰਤਿ**=(ਏਨ੍ਹਾਂ ਦਾ) ਨਿਰਨਾ ॥ **ਗਣੀ ਸਹੰਸ**=ਹਜ਼ਾਰਾਂ ਗਿਣਤੀਆਂ

ਕੇਚਰਕੇ ਵੀ ॥ **ਪਾਰਗਤਿ**=ਪ੍ਰਮ ਗਤੀ ਨੂੰ ਪ੍ਰਾਪਤ ਹੁੰਦਾ ਹੈ॥ ਤੁਧ ਨੋ ਨਿਵਣੁ:- **ਸਾਚੁ ਭੇਟ**=ਨਾਮ ਦੀ ਸਚੀ ਭੇਟਾ ਹੋਵੇ॥**ਬੈਸਨ**=ਬੈਠਣ ਨੂੰ ਥਾਂ ਮਿਲਦੀ ਹੈ॥ **ਸਤੁ ਸੰਤੋਖੁ**=ਸਤ ਸੰਤੋਖ ਰੂਪੀ ਦੋ ਪੈਸੇ ਦੀ ਅਰਦਾਸ ਕਰੇ॥**ਬਿਰਥਾ**=ਬੇ ਅਰਥ॥**ਪ੍ਰਾਪਤਿ**=ਮਿਲਦਾ ਹੈ॥ **ਪੋਤਾ**=ਨਾਮ ਰੂਪ ਖਜ਼ਾਨਾ ॥ **ਕਰਮੁ**=ਕ੍ਰਿਪਾ ਦੀ ॥ **ਪਸਾਉ**=ਦਾਤ ਕਰਕੇ ॥ **ਮੰਗਤ ਜਨ**=ਦਾਸ ਮੰਗਤੇ ਨੂੰ॥ **ਚਾਉ**=ਖੁਸੀ ਹੁੰਦੀ ਹੈ॥ **ਭਾਂਡੈ**=ਹਿਰਦੇ ਰੂਪ ਭਾਂਡੇ ਵਿਚ॥ **ਭਾਉ**=ਪ੍ਰੇਮ॥ **ਤਿਤੁ**=ਤਿਸ ਹਿਰਦੇ ਵਿਚ ॥ **ਕੀਮਤਿ**=ਮਰਯਾਦਾ ॥ **ਧਰੈ**=ਧਾਰਦਾ ਹੈ॥ **ਗੁਰਮੁਖਿ**=ਗੁਰਮੁਖਾਂ ਨੂੰ ॥ **ਧਿਕਾਰੁ**=ਧਿਰਕਾਰ॥ **ਮੰਗਤ ਜਨ**=ਮੰਗਤੇ ਨੂੰ॥ **ਮਾਂਗਤ**=ਮੰਗ ਕਰਕੇ ਕਿਸੇ ਨੇ ॥ **ਸਹ**=ਪਤੀ ਦੇ॥ **ਦਰ**=ਦਰ ਦੀਆਂ ਗਲਾਂ॥ **ਤੈ ਤਾ**=ਤੂੰ ਨੇ ਤਾ॥ **ਕਹਨੁ ਕਹਾਇਆ**=ਆਖਣ ਮਾਤਰ ਹੀ ਆਖੀਆਂ ਹਨ—(ਦਿਲ ਤੋਂ ਕੁਝ ਨਹੀਂ ਕੀਤਾ) ॥ ਪ੍ਰਮਾਤਮਾਂ ਕੈਸਾ ਹੈ ? ਸਾਗਰ ਮਹਿ ਬੂੰਦ:— **ਉਤਭੁਜ**=ਚਾਰ ਖਾਣੀਆ ਦੇ ॥ **ਚਲਤ**=ਚਲਿੱਤਰ ਰੂਪ ਸੰਸਾਰ (ਪਰਪੰਚ) ਨੂੰ॥ **ਚੀਨੈ**=ਜਾਣਦਾ ਹੈ॥ **ਤਤੁ**=ਸਿਧਾਤ ਨੂੰ॥

## ੮੭੯

**ਪਰਮ ਗਤਿ**=ਉਤਮ ਮੁਕਤੀ ਦੀ ਪ੍ਰਾਪਤੀ ॥ **ਦਿਨੀਅਰੁ**=ਸੂਰਜ, ਦਿਨ ॥ **ਉਸਨ**=ਗਰਮੀ ॥ **ਸੀਤ**=ਸਰਦੀ ॥ **ਬਿਧਿਸੋਈ**=ਸੋਈ ਬਿਧੀ ਕਰਕੇ ॥**ਧੁਨਿ**=ਬਾਣੀ॥**ਗੁਰਮੁਖਿ**=ਗੁਰਾਂ ਦੁਆਰੇ॥**ਪੰਚ**=ਪੰਜ(ਸਤ ਸੰਤੋਖ ਆਦਿਕਾ) ਵਿਚ ਮਿਲਦਾ ਹੈ॥ ਜਾ ਹਰਿ ਪ੍ਰਭਿ.—— **ਧਾਰੀ**=ਕੀਤੀ ॥ **ਹਉਮੈਂ**=ਹੰਗਤ ਮਮਤਾ ॥ **ਅਹਿਨਿਸਿ**=ਲਗਾਤਾਰ ॥ **ਧੁਨਿ**=ਧੁਨੀ, ਲਿਵ (ਨਾਮ ਜਪਣ ਦੀ)॥ **ਅਨਹਦ**=ਇਕ ਰਸ ॥ **ਘੋਰਾ**=ਗੰਭੀਰ; ਵੱਡੀ ॥ **ਰਸਿ**=ਅਨੰਦ ਵਿਚ ॥ **ਨਾਦ**=ਸ਼ਬਦ ॥ **ਬੇਦ**=ਵੇਦ ॥ **ਗੁਰਬਾਨੀ**=ਗੁਰੂ ਬਾਣੀ ਵਿਚ ਹਨ॥ **ਤਹ**=ਤਿਸ ਪ੍ਰਮਾਤਮਾਂ ਵਿਚ॥ **ਨਿਸਤਾਰੇ**=ਤਾਰ ਦੇਂਦਾ ਹੈ॥ **ਆਪੁ**=ਹੰਕਾਰ॥ ਛਾਦਨੁ ਭੋਜਨੁ:- **ਛਾਦਨੁ**=ਕਪੜੇ॥ **ਭਾਗੈ**=ਭੱਜਾ ਫਿਰਦਾ ਹੈ॥ **ਖੁਧਿਆ**=ਤ੍ਰਿਸ਼ਨਾ ਰੂਪ ਭੁਖ ਕਰਕੇ॥ **ਜਲੈ**=ਸੜਦਾ ਹੈ॥ **ਆਗੈ**=ਅੱਗੇ ਪਰਲੋਕ ਵਿੱਚ॥ **ਦੁਰਮਤਿ**=ਖੋਟੀ ਮਤ ਕਰਕੇ॥ **ਜੁਗਤਿ**=ਜੁੜ ਕੇ ॥ **ਸਹਜ ਘਰਿ**=ਸ਼ਾਂਤੀ ਦੇ ਘਰ ਵਿਚ ਵੱਸਦਾ ਹੈ॥ **ਏਕ**

=ਇਕ ਨਜ਼ਰ ਨਾਲ ॥ **ਭੀਖਿਆ**=ਭਿੱਛਿਆ ॥ **ਭਾਇ**=ਪ੍ਰੇਮ ਦੀ ॥ **ਬੈਲ**=ਪੰਜ ਪ੍ਰਾਣ (ਗਿਆਨ ਇੰਦ੍ਰੇ) ਰੂਪ ਵੱਗਿਆਂ ਨੇ ॥ **ਗਡੀਆ ਦੇਹ**=ਰੂਪੀ ਗੱਡ ॥ **ਧਾਰੀ**=ਚੁੱਕੀ (ਚਲਾਈ) ਹੋਈ ਹੈ ॥ **ਕਲਾ**=ਸ਼ਕਤੀ ਕਰਕੇ ॥ **ਸਾਰੀ**=ਸਾਰੀ ਇਜ਼ਤ ਰਹਿੰਦੀ ਹੈ ॥ **ਧਰ ਤੂਟੀ**=ਪ੍ਰਾਣਾ ਰੂਪੀ ਧਿਰ ਜਦ ਟੁੱਟਵੇ ਤਾਂ ॥ **ਗਾਡੋ**=ਦੇਹੀ ਰੂਪ ਗੱਡ ॥ **ਲਕਰੀ**=ਹੱਡੀਆਂ ਰੂਪੀ ਲੱਕੜਾਂ ॥ **ਬਿਖਰਿ**=ਖਿੰਡਰ ਕੇ ॥ **ਜਰੀ**=ਸੜੀਆਂ ॥ **ਮੰਝ ਭਾਰਿ**=ਚਿਖਾ ਵਿਚ ॥ **ਸਮ ਕਰਣਾ**=ਇਕ ਜੈਸਾ ਜਾਨਣਾ ॥ **ਸੋਗ ਬਿਓਗੀ**=ਸੋਗ ਵਿਜੋਗ ਵੀ ॥ **ਭੁਗਤਿ**=ਭੋਜਨ (ਨਾਮ ਰੂਪ) ॥ **ਅਸਥਿਰੁ ਕੰਧੁ**=ਸਰੀਰ ਜਨਮ ਮਰਨ ਰਹਿਤ ਹੋ ਜਾਇਗਾ ॥ **ਜਪੈ**=ਨਿਰੰਕਾਰ ਨੂੰ ਜਪ ਕਰਕੇ ॥ **ਸਹਜ ਜਗੋਟਾ**=ਗਿਆਨ ਰੂਪੀ ਲੰਗੋਟਾ । **ਜਗੋਟਾ**=ਕਾਲੀ ਸੇਲੀ ਦੀਆਂ ਰਸੀਆਂ ਜੇਹੜੀਆਂ ਸਾਧੂ ਛਾਤੀ ਅਤੇ ਲੱਕ ਨਾਲ ...ਹਨ ਜੋ ਜਤ ਦਾ ਨਿਸ਼ਾਨ ਹੁੰਦਾ ਹੈ ॥ **ਸਬਦੀ**=ਉਪਦੇਸ਼ ਨਾਲ ॥ **ਲੂਟਾ**=ਭਾਵ ਕੀਤਾ ਹੈ ॥ **ਸਰਣਾ**=ਆਸਰਾ ॥ **ਤਰਣਾ**=ਤਰਨਾ ਹੁੰਦਾ ਹੈ ॥

## ੯੯੦

ਮ: ੩ ॥ ਸਤਜੁਗਿ ਸਚੁ:- **ਗੁਰਮੁਖਿ**=ਗੁਰਾਂ ਦੁਆਰੇ ॥ **ਚਾਰਿ**=ਸੱਤ, ਸੌਚ (ਪਵਿੱਤ੍ਰਤਾ-ਜਗ) ਤਪ, ਦਾਨ ॥ **ਕਲ**=ਸ਼ਕਤੀ (ਧਰਮ ਦੇ ਪੈਰਾਂ ਦੀ) ਸੱਤ ਦੀ ਅੰਸ ॥ **ਦੂਜੈ** ਦ੍ਵੈਤ ਭਾਵ ਕਰਕੇ ॥ **ਦੋਇ**=ਦ੍ਵੈਤ ਨੂੰ ॥ **ਦੁਇ ਪੈਰ**=ਤਪ, ਦਾਨ ॥ **ਰਹਾਏ**=ਰਹਿ ਗਈ ॥ ਦਾਨ ਨਾਮ ਨਾਲ ॥ **ਇਕ ਪੈਰਿ ਚਲੈ**=ਜੀਵ ਦਾ ਧਰਮ ਇਕ ਪੈਰ ਤੇ ਚਲ ਰਿਹਾ ਹੈ ॥ **ਅਤਿ ਗੁਬਾਰੁ**=ਬਹੁਤ ਅੰਨ੍ਹੇਰਾ ਹੋ ਰਿਹਾ ਹੈ ॥ **ਭੇਟੈ**=ਮਿਲੇ ॥ **ਵਖਾਣੈ**=ਜਪਦਾ ਹੈ ॥

ਮ: ੪ ॥ ਜੇਵਡ ਭਾਗਿ:- **ਸਾਗਰ**=ਗੁਰੂ ਸਾਹਿਬ ਰੂਪੀ ਸਮੁੰਦਰ ਸ਼ੁਭ ਗੁਣਾਂ ਕਰਕੇ ਭਰਪੂਰ ਹਨ ॥ **ਤ੍ਰਿਣ**=ਕੱਖ ਰੂਪੀ ਭਰਮ ਦੇ ਪੜਦੇ ॥ **ਲਾਖ**=ਅਲੱਖ ਪ੍ਰਮਾਤਮਾਂ ॥ **ਗੁਰਮਤਿ** ਗੁਰਾਂ ਦੀ ਸਿਖਿਆ ਕਰਕੇ ॥ ਰਾਮ ਜਨਾ ਮਿਲਿ:- **ਰਾਮ ਜਨਾ**=ਸੰਤਾਂ ਨਾਲ ॥

## ੯੯੧

**ਨੀਕੀ**=ਸੁੰਦਰ ॥ **ਦੁਰਮਤਿ**=ਖੋਟੀ ਬੁੱਧੀ ॥ **ਭੇਟਾਇ**=

ਮਿਲਾਪ ਹੁੰਦਾ ਹੈ॥ **ਦਾਲਦੁ**=ਗਰੀਬੀ ਦਾ ॥ **ਨੀਕੇ**=ਚੰਗੇ, ਭਲੇ ॥ **ਡੰਸੁ**= (ਦੁਖ) ਲੱਗਦਾ ਹੈ ॥ **ਸਖਾ**=ਮਿਤਰ ॥ **ਸਖਾਏ**=ਸਹਾਇਤਾ ਕਰਣ ਵਾਲਾ **ਪੈਜ**=ਇਜ਼ਤ ॥ ਹਰਿ ਕੇ ਸਖਾ:– **ਵਤਾਵੈ**=ਫੇਰਦਾ ਹੈ, ਪਿਆਰ ਕਰਦਾ **ਅਮਿਉ ਅਮਿਉ**=ਅੰਮ੍ਰਿਤਾਂ ਚੋ ਅੰਮ੍ਰਿਤ॥ **ਚੇਰੀ**=ਦਾਸੀ ॥ **ਪਗੀ**=ਪੈਰ **ਬਾਢਿ**=(ਤਲਵਾਰ ਨਾਲ) ਵੱਢਕੇ॥ **ਜਿਤੁ.....ਚੜਿ ਆਵੈ**=ਜਿਸ ਰਸਤੇ ਚਲ ਕੇ ਔਣ॥ ਜੇਵਡ ਭਾਗੁ:– **ਕੁੰਟ**=ਕੁੰਡ ਹਨ ॥ **ਸਰ**=ਸਰੋਵਰ ਦੇ ॥ **ਨੀਕੇ** ਸ੍ਰੇਸ਼ਟ ॥ **ਨਾਵਾਈਐ**=ਇਸਨਾਨ ਕਰਦੇ ਹਨ ॥ **ਸੁਆਇ**=ਮਤਲਬ ਲਈ **ਬਗੁਲ**=ਬਗਲੇ ਨੇ ॥ **ਕਾਗ**=ਕਾ ॥ **ਕਰੰਗ**=ਕੁਰੰਗ (ਮਰੇ ਹੋਏ ਪਸ਼ੂ ਦੇ ਹੱਡੀਆਂ ਦਾ ਪਿੰਜਰ) ਪਰੰਤੂ ਏਥੇ ਭਾਵ ਮੱਛੀ ਦਾ ਹੈ ਜਿਸਨੂੰ ਬਗਲਾ ਖਾਂਦਾ ਹੈ॥ **ਬਿਖੂ** ਵਿਹੁ; ਵਿਸ਼ਟਾ॥ **ਮੁਖਿ ਲਾਈਐ**=ਮੂੰਹ ਲਾਉਂਦਾ ਹੈ (ਕਾ)॥ **ਹੰਸੁ**=ਸ੍ਰੇਸ਼ਟ ਪੁਰ

## ੮੮੨

॥ ੪ ॥ **ਚੇਰੀ**=ਦਾਸੀ॥ **ਮਾਰਗੁ ਪੰਥੁ**=ਸਭ ਰਸਤਿਆ ਵਿਚੋਂ ਹਰੀ ਖੁਲ੍ਹਾ ਰਸਤਾ॥ **ਨਕਟੇ**=ਜਸ ਰੂਪੀ ਨਕ ਕਟੇ, ਬੇ ਇਜ਼ਤ॥ ਸਤਿਗੁਰ ਦਾਤਾ:–**ਉਰਧਾ** =ਹਿਰਦੇ ਵਿਚ ਧਾਰਿਆ ਹੈ॥ **ਸਮਾਰੇ**=ਯਾਦ ਕਰੀਦਾ ਹੈ ॥ **ਤੇਤੀਸ**=ਤੇਤੀ ਕ੍ਰੋ ਦੇਵਤੇ॥ **ਪਾਰੇ**=ਪਾਰਾ ਵਾਰ ਦਾ॥ **ਕਾਮ**=ਕਾਮਨਾ (ਖਾਹਸ਼ਾ) ਤਥਾ ਕਾਮ ਵੱਸ ਰਿਹਾ **ਕਾਮਨੀ**=ਮਾਇਆ ਅਥਵਾ ਇਸਤ੍ਰੀ ॥ **ਰਿਧਿ**=ਧਨ ॥ **ਭਉਜਲੁ**=ਸੰਸ ਸਮੁੰਦਰ ਤੋਂ ॥ **ਪ੍ਰਤਿਪਾਰੇ**=ਪਾਲਣਾ ਕਰਦਾ ਹੈ ॥ ਮ: ੫ ॥ ਕਿਰਪਾ ਕਰਹੁ:– **ਧੋਪੈ**= ਧੋਤਾ ਜਾਂਦਾ ਹੈ ॥ **ਕਾਚੇ ਭਾਂਡੇ**=ਸਰੀਰਾਂ ਨੂੰ ॥ **ਨਿਵਾਜੇ**=ਵਡਿਆਇਆ ਪ੍ਰਮਾਤਮਾਂ) (ਨੇ) ॥

## ੮੮੩

**ਕਿਰਤਿ**=ਕਾਰ ॥ **ਏਹੋ**=ਏਹੀ ਕਾਰਣ ਹੈ ॥ **ਮੋਹਿ**=ਮੋਹ ਵਿਚ **ਲਪਟਾਨਾ**=ਫੱਸਿਆ ਹੋਇਆ ਹੈ ॥ ਪਵਹੁ ਚਰਨਾ ਤਲਿ:– **ਤਲਿ**=ਹੇਠਾ **ਊਪਰਿ**=ਸਿਰ ਉਤੇ॥ **ਸੁਰ**=ਦੇਵਤੇ॥ **ਨਰ ਦੇਵ**=ਰਾਜੇ ਆਦਿਕ॥ **ਪਰਪੰਚੁ**= ਛੱਲ ਵਲ॥ **ਸਹਜ ਘਰਿ**=ਸ਼ਾਂਤੀ ਦੇ ਘਰ ਵਿਚ॥ **ਬੈਸਹੁ**=ਟਿਕੋ॥ **ਬਿਲੋਈ**=

ਰਿੜਕੇ, ਵੀਚਾਰੇ॥ **ਆਤਮੁ**=ਆਪਣੇ ਆਪ ਨੂੰ॥ **ਚੀਨਹੁ**=ਪਛਾਣੋ॥ **ਮਾਰਗੁ ਮੁਕਤਾ**=(ਪਮੇਸਰ ਦਾ) ਰਸਤਾ ਖੁਲ੍ਹਾ ਹੋ ਜਾਂਦਾ ਹੈ॥ **ਕਲਿ**=ਕਲਜੁਗ ਵਿਚ॥ ਮਹਾਤਮਾਂ ਦੇ ਲੱਖਣ- ਆਵਤ ਹਰਖ ਨ:- **ਹਰਖ**=ਖੁਸੀ॥ **ਰੋਗਨੀ**=ਚਿੰਤਾ॥ **ਬਿਓਗਨੀ**=ਪੀੜਾ, ਵਿਛੋੜੇ ਦਾ ਦੁਖ॥ **ਜੋਗਨੀ**=ਜੋੜਨ ਦੀ ਬਿਧ॥ **ਲੋਗੁ**=ਲੋਕ ਰਾਜ॥ **ਮਿਰਤ**=ਮਾਤ ਲੋਕ॥ **ਪਇਆਲ**=ਪਾਤਾਲ॥ **ਅਲੋਗਨੀ**=ਅਸੰਗ ਰਹਿੰਦਾ ਹੈ॥ **ਭੁੰਚੈ**=ਭੋਗਦੇ ਹਨ॥ **ਪੇਖਉ**=ਵੇਖਦੇ ਹਨ॥ **ਹਰਿ ਗੁਨੀ**=ਗੁਣਾਂ ਵਾਲੇ ਹਰੀ ਨੂੰ ਅਥਵਾ ਹਰੀ ਗੁਣਾਂ ਨੂੰ॥ **ਮੇਦਨੀ**=ਸ੍ਰਿਸਟੀ ਦਾ॥ **ਸਿਵ**=ਈਸੂਰ॥ **ਸਕਤੀ**=ਮਾਇਆ॥ **ਜੋਗ**=ਜੋਗਾ ਧਾਰੀ (ਜੁੜੇ ਹੋਏ) ਦਾ॥ **ਅਵਿਗਤ**=ਗਤੀ ਰਹਿਤ ਅਬਿਨਾਸੀ ਅਕਾਲ ਪੁਰਖ॥ **ਅਗਮ**=ਬੇਅੰਤ॥ **ਧਨੀ**=ਮਾਲਕ ਹੈ॥ **ਹਉ**=ਮੈਂ॥ **ਗਨੀ**=ਗਿਣਾਂ॥ **ਹਮ ਤੁਮ**=ਹੰਗਤਾ ਮਮਤਾ, ਮੇਰ ਤੇਰ॥ **ਅੰਭੈ**=ਪਾਣੀ ਨਾਲ॥ **ਮਿਲੋਗਨੀ**=ਮਿਲਾਏ ਦਿਤਾ ਹੈ॥ ਤ੍ਰੈਗੁਣ ਰਹਤ:- **ਤ੍ਰੈਗੁਣ ਰਹਿਤ**=ਤਿੰਨਾਂ ਗੁਣਾਂ ਤੋਂ ਰਹਿਤ ਹੈ॥ **ਨਿਰਾਰੀ**=(ਇਹ ਆਤਮ (ਤਤ) ਵਸਤੂ) ਅੱਡ ਹੀ ਰਹਿੰਦੀ ਹੈ॥ **ਸਾਧਿਕ**=ਸਾਧਨਾ ਕਰਨ ਵਾਲੇ॥ **ਰਤਨ ਕੋਠੜੀ**=ਸੁਭ ਗੁਣਾਂ ਦੀ॥ **ਖਜਾਨੈ**=ਹਿਰਦੇ ਵਿਚ॥ **ਬਸਤੁ ਅਗੋਚਰ**=ਮਨ ਇੰਦਰੇ ਤੋਂ ਪਰੇ ਆਤਮ ਵਸਤੂ॥ **ਕੀਤਾ**=ਜੀਵ॥ **ਪੂਰ**=ਪੂਰਨ॥

## ੮੮੪

**ਅਘਾਈ**=ਰੱਜ ਕਰ ਕੇ॥ ੪॥ **ਅੰਗੀਕਾਰੁ**=ਪੱਖ॥ **ਜਿਨਿ ਬੈਰੀ**=ਜਿਨ੍ਹਾਂ ਕਾਮਾਂਦਿਕਾਂ ਵੈਰੀਆਂ ਨੇ॥ **ਰਖਵਾਰਾ**=ਰਾਖਾ ਹੈ॥ **ਰਹਤ**=ਰਹਿੰਦਾ ਹੈ॥ **ਤਤੁ ਸਾਰੁ**=ਸ੍ਰੇਸਟ ਸਿਧਾਂਤ॥ **ਬਰਨਿ**=ਕਹਿ॥ ਤੂ ਦਾਨਾ ਤੂ:- **ਦਾਨਾ**=ਸਿਆਣਾ, ਚਤਰ॥ **ਅਬਿਚਲੁ**=ਅਟੱਲ॥ **ਪਾਤੀ**=ਪਤ, ਪੰਗਤੀ॥ **ਤਾਤੀ**=ਇਛਿਆ, ਚਿੰਤਾ॥ **ਸੰਕ**=ਸੰਕੋਚ(ਨਹੀਂ ਕਰਦੇ)॥ **ਭੁੰਚਹ**=ਭੋਗਦੇ ਹਾਂ ਗੁਣਾਂ ਨੂੰ ਧਾਰ ਕੇ॥ **ਨਿਹਾਲਾ**=ਪਰਸੰਨ ਰਹਿੰਦੇ ਹਨ॥ **ਖੀਰਾ**=ਦੁਧ ਅਥਵਾ ਭੋਜਨ (ਖਾਨ ਪਾਨ)॥ **ਗਹੀਰਾ**=ਸਮੁੰਦਰ ਹੈਂ॥ ਕਰਿ ਕਰਿ ਤਾਲ:- ਰਾਸ ਦਾ ਸੱਚਾ ਰੂਪ ਵਰਨਨ ਕਰਦੇ ਹਨ॥ **ਕਰ ਕਰਿ ਤਾਲ**=ਹੱਥਾਂ ਨਾਲ ਕੰਮ ਕਰਨਾ ਤਾਲ (ਕੈਸੀਆਂ) ਹਨ॥ **ਪਖਾਵਜ**=

ਜੋੜੀ (ਇਹ ਵੱਜਦੀ ਹੈ)॥ **ਨੈਨਹੁ**=ਜੋ ਅੱਖਾਂ ਨਾਲ ਰੂਪ ਕਰੂਪ ਵੇਖਣਾ ਹੈ॥ **ਮਾਥੈ ਵਜਹਿ ਰਬਾਬਾ**=ਜੇਹੜਾ ਹੰਕਾਰੀ ਹੋ ਕੇ ਕੰਮ ਕਰਨਾ ਹੈ, ਇਹ ਰਬਾਬ ਵੱਜਦਾ ਹੈ॥ **ਕਰਨਹ**=ਕੰਨਾ ਵਿਚ ॥ **ਮਧੁ**=ਮਿੱਠੀ॥ **ਜਿਹਵਾ ਧੁਨਿ ਆਗਾਜਾ**= ਜਿਹਬਾ ਦੁਆਰੇ ਜੋ ਬਾਣੀ ਪਰਗਟ ਹੋ ਰਹੀ ਹੈ ਇਹ ਕੰਨਾ ਵਿਚ ਮਿਠੀ ਬੰਸਰੀ ਵਜ ਰਹੀ ਹੈ॥ **ਨਿਰਤਿ ਕਰੇ ਕਰਿ ਮਨੂਆ ਨਾਚੈ**=ਦੁਨੀਆਂ ਦੇ ਵਿਹਾਰਾਂ ਵਿਚ ਮਨ ਦਾ ਦੌੜੇ ਫਿਰਨਾ ਇਹ ਨਾਚਕਾਰੀ ਹੈ ॥ **ਆਨੇ ਘੂਘਰ ਸਾਜਾ**=ਮਨ ਦੇ ਫੁਰਨਿਆਂ ਦਾ ਘੁੰਘਰੂਆਂ ਦਾ ਸਾਜ ਹੋ ਰਿਹਾ ਹੈ॥ **ਨਿਰਤਿਕਾਰੀ**=ਨਾਚਕਾਰੀ ਹੈ॥ **ਪੇਖੈ**=ਵੇਖਦਾ ਹੈ॥ **ਆਖਾਰ ਮੰਡਲੀ**=ਅਖਾੜੇ (ਨਾਚਕਾਰੀ) ਦਾ ਪਿੜ ॥ **ਧਰਣਿ ਸਬਾਈ**= ਸਾਰੀ ਧਰਤੀ ਹੈ ॥ **ਗਗਨੁ**=ਅਕਾਸ਼ ਦਾ ॥ **ਪਵਨੁ**=ਪ੍ਰਾਣ ॥ **ਇਕੇਲਾ**= ਇਕੱਠਾ (ਕਰਦਾ ਹੈ ਸਾਰਿਆਂ ਤਤਾਂ ਨੂੰ)॥ **ਓਪਤਿ**=ਪੈਦਾ॥ **ਪੁਤਰਾ**=(ਸਰੀਰ) ਦਾ ਪੁਤਲਾ ॥ **ਕਿਰਤੁ**=ਕਰਮਾ (ਸੰਜੋਗਾਂ) ਕਰ ਕੇ ॥ **ਮਿਲਾਵਾ**=ਮੇਲ ॥ **ਜਰੇ**= ਜਗਦੇ ਹਨ॥ **ਚਰਾਗਾ**=ਦੀਵੇ ॥ **ਚਹੁ ਕੁੰਟ ਭੀਤਰਿ**=ਚਹੁੰ ਕੂੰਟਾਂ ਵਿਚ ॥ **ਦਸ ਪਾਤਉ**=ਦਸ ਇੰਦਰੀਆਂ ਵੇਸਵਾ ਰੂਪ ਹਨ ॥ **ਪੰਚ**=ਪੰਜ (ਕਾਮਾਦਿਕ) ॥ **ਸੰਗੀਤਾ**=ਪਿੱਛੇ ਲੱਗ ਕੇ ਗੌਣ ਵਾਲੇ ਹਨ॥ **ਏਕੈ ਭੀਤਰਿ ਸਾਥੇ**=ਇਕ ਮਨ ਦੇ ਅੰਦਰ ਹੋਣ ਕਰ ਕੇ ਹੀ ਇਹ ਸਾਰਾ ਸਾਥ ਹੈ॥ **ਭਾਵ ਦਿਖਾਵਹਿ**=ਆਪੋ ਆਪਣੇ ਵਿਸ਼ਿਆਂ ਦੇ ਹਾਵ ਭਾਵ ਵਿਖੌਂਦੇ ਹਨ॥ **ਨਿਰਾਰੀ**=ਵਖੋ ਵਖ॥ **ਭਾਖੈ**=ਬੋਲੀ ਹੈ, ਹਾਵ ਭਾਵ ਹਨ॥ **ਨਿਰਤਿ**=ਐਸਾ ਨਾਚ ॥ **ਘਟਿ ਘਟਿ**=ਹਰੇਕ ਹਿਰਦੇ ਵਿਚ ॥ **ਤੂਰਾ**= ਸੰਕਲਪਾ ਰੂਪੀ ਵਾਜਾ॥ **ਏਕਿ**=ਇਕ ਜੀਵ (ਮਨ ਨੂੰ) ॥ **ਭਵਾਵਹਿ**=ਪ੍ਰਮਾਤਮਾ ਵਲ ਜੋੜਦੇ ਹਨ ਸੰਸਾਰ ਵਲੋਂ ਉਲਟਾ ਕੇ॥

## ੮੮੫

**ਧੂਰਾ**=ਮਿਟੀ॥ **ਭੇਟੈ**=ਮਿਲਿਆ ਹੈ ॥ ਓਅੰਕਾਰਿ ਏਕ:-ਗੁਰਮੁਖਾਂ ਦੀ ਰਾਸ ਦਸਦੇ ਹਨ:-**ਏਕ ਧੁਨਿ ਏਕੈ**=ਇਕੋ ਇਕ ਜੋ ਓਅੰਕਾਰ ਮੰਗਲ ਰੂਪ ਹੈ ਉਸਦੀ ਧੁਨੀ ਇਕ ਹੈ ॥ **ਏਕੋ ਰਾਗੁ ਅਲਾਪੈ**=ਇਕੋ ਹੀ ਇਕ ਰਾਗ ਮੂੰਹ ਤੋਂ ਬੋਲਦੇ ਹਨ ॥ **ਏਕਾ ਦੇਸੀ**=ਇਕ ਪ੍ਰਮੇਸ਼ਰ ਦੇ ਵਤਨੀ ਹਨ ॥

**ਸੁਰਤਿ**=ਪ੍ਰੀਤੀ ਹੈ ॥ **ਸੁਆਉ**=ਸੁਆਰਥ॥ **ਭਲੋ ਭਲੋ ਰੇ**=ਚੰਗਾ ਹੈ ੨ । **ਰਮਾ**=ਵਿਆਪਕ ਦੇ॥ **ਪੰਚ**=ਪੰਜ ਸੰਤੋਖ ਆਦਿਕ ਗੁਣ ॥ **ਬਜਿਤ੍ਰ**=ਵਾਜੇ ॥ **ਸਾਤ ਸੁਰਾ**=ਕਰਣਾ, ਮੈਤਰੀ, ਮੁਦਤਾ, ਅਪੇਖਿਆ, ਸ਼ਾਂਤੀ, ਸਰਧਾ, ਖਿਮਾਂ, ਰੂਪ ਸਤ ਸੁਰਾਂ ਦੀ ॥ **ਲੈ**=ਤਾਰ ਉਤੇ ਚਲਣਾ ਕਰੇ ॥ **ਤਾਨੁ**=ਜ਼ੋਰ ॥ **ਤਜਿ**=ਛੱਡਨਾ (ਇਹ ਰਾਜਾ ਹੈ) ॥ **ਤਾਨਾ**=ਰਾਗ ਦੀ ਤਾਣ (ਇਹ ਹੋਵੇ) ॥ **ਪਾਉ ਨ ਬੀਗਾ ਘਾਲੈ**= ਮਨ ਰੂਪ ਪੈਰ ਨੂੰ ਖੋਟੇ ਰਸਤੇ ਨ ਪਾਵੇ ॥ **ਫੇਰੀ**=ਨਾਚ ਦੀ ਫਿਰਨੀ (ਇਹ ਹੋਵੇ) ॥ **ਫੇਰੁ ਨ ਹੋਵੈ ਕਬਹੀ**=੮੪ ਦੇ ਗੇੜ ਵਿਚ ਫੇਰ ਕਦੀ ਨ ਆਵੇ॥ **ਸਬਦਿ**= ਗੁਰ ਉਪਦੇਸ਼॥ **ਬੰਧਿ ਪਾਲੈ**=ਪਲੇ ਬੰਨੇ ॥ **ਨਾਰਦੀ**=ਪ੍ਰੇਮਾ ਭਗਤੀ (ਇਹ ਹੈ) ॥ **ਨਰ ਹਰ**=ਵਾਹਿਗੁਰੂ ਨੂੰ ॥ **ਹਦੂਰੇ**=ਪਾਸ ਹੀ ॥ **ਵਿਸੂਰੇ**= ਝੋਰਿਆਂ ਨੂੰ (ਤਿਆਗਣਾਂ ਕਰੇ) ॥ **ਘੂੰਘਰ ਖੜਕੁ**=ਘੁੰਘਰੂਆਂ ਦਾ ਖੜਾਕ ਹੈ ॥ **ਸਹਜ ਅਨੰਦ**=ਆਤਮ ਅਨੰਦ ॥ **ਦਿਖਾਵੈ ਭਾਵੈ**= (ਜੋ ਦਿਖਾਲਦਾ ਹੈ ਉਹ ਵਾਹਿਗੁਰੂ ਨੂੰ) ਭਾਉਂਦਾ ਹੈ॥ **ਕੋਟਿ ਮਧਿ**= ਕ੍ਰੋੜਾਂ ਵਿਚੋਂ ਕੋਈ ਇਕ ॥ **ਟੇਕ**=ਆਸਰੇ; ਸਰਨ ਵਿਚ ॥ ਕੋਈ ਬੋਲੈ ਰਾਮ:--

ਜਹਾਂਗੀਰ ਬਾਦਸਾਹ ਨੇ ਲਾਹੌਰ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਪੁਛਿਆ ਕਿ ਹਿੰਦੂ ਚੰਗੇ ਹਨ ਕਿ ਮੁਸਲਮਾਨ ਅਥਵਾ ਰਾਮ ਦੀ ਭਗਤੀ ਚੰਗੀ ਹੈ ਕਿ ਅਲਾਹ ਦੀ ? ਉਸ ਨੂੰ ਉਤਰ ਦੇਂਦੇ ਹਨ:- **ਗੁਸਈਆ**=ਪ੍ਰਮਾਤਮਾਂਨੂੰ॥**ਕਾਰਣ ਕਰਣ ਕਰੀਮ**=ਹਿੰਦੂ ਕਾਰਣ ਕਰਣ ਕਹਿੰਦੇ ਹਨ ਤੇ ਮੁਸਲਮਾਨ ਉਸ ਨੂੰ ਕਰੀਮ (ਬਖਸਿੰਦ) ਕਹਿੰਦੇ ਹਨ ॥ **ਰਹੀਮ**=ਰਹਿਮ ਕਰਨ ਵਾਲਾ ਮੁਸਲਮਾਨ ਕਹਿੰਦੇ ਹਨ ॥ **ਸਿਰੁ ਨਿਵਾਇ**=ਸਿਰ ਨੀਵਾਂ ਕਰਦਾ ਹੈ, ਭਾਵ ਨਮਾਜ਼ ਪੜ੍ਹਦਾ ਹੈ॥ **ਓਢੈ**=ਪਹਿਨਦਾ ਹੈ ॥ **ਨੀਲ**=ਨੀਲਾ ਕਪੜਾ ਮੁਸਲਮਾਨ ॥ **ਸੁਪੇਦ**=ਚਿੱਟਾ ਕਪੜਾ ਹਿੰਦੂ ॥ **ਬਾਛੈ**=ਮੰਗਦਾ ਹੈ ॥ **ਕੋਈ ਭਿਸਤੁ**= ਮੁਸਲਮਾਨ ਬਹਿਸਤ (ਸਵਰਗ) ॥ **ਕੋਈ ਸੁਰਗਿੰਦੂ**=ਹਿੰਦੂ ਸਵਰਗ ਲੋਕ ॥

ਪਵਨੈ ਮਹਿ ਪਵਨੁ:- ਇਕ ਪੁਰਸ਼ ਜਿਸ ਦਾ ਪਿਤਾ ਮਰ ਗਿਆ ਸੀ ਰੋਂਦੇ ਨੂੰ ਵੇਖ ਕੇ ਉਪਦੇਸ ਕਰਦੇ ਹਨ:- **ਜੋਤੀ**=ਅਗਨੀ ॥ **ਕਵਨ ਟੇਕ**=ਕੇਹੜਾ ਆਸਰਾ ਹੈ, ਭਾਵ ਕੇਹੜੀ ਗਲ ਦੇ ਆਸਰੇ ਹੋ ਰਿਹਾ ਹੈ? **ਚਲਤੁ**=ਕੌਤਕ ॥ **ਅਗਲੀ**=ਅਗੇ ਦੀ (ਪਈ ਮਰਨ ਵਾਲਾ ਕਿਥੇ ਗਿਆ ਹੈ) ॥ **ਭਖਲਾਏ**=ਬਰੜਾਉਂਦੇ ਹਨ ॥ **ਅੰਧ**=

ਅੰਨ੍ਹੇ, ਅਗਿਆਨੀ ਜੀਵ ॥ **ਅਪਾਰਿ**=ਬੇਅੰਤ ਪ੍ਰਮਾਤਮਾਂ ਦੇ ਹੁਕਮ ਵਿਚ ॥ **ਜੋਗੁ**= ਜੋਗਾ (ਵਾਲਾ) ਹੈ ॥ **ਹੋਗੁ**=ਹੈਗਾ ਏ ॥ **ਇਹੁ**=ਜੀਵ ॥

# ੮੮੬

॥ ੧੦ ॥ **ਖਾਈ**=ਖਾਵੇਗਾ ॥ ਚਾਰਿ ਪੁਕਾਰਹਿ:-- ਇਕ ਮਹੇਸ਼ ਨਾਥ ਬਿਰਦ ਜੋਗੀ ਦੁਆਬੇ ਦੇ ਸ਼ੀਂਹਾਂ ਪਿੰਡ ਗੁਫਾ ਵਿਚ ਰਹਿੰਦਾ ਸੀ। ਅਤੇ ਲੋਕਾਂ ਨੂੰ ਆਖਦਾ ਹੁੰਦਾ ਸੀ, ਮੇਰਾ ਦਰਸਨ ਕਰਨ ਵਾਲਾ ਇਕ ਸਾਲ ਭਰ ਸਵੱਰਗਾਂ ਵਿਚ ਰਹੇਗਾ। ਇਹ ਸੁਣ ਕੇ ਸਾਰਾ ਦੁਆਬਾ ਉਸਨੂੰ ਵੇਖਣ ਆਇਆ ਕਰਦਾ ਸੀ। ਪਰੰਤੂ ਇਕ ਗੁਰੂ ਕਾ ਸਿਖ ਭਾਈ ਤੀਰਥਾ ਗੜ੍ਹ ਸੰਕਰ ਦੇ ਰਹਿਣ ਵਾਲਾ ਨ ਗਿਆ। ਜਦ ਏਸ ਗਲ ਦਾ ਜੋਗੀ ਨੂੰ ਪਤਾ ਲਗਾ ਤਾ ਉਹ ਆਪ ਉਸ ਨੂੰ ਵੇਖਣ ਗਿਆ। ਅਗੋਂ ਭਾਈ ਜੀ ਨੇ ਬੂਹੇ ਬੰਦ ਕਰ ਲਏ ਅਤੇ ਕਹਿਣ ਲਗਾ ਮੈਨੂੰ ਸਵਰਗ ਦੀ ਲੋੜ ਨਹੀਂ, ਮੈਂ ਗੁਰੂ ਲੋਕ ਨੂੰ ਜਾਣਾ ਚਾਹੁੰਦਾ ਹਾ। ਇਹ ਸੁਣ ਕੇ ਜੋਗੀ ਨੇ ਪੁਛਿਆ ਤੇਰਾ ਗੁਰੂ ਕੇਹੜਾ ਹੈ ਮੈਨੂੰ ਵੀ ਉਨ੍ਹਾ ਦੇ ਦਰਸਨ ਕਰਾ। ਤੂੰ ਜਿਸ ਉਪਦੇਸ ਨਾਲ ਸਵਰਗ ਦੀ ਚਾਹ ਤਿਆਗੀ ਹੈ ਉਹ ਮੈਂ ਵੀ ਸੁਣਨਾ ਚਾਹੁੰਦਾ ਹਾਂ। ਤਦ ਭਾਈ ਤੀਰਥਾ ਜੀ ਓਸ ਜੋਗੀ ਨੂੰ ਅੰਮ੍ਰਿਤਸਰ ਸ੍ਰੀ ਗੁਰੂ ਅਰਜਨ ਦੇਵ ਜੀ ਪਾਸ ਲੈ ਆਏ। ਗੁਰੂ ਜੀ ਦੀ ਛੋਟੀ ਉਮਰ ਵੇਖ ਕੇ ਜੋਗੀ ਦਿਲ ਵਿਚ ਕਹਿਣ ਲਗਾ ਕਿ ਮੈਂ ਪੰਜ ਸੌ ਵਰ੍ਹੇ ਦਾ ਹਾ ਤੇ ਏਸ ਬਚੇ ਤੋਂ ਮੈਂ ਕੀ ਸਿਖਿਆ ਲੈਣੀ ਹੈ। ਸਤਿਗੁਰੂ ਜੀ ਨੇ ਉਸਦਾ ਇਹ ਸੰਸਾ ਨਵਿਰਤ ਕਰਨ ਵਾਸਤੇ ਇਹ ਸਬਦ ਉਚਾਰਨ ਕੀਤਾ:- **ਚਾਰਿ**=ਚਾਰ ਵੇਦ ॥ **ਖਟੁ**=ਛੇ ਸ਼ਾਸਤ੍ਰ ॥ **ਵਖਾਨਹਿ**=ਕਹਿੰਦੇ ਹਨ (ਪ੍ਰਮਾਤਮਾ ਦਾ ਨਾਮ ਜਪੋ)॥ **ਦਸ ਅਸਟੀ**=ਅਠਾਰਾਂ ਪੁਰਾਣਾ ਨੇ ॥ **ਕਿੰਕੁਰੀ**=ਕਿੰਗਰੀ ॥ **ਅਨੂਪ**=ਸੁੰਦਰ ॥ **ਮਤਵਾਰੋ**= ਮਸਤ ਹੈ॥ **ਰੇ**=ਹੇ ਜੋਗੀ॥ **ਪ੍ਰਥਮੇ**=ਪਹਿਲੇ ਸਤਜੁਗ ਵਿਚ॥ **ਸਤ ਕਾ ਖੇੜਾ** =ਸਚ ਦਾ ਸਮਾ (ਪ੍ਰਧਾਨਤਾ ਸੀ) ਭਾਵ ਸਤ ਜੁਗ ਵਿਚ ਸਚ ਬੋਲਦੇ ਸਨ ॥ ੫॥ **ਤ੍ਰਿਤੀਏ**=ਤ੍ਰੇਤੇ ਜੁਗ ਵਿਚ ॥ **ਦੁਤੇੜਾ**=ਦ੍ਵੈਤ (ਅਰਥਾਤ ਯੱਗ ਆਦਿਕ ਕਰਨ ਲਗ ਪਏ) ॥ **ਦੁਤੀਆ**=ਦੁਆਪਰ ਵਿਚ॥ **ਅਰਧੋ ਅਰਧਿ**=ਅਧੋ ਅਧ, ਭਾਵ ਧਰਮ ਦੇ ਚਾਰ ਪੈਰਾ ਵਿਚੋਂ ਦੋ ਰਹਿ ਗਏ ॥ **ਏਕੁ**=ਇਕ ਪੈਰ ਧਰਮ ਦਾ॥ **ਏਕੈ ਸੂਤ**=ਇਕ ਚੇਤਨ ਸੱਤਾ ਰੂਪ ਧਾਗੇ ਵਿਚ॥ **ਮਣੀਏ**=ਸਰੀਰ ਰੂਪ ਮਣਕੇ॥ **ਗਾਠੀ** =ਗੰਢਾ ਚਾਰ ਵਰਨ ਰੂਪ ਲੱਕੜ ਦੇ ਮਣਕੇ। **ਤਣੀਏ**=ਪਸਾਰੇ ਹਨ॥ **ਮਾਲਾ**= ਜੀਵਾਂ ਰੂਪ॥ **ਥਾਇ**=ਆਪਣੇ ਅਸਲੀ ਟਿਕਾਣੇ ਆਈ (ਲੈ ਹੋ ਜਾਦੀ ਹੈ)॥ **ਚਹੁ ਮਹਿ** =ਚਾਰ ਤਤਾ (ਮਿਟੀ, ਪਾਣੀ, ਅਗ, ਹਵਾ) ਨੂੰ ਮੇਲ ਕੇ॥ **ਮਟੁ**=ਸਰੀਰ ਕੀਤਾ॥ **ਏਕੈ** =ਇਕ ਜੀਵ ਨੇ॥ **ਤਹ**=ਉਸ ਵਿਚ॥ **ਬਿਖੜੇ**=ਔਖੇ ॥ **ਥਾਨ**=ਪੰਜ ਕੋਸ਼ ॥

੪ =ਮਨ ਦੀਆਂ ਕੋਠੀਆਂ ਬਾਰੀਆਂ (ਗੋਲਕਾਂ) ਹਨ ॥ **ਮਹਲੁ ਘਰੁ**= ਮੰਦਰ ਹੀ ਸਰੂਪ ਨੂੰ ਪਾ ਲਿਆ ॥ ਤਥਾ ॥ ਤਾਗਾ ਕਰਿਕੈ:- **ਥਿਗਲੀ**=ਟਾਕੀ (ਖਲੜੀ ਰੂਪ) ॥ **ਤਾਗਾ**=ਧਾਗਾ ॥ **ਲਉ ਨਾੜੀ**=ਸਮੂਹ ਨਾੜੀਆਂ ਹਨ ॥ **ਸੂਆ ਹੈ ਅਸਤੀ**=ਹਡੀਆਂ ਏਸ ਸਰੀਰ ਨੂੰ ਸੀਵਨ ਵਾਸਤੇ ਸੂਏ ਰੂਪ ਹਨ ॥ **ਅੰਭੈ**=ਪਾਣੀ ਭਾਵ ਮਾਤਾ ਦਾ ਲਹੂ ਅਤੇ ਪਿਤਾ ਦੇ ਬੀਰਜ ਦਾ॥ **ਡੰਡਾ**=ਸਰੀਰ॥ **ਧਰਿਆ** =ਸਾਜਿਆ ਹੈ ॥ **ਗਰਬਹਿ ਪਰਿਆ**=ਹੰਕਾਰ ਕਰਦਾ ਹੈਂ ॥ **ਰੈਨਾਈ**= ਰਾਤ ॥ **ਖਿੰਥਾ**=ਦੇਹ ਰੂਪ ਗੋਦੜੀ॥ **ਦਿਹਾਈ**=ਦਿਹਾੜੀ ਦੀ ਹੈ॥ **ਗਹਰੀ**= ਗਾਹੜੀ॥ **ਬਿਭੂਤ**=ਸਵਾਹ॥ **ਮੇਰੀ ਤੇਰੀ**=ਮੇਰ ਤੇਰ (ਦਵੈਤ) ਦੀਆਂ॥ **ਧਾਰੀ**= ਪਾਈਆਂ ਹਨ॥ **ਟੂਕਾ**=ਟੁਕੜੇ (ਰੋਟੀ) ॥ **ਨਾਥੁ**=ਪ੍ਰਮੇਸ੍ਰ ਨੂੰ ॥ **ਜਾਚਹਿ**=ਮੰਗਦਾਹੈ॥ **ਚਲ ਚਿਤ**=ਚਲਾਏ ਮਾਨ ਚਿਤ ਦਾ ॥ **ਵਾਜੈ**=ਵਜੋਂਦਾ ਹੈਂ, (ਪ੍ਰੰਤੂ ਮਨ ਤੇਰਾ) ॥ **ਉਦਾਸੇਰਾ**=ਸਦਾ ਉਦਾਸ ਰਹਿੰਦਾ ਹੈ॥ **ਗੁਰ ਗੋਰਖ**=ਵਡੇ ਗੋਰਖ (ਵਾਹਿਗੁਰੂ) ॥ **ਰਹਰਾਸਿ**=ਰਹੁ ਰੀਤੀ ॥ **ਨਾਮੇ**=ਨਾਮ ਦੀ ॥ ਕਰਨ ਕਰਾਵਨ ਸੋ:- **ਆਨ**=ਹੋਰ ਕੋਈ॥

੯੮੭

**ਨਿਹਕਾਮ**=ਨਿਰ ਇੱਛਤ ॥ **ਅਗਨਿ**=ਤ੍ਰਿਸਨਾ ਦੀ ਅੱਗ ॥ **ਨਿਵਾਰੀ**=ਦੂਰ ਕੀਤੀ ਹੈ॥ **ਬੇਰਾ**=ਵਾਰੀ ॥ **ਨਿਵਾਜਿਆ**=ਵਡਿਆਇਆ॥ **ਕਿਵਾਰਾ**=ਭਰਮ ਦੇ ਤਖਤੇ ॥ **ਵੂਠਾ**=ਵਸਿਆ ਹੈ ॥ ਸੇਵਕੁ ਲਾਇਓ:- **ਅਨਹਦ**=ਇਕ ਰਸ॥ **ਤੂਰੇ**=ਵਾਜੇ॥ **ਗਹਿਰ ਗੰਭੀਰ**=ਬੇਅੰਤ ਤੋਂ ਬੇਅੰਤ॥ **ਧੀਰ**=ਧੀਰਜ ॥ **ਪਾਲੈ ਪਰਿਆ**=ਅੰਤਸ ਕਰਨ ਰੂਪੀ ਪੱਲੇ ਵਿਚ ਪਿਆ ਹੈ॥ **ਰਸਾਲ**=ਰਸਾਂ ਦਾ ਘਰ ਸੁੰਦਰ, ਵਾਹਿਗੁਰੂ ॥ ਤਨ ਤੇ ਛੁਟਕੀ:- **ਅਪਨੀ ਧਾਰੀ**=ਆਪਣੀ ਧਾਰਨ ਕੀਤੀ ਹੋਈ ਮਮਤਾ॥ **ਬਲਾਇ**=ਅਵਿੱਦਿਆ ਰੂਪ ਬਲਾ॥ **ਪਕਰਾਏ**=ਫੜਾਏ ਹਨ ॥ **ਬੀਸ ਬਿਸੁਏ**=ਨਿਸਚੇ ਕਰਕੇ ॥ **ਸਗਲ**= ਸਾਰੇ ਹੀ ॥ **ਨਿਵਾਸ**=ਵਾਸਾ ਹੈ ॥ **ਬੈਰਾਈ**=ਵੈਰੀ ॥ **ਗਲਿ ਮਿਲਿ**= ਰਲ ਮਿਲ, ਇਕ ਮਿੱਕ ਹੋ ਕੇ ॥ **ਦੂਤੁ**=ਦੋਖੀ ॥ **ਰਾਤਉ**=ਰੱਤਿਆ ਹੈ॥

ਮੁਖ ਤੇ ਪੜਤਾ ਟੀਕਾ:– ਸ੍ਰੀ ਅੰਮ੍ਰਿਤਸਰ ਦਰਬਾਰ ਸਾਹਿਬ ਦੀ ਪ੍ਰਕਰਮਾਂ ਵਿਚ ਇਕ ਵੇਦ ਪਾਠੀ ਬ੍ਰਾਹਮਣ ਠਾਕਰ ਪੂਜਾ ਕਰ ਰਿਹਾ ਸੀ, ਸਤਿਗੁਰੂ ਜੀ ਉਸ ਦੇ ਕੋਲ ਦੀ ਲੰਘ ਗਏ ਤਾਂ ਉਹ ਆਖਣ ਲਗਾ ਛਤਰੀ ਹੋ ਕੇ ਠਾਕਰਾਂ ਨੂੰ ਨਮਸਕਾਰ ਨਹੀਂ ਕਰਦੇ ਕਿੱਡੇ ਅਭਿਮਾਨੀ ਹੋ ਗਏ ਹਨ। ਉਸ ਪ੍ਰਥਾਇ ਉਚਾਰਨ ਕੀਤਾ:–**ਟੀਕਾ ਸਹਿਤ**=ਅਰਥਾਂ ਨਾਲ॥ **ਰਹਤ**=ਧਾਰਨਾ ॥ **ਪੰਡਿਤ**=ਹੇ ਪੰਡਿਤ॥

## ੯੯੮

**ਸਾਲਗਿ ਰਾਮ**=ਪੱਥਰ ਦੀ ਠਾਕਰ ਮੂਰਤੀ॥ **ਬਿਸ੍ਰਾਮੁ**=ਵਾਸਾ ਅਰਥਾਤ ਚੁਫੇਰੇ ਭੱਜਾ ਫਿਰਦਾ ਹੈਂ, ਇਕ ਥਾਂ ਨਹੀਂ ਟਿਕਦਾ॥ **ਚਰਾਵੈ**=ਚੜ੍ਹਾਉਂਦਾ ਹੈ (ਸਾਲਗ ਰਾਮ ਨੂੰ)॥ **ਪਾਈ ਪਾਇ**=ਪੈਰੀਂ ਪੈਂਦਾ ਹੈ॥ **ਲੋਕ ਪਚਾਰਾ**=ਲੋਕਾਂ ਨੂੰ ਦਿਖਲਾਵਾ (ਪਰਚਾਵਾ) ਕਰਦਾ ਹੈ॥**ਖਟੁ**=ਛੇ॥ **ਭਾਗਠਿ**=ਸ਼ਾਹੂਕਾਰਾਂ ਦੇ ॥ **ਗ੍ਰਿਹਿ**=ਘਰੀਂ ॥ **ਬਿਭੂਤ**=ਮਾਇਆ ॥ **ਮਾਇ**=ਮਾਇਆ॥ **ਚਤੁਰ**=ਚਾਰ॥ **ਨਾਇ**=ਨਾਮ ਕਰ ਕੇ॥ ਕੋਟਿ ਬਿਘਨ ਨਹੀ.– **ਨੇਰਿ**=ਨੇੜੇ ॥ **ਚੇਰਿ**=ਦਾਸੀ ॥ **ਪਾਨੀਹਾਰ**=ਪਾਣੀ ਭਰਨ ਵਾਲੇ ਦਾਸ॥ **ਮਇਆ**=ਕ੍ਰਿਪਾ॥ **ਉਆ**=ਉਸ॥ **ਸਰੰਜਾਮ**=ਉਪਾਉ (ਉੱਦਮ) ਪੂਰੇ ਹੋਏ ਹਨ॥ **ਕੀਤਾ ਕਉਨੁ**=ਕੀਤਾ ਹੋਇਆ ਜੀਵ ਕੀ ਚੀਜ਼ ਹੈ॥ **ਕੀਰੀ**=ਕੀੜੀ, ਨਿਮਰਤਾ ਵਾਲੇ ਨੇ॥ **ਸਗਲਾ ਭਵਨੁ**=ਚੌਦਾਂ ਲੋਕਾ ਨੂੰ ॥ **ਬਰਨ**=ਆਖੀਏ ॥ **ਬਲਿ**=ਬਲਿਹਾਰ॥ **ਬਿਸਾਸ**=ਨਿਸਚਾ, ਭਰੋਸਾ ॥ ਦੋਸ ਨ ਦੀਜੈ:– **ਬੰਧ**=ਬੰਧਨ ਹੋ ਗਏ॥ **ਧੰਧ**=ਧੰਧੇ ਹਨ ॥ **ਕਲਤੁ**=ਇਸਤ੍ਰੀ॥ **ਹੈਵਰ**=ਸੁੰਦਰ ਘੋੜੇ ॥ **ਗੈਵਰ**=ਸੁੰਦਰ ਹਾਥੀ॥ **ਕੂਰ**=ਝੂਠ ਹਨ॥ **ਧੂਰ**=ਮਿੱਟੀ॥ **ਬਾਦਿ**=ਬੇਅਰਥ॥ **ਸਗਲ ਪਸਾਰੀ**=ਸਾਰੇ ਪਸਾਰੇ ॥ **ਹਰਖ**=ਖੁਸ਼ੀ ॥ **ਬਿਰਧਾਨੀ**=ਬੁੱਢੀ ਹੋ ਗਈ ॥ **ਸਾਕਤ**=ਮਨਮੁਖ ਦੀ ॥ **ਇਵ**=ਏਸ ਤਰ੍ਹਾਂ ਹੀ॥ **ਕਲਿ**=ਕਲਜੁਗ ਵਿਚ ॥ **ਨਿਧਾਨਾ**=ਖਜ਼ਾਨਾ ॥ **ਤੂਠਾ**=ਪਰਸੰਨ ਹੋਇਆ ਹੈ ॥ ਪੰਚ ਸਬਦ ਤਹ:– **ਪੰਚ**=ਪੰਜ ਤਰ੍ਹਾਂ ਦੇ ॥ **ਨਾਦ**=ਵਜਦੇ ਹਨ ॥ **ਅਨਹਦ**=ਲਗਾਤਾਰ ॥ **ਅਚਰਜ ਬਿਸਮਾਦ**=ਅਚਰਜ ਤੋਂ ਅਚਰਜ ਰੂਪ॥ **ਹਰਿ ਲੋਗ**=ਹਰੀ ਦੇ ਲੋਕ,

ਜਨ ॥ **ਕੇਲ**=ਹਰੀ ਲੀਲ੍ਹਾ ॥ **ਨਿਰਜੋਗ**=ਨਿਰਲੇਪ ਹੈ ॥ **ਭਵਨ**= ' ਹੈ ॥ **ਬੈਸਿ**=ਬੈਠਕੇ ॥

## ੮੯੯

**ਬਿਸ੍ਰਾਮ**=ਸੁਖ ॥ **ਭਾਉ**=ਪ੍ਰੇਮ ਦਾ ॥ **ਆਧਾਰੁ**=ਆਸਰਾ ਹੈ ॥ **ਬੇਸੁਮਾਰੁ**=ਬੇਅੰਤ ਵਾਹਿਗੁਰੂ ਵਿਚ ॥ **ਪ੍ਰਸਾਦਿ**=ਕ੍ਰਿਪਾ ਤੇ ॥ **ਸੁੰਨਿ ਸਮਾਧਿ**=ਅਫੁਰ (ਫੁਰਨੇ ਰਹਿਤ) ਸਮਾਧੀ ਰੂਪ ਹੈ ॥ **ਪਾਸਾਰੁ**=ਪਸਾਰੇ ਵਾਲਾ (ਸਰਗੁਣ ਸਰੂਪ ਪ੍ਰਗਟ) ਹੈ ॥ **ਬਿਸਮਾਦੁ**=ਉਹ ਅਚਰਜ ਰੂਪ ਹੈ ॥ ਭੇਟਤ ਸੰਗਿ ਪਾਰ:- **ਭੇਟਤ**=ਮਿਲਕੇ (ਸੰਤਾਂ ਨੂੰ) ॥ **ਪਉਤ**=ਪੈਂਦਾ ਹੈ ॥ **ਡੰਡਉਤ**=ਨਮਸਕਾਰ ॥ **ਗਹੀ**=ਲਿਆਂ, ਫੜਿਆਂ ॥ **ਪੇਖਿ**=ਵੇਖ ॥ **ਰਾਸਿ**=ਪੂੰਜੀ ॥ **ਮੋਹਿ**=ਮੈਂ ॥ **ਕੜਦਾ**=ਝੂਰਦਾ ॥ **ਗਹਿਰ**=ਡੂੰਘਾ ਤੇ ॥ **ਗੰਭੀਰ**=ਅਡੋਲ ਹੈ, ਭਾਵ ਬਹੁਤ ਬੇਅੰਤ ਹੈ ॥ **ਗੁਣਤਾਸੁ**=ਗੁਣਾਂ ਦੇ ਸੁਆਮੀ ਹਨ ॥ ਤੇਰੈ ਕਾਜਿ ਨ:- **ਗ੍ਰਿਹੁ**=ਘਰ ॥ **ਬਿਖੈ ਜੰਜਾਲ**=ਵਿਸਿਆਂ ਦੇ ਧੰਧੇ ॥ **ਇਸਟੁ ਮੀਤ**=ਪਿਆਰੇ ਮਿਤਰ ॥ **ਛਲੈ**=ਛਲ ਰੂਪ ਹਨ ॥ **ਰੁਪਾ**=ਚਾਂਦੀ ॥ **ਦਾਮ**=ਮਾਇਆ ॥ **ਸੁਖਾ**=ਸੁਖ ਦੇਣ ਵਾਲਾ ॥ **ਸੰਤੀ**=ਸੰਤਾਂ ਨੇ ॥ ਸਿੰਚਹਿ ਦਰਬੁ ਦੇ:- **ਸਿੰਚਹਿ**=ਅਕੱਠਾ ਕਰਦੇ ਹਨ ॥ **ਦਰਬੁ**=ਧਨ ॥ **ਦੇਹਿ**=ਦੇ ਕੇ ॥ **ਅਵਰਾ ਜੋਗ**=ਹੋਰਨਾਂ ਜੋਗੀ ਹੈ ॥ **ਬੰਧ**=ਬੰਨ੍ਹਿਆ ਜਾਏਂਗਾ ॥ **ਵਿਡਾਨੀ**=ਬਿਗਾਨੀ ॥ **ਤਾਤਿ**=ਆਸ ॥ **ਮਾਤੇ**=ਮਸਤ ਹੋਏ ਹੋਏ ॥ **ਰਾਤਿ**=ਥੋੜਾ ਚਿਰ ॥ **ਬਾਰਿਕੁ**=ਬੱਚਾ ॥ **ਅੰਧ**=ਅੰਨ੍ਹਾਂ (ਬੇ ਸਮਝ) ਹੁੰਦਾ ਹੈ ॥

## ੮੯੦

**ਭਰਿ ਜੋਬਨਿ**=ਜਵਾਨੀ ਭਰੀ ਤਾਂ ॥ **ਦੁਰਗੰਧ**=ਵਿਸੇ ਵਿਕਾਰਾਂ ਵਿਚ ॥ **ਤ੍ਰਿਤੀਅ**=ਤੀਸਰੀ ਅਵਸਥਾ ਬੁਢੇਪੇ ਦੀ ਹੋਈ ਤਾਂ ॥ **ਸਿੰਚੇ**=ਇਕੱਠੀ ਕਰਦਾ ਹੈ ॥ **ਮਾਇ**=ਧਨ ॥ **ਚਿਰੰਕਾਲ**=ਬਹੁਤ ਚਿਰ ਪਿਛੋਂ ॥ **ਬਿਹੂਣੀ**=ਬਿਨਾਂ ॥ **ਮੁਗਧ**=ਮੂਰਖਾਂ ਤੋਂ ਵੀ ॥ **ਸਿਰੀ**=ਬਣਾਈ ਹੈ॥ਕਰਿ ਸੰਜੋਗੁ ਬਨਾਈ:- **ਸੰਜੋਗੁ**=ਪੰਜਾਂ ਤਤਾਂ ਤਥਾ ਮਾਤਾ ਪਿਤਾ ਦਾ ਮੇਲ॥ **ਕਾਛਿ**=ਬਨਾਵਟ (ਸਰੀਰ ਦੀ) ॥ **ਸਿਧਾਰੈ**=

(ਇਹ ਜੀਵ) ਚਲਾ ਜਾਂਦਾ ਹੈ ॥ **ਮੂਠ**=ਠੱਗੇ ਹੋਏ ਹਨ ॥ **ਹਉਮੈ**=ਹੰਕਾਰ ਦਾ ॥ **ਫੈਲੁ**=ਪਾਸਾਰਾ ਹਨ ॥ **ਲੋਕ ਪਚਾਰੈ**=ਲੋਕ-ਦਿਖਾਵੇ (ਪਰਚਾਵੇ) ਕਰਕੇ ॥ **ਗਤਿ**=ਮੁਕਤ ॥ **ਪਟਲ**=ਭਰਮ ਦੇ ਪੜਦੇ ॥ **ਸਗਲ ਫਲਾ**=ਸਾਰੇ ਫਲਾਂ ਦੇ ਸੁਖ ਵਿਚ ਸਮਾਏ ਹਨ ॥ **ਸੇ**=ਉਹ ਪ੍ਰਾਨੀ ॥ ਜੋ ਕਿਛੁ ਕਰੇ:- **ਅਸਮਝ**=ਬੇ ਸਮਝ ਮੂਰਖ ॥ **ਚੂਕਾ**=ਹੱਟ ਗਿਆ ਹੈ ॥ **ਸਤਿ**=ਨਾਸ ਰਹਿਤ (ਵਾਹਿਗੁਰੂ) ਵਿਚ ॥ **ਸਤਿ**=ਨਿਸਚੇ ਕਰਕੇ ॥ **ਪਗ**=ਪੈਰ ॥ **ਕਪਟ**=ਕਪਾਟ, ਪੜਦੇ ॥ **ਕਪਟ ਖੁਲਾਨੇ**=ਭਰਮ ਦੇ ਪੜਦੇ ਖੁਲ੍ਹ ਗਏ ॥ ਕੋਟਿ ਜਾਪ ਤਾਪ:- **ਕੋਟਿ**=ਕਰੋੜਾ ॥ **ਸੁਰ ਗਿਆਨ**=ਪ੍ਰੋਖ ਗਿਆਨ॥ **ਭੋਗ ਰਸੈ**=ਭੋਗਾਂ ਦੇ ਰਸ ॥ **ਨਿਮਖ**=ਛਿਨ ਭਰ ॥ **ਮਤਿ ਪੂਰਾ**=ਬੁੱਧੀ ਦਾ ਪੂਰਾ ਹੈ (ਓਹੀ) ॥

## ੯੯੧

**ਸਹਜ ਸਮਾਧਿ**=ਸਾਂਤੀ ਰੂਪ ਸਮਾਧੀ ਵਿਚ ॥ **ਧੁਨਿ**=ਧੁਨੀ, ਹੋ ਰਹੀ ਹੈ। **ਗਹਿਰ ਗੰਭੀਰਾ**=ਪ੍ਰਮਾਤਮਾਂ ਦੀ। **ਸਮ ਦਰਸੀ**=ਸਮ ਦ੍ਰਿਸਟੀ ਹੈ ॥ **ਨਿਰਜੋਗ** ਨਿਰਲੇਪ ਹੈ ॥ **ਚਿੰਦ**=ਚਿੰਤਾ ॥ ਬੀਜ ਮੰਤ੍ਰ ਹਰਿ.- **ਬੀਜ ਮੰਤ੍ਰ**=ਗੁਰ ਉਪਦੇਸ ਤਥਾ ਮੂਲ ਮੰਤਰ ਵਾਹਿਗੁਰੂ ਦਾ ਨਾਮ ॥ **ਭਉਜਲੁ**=ਸੰਸਾਰ ਸਮੁੰਦਰ ਤੋਂ ॥ **ਪਰਲਾ**=ਪੈ ਜਾਂਦਾ ਹੈ ॥ **ਨਿਧਾਨੁ**=ਖਜਾਨਾ ॥ **ਪਟਲ**=ਪੜਦੇ ॥ **ਸੋਧਤ**=ਵਿਚਾਰ ਕੇ ॥ **ਰਾਪੈ**=ਰੰਗਿਆ ਜਾਂਦਾ ਹੈ ॥ **ਜਾਇ**=ਥਾ ॥ **ਕਾਈ**=ਕੋਈ ॥ ਸੰਤ ਕੈ ਸੰਗਿ -**ਕੇਲ**=ਅਨੰਦ ਹੁੰਦਾ ਹੈ ॥ **ਅਹੰ ਬੁਧਿ**=ਹੰਕਾਰ ਵਾਲੀ ਬੁਧੀ ॥ **ਬਿਨਾਸ**=ਨਾਸ ॥ **ਨ ਕਾਜੈ**=ਕਿਸੇ ਕੰਮ ਨਹੀ ॥ **ਕੁਸਲ**=ਸੁਖ ॥ **ਨਿਧਿ**=ਖਜਾਨਾ ਰੂਪ॥ **ਸਾਭ**=ਸਾਰੇ ॥ **ਕਮਲੁ**=ਹਿਰਦਾ ॥ **ਬਿਗਸਾਇਆ**=ਖਿੜਿਆ (ਪ੍ਰਸੰਨ) ਹੋਇਆ ਹੈ ॥ **ਬਕਤ**=ਨਾਮ ਉਚਾਰਨ ਕਰਕੇ ॥ **ਗਤਿ ਮਤਿ**=ਗਤੀ (ਮੁਕਤੀ) ਦੀ ਸਿੱਖਿਆ ॥ ਗਹੁ ਕਰਿ ਪਕਰੀ.- **ਗਹੁ**=ਮੋਹ, ਯਤਨ॥ **ਭੇਟਤ**=ਮਿਲ ਕੇ ॥

## ੯੯੨

**ਉਸ ਕਉ**=ਮਾਇਆ ਨੂੰ ॥ **ਮਨਿ ਪਰਹਰੈ**=ਮਨ ਤੋਂ ਤਿਆਗ ਦੇਵੇ ॥ **ਸੇਵਕਿ**=ਦਾਸੀ ਹੋ ਕੇ ॥ **ਮੁਖਿ**=ਮੂੰਹ ਤੋਂ ॥ **ਬੇਰਾਵੈ**=ਪਰਚਾਉਂਦੀ ਹੈ॥ **ਇਕਤੁ**

ਜਨਮਾਂ ਦਾ ॥ **ਜਾਤਿ**=ਜਨਮ (ਜਾਤੀਆਂ ਦਾ) ॥ **ਸੁਤ**=ਪੁਤਰ ॥ **ਵਰੁ**=ਪਤੀ ॥ **ਪਰਹਰਿ**=ਤਿਆਗ ਕੇ ॥ **ਮੈਲੁ**=ਰਾਗ ਦ੍ਵੈਖ ਦੀ ਮੈਲ ॥ **ਜਲਾਇ**=ਸਾੜ ਦੇਵੇ ॥ **ਕਲੰਕੁ**=ਅਗਿਆਨ ਦਾ ਦੋਸ ॥ **ਨਾਦ**=ਸਬਦ,ਉਪਦੇਸ਼ ॥ **ਬੀਚਾਰੁ**=ਬੀਚਾਰ ਹੁੰਦਾਂ ਹੈ ॥ **ਮਜਨੁ**=ਇਸਨਾਨ ॥ **ਚਜੁ ਅਚਾਰੁ**=ਭਲੇ ਕਰਮਾਂ ਦਾ ਕਰਨਾ ਹੁੰਦਾ ਹੈ ॥ **ਠਾਇ**=ਇਸਥਿੱਤ ॥ **ਮਿਰਗੁ**=ਮਨ ਅਥਵਾ ਵਿਸੇ ਰੂਪੀ ਹਰਨ ॥ **ਅੰਗੂਰ**=ਸ਼ੁਭ ਗੁਣਾਂ ਦੀ ਖੇਤੀ ॥ **ਉਰਧਾਰੇ**=ਹਿਰਦੇ ਵਿਚ ਧਾਰੇ ਹਨ ॥ **ਚਿੰਤਤ**=ਚਿੰਤਾਂ (ਫਿਕਰਾਂ) ਵਿਚ ਹੀ ॥ **ਤਹੀ**=ਉਸਨੂੰ ॥ **ਛੀਜੈ**=ਨਾਸ ਹੋ ਜਾਂਦੀ ਹੈ ॥ **ਗੰਢਿ**=ਪ੍ਰਾਣਾਂ ਦੀ ਗੰਢ ॥ **ਛੇਆ**=ਨਾਸਵੰਤ ਹੈ ॥ **ਹੰਢਿ**=ਫਿਰਕੇ ॥ **ਧੂਪ ਛਾਵ**=ਦੁਖ ਸੁਖ ॥ **ਛਾਇਆ**=ਮਾਇਆ ॥ **ਛੂਛੀ**=ਤੁਛ ਹੈ ॥ **ਕਿਰਤੁ**=ਕਰਮਾਂ ਦਾ ॥ **ਛੀਜੈ ਜੋਬਨ**=ਜਵਾਨੀ ਢਲ ਗਈ ਤਾਂ ॥ **ਜਰੂਆ**=ਬੁਢੇਪਾ ਆ ਗਿਆ ॥

## ੯੩੩

**ਸਿਰਿ ਕਾਲੁ**=ਸਿਰ ਉਤੇ ਮੌਤ ਆ ਗਈ ਸਮਝੋ ॥ **ਸਿਬਾਲੁ**=ਪਾਣੀ ਦੇ ਜਾਲੇ ਵਤ ਨਿਕੰਮੀ ॥ **ਤਿਹੁ ਲੋਇ**=ਤਿੰਨਾਂ ਲੋਕਾਂ ਵਿਚ ॥ **ਜਸੁ**=ਉਸਤਤੀ ਤੇਰੀ ॥ **ਜਾਚਉ**=ਮੰਗਦਾ ਹਾਂ ॥ **ਪਤਿ ਸਾਖੁ**=ਇਜਤ ਦੀ ਗਵਾਹੀ ॥ **ਬੀਸ**=ਨਿਸਚੇ ਕਰ ਕੇ ॥ **ਇਕੀਸ**=ਇਕ ਈਸ਼ਵਰ ਵਿਚ ॥ **ਝਖਿ**=ਬੇਅਰਥ ਬੋਲਣਾ ਅਥਵਾ ਖਿੱਝਣਾ ॥ **ਵਾਦੁ**=ਝਗੜਾ ਹੈ ॥ **ਝੂਰਿ**=ਦੁਖੀ ਹੋ ਕੇ ॥ **ਦੇਖੈ**=ਵੇਖੇ ਹਨ ॥ **ਪਰਮਾਦੁ**=ਹੰਕਾਰੀ ॥ **ਚਾਪੈ**=ਚਬਾਉਂਦਾ, ਖ਼ਾਂਦਾ ॥ **ਞਿਆਨੋ**=ਗਿਆਨ ਦੀਆਂ ਗਲਾਂ ॥ **ਅੰਕਿ**=ਹਿਰਦੇ ਵਿਚ ॥ **ਅਖੋਟ**=ਅਟੁੱਟ ਹਨ ॥ **ਨੇਹੁ**=ਪ੍ਰੇਮ ॥ **ਕਿ**=ਜੋ ॥ **ਬੋਲਹਿ**=ਬੋਲਦੇ ਹਨ ॥ **ਸਹੀ**=ਸਾਹਮਣੇ (ਪਿਆਰੇ ਦੇ) । **ਦੁਹੂ**=ਦੋਹਾਂ ॥ **ਦਿਸ**=ਪਾਸਿਆਂ ਤੋਂ ॥ **ਗਹੀ**=ਫੜੀ ਹੋਈ ॥ **ਬੁਰ ਬੋਲਿ**=ਬੁਰਾ ਬੋਲਨ ਨਾਲ ॥ **ਦੁਰਮਤਿ**=ਖੋਟੀ ਮਤ ਵਾਲੀ ਇਸਤ੍ਰੀ ॥ **ਪਰਹਰਿ**=ਤਿਆਗ ਦਿੱਤੀ ਹੈ ॥ **ਢੋਲਿ**=ਪਿਆਰੇ ਨੇ ॥ **ਗੰਠਿ**=ਗੰਢ; ਜੋੜ ॥ **ਵੀਚਾਰੁ**=ਚੰਗੀ ਵੀਚਾਰ ਨਾਲ ॥ **ਸਾਰਿ**=ਸੌਰਦਾ ਹੈ ॥ **ਮੋਟਾ**=ਵੱਡਾ ਹੈ ॥ **ਠਾਕਹੁ**=ਰੋਕੋ ॥ **ਠਹਕਿ**=ਲਗ ਲਗ ਕੇ, ਖਹਿ ਖਹਿ ਕੇ ॥ **ਸਬਾਈ**=ਸਾਰੀ ਸ੍ਰਿਸ਼ਟੀ ॥

**ਨਾਰਿ**=ਇਸਤ੍ਰੀ ਰੂਪ ਹੈ॥ **ਠਾਕਿ ਰਹਾਈ**=ਰੋਕ ਰਖੀ ਹੈ ॥ **ਮਹਲਿ**=ਸਰੂਪ ਵਿਚ ॥ **ਡੋਲਤ**=ਅਨੇਕ ਜੂਨਾਂ ਵਿਚ ਭੌਂਦਿਆਂ ਭਟਕਦਿਆ ॥ **ਚੀਰ**=ਕਪੜੇ ਸਰੀਰ ਰੂਪੀ॥ **ਸੀਗਾਰ**=ਇੰਦਰੇਰੂਪੀ ਸਜਾਵਟਾਂ॥**ਡਾਹਪਨਿ**=ਭਟਕਣ ਨਾਲ ॥ **ਡਰ**=ਪ੍ਰਮਾਤਮਾਂ ਦੇ ਭੈ ॥ **ਬਿਨਠੀ**=ਨਾਸ ਹੋ ਗਈਆਂ ॥ **ਡਾਰ**=(ਜੀਵਾਂ ਦੀਆ) ਮੰਡਲੀਆ ਟੋਲੀਆ॥ **ਡਰਪਿ**=ਡਰ ਨਾਲ ॥ **ਰਾਖਿਆ**=ਰੋਕ ਦਿਤਾ॥ **ਡੂਗਰਿ ਵਾਸੁ**=ਸੰਕਲਪ ਰੂਪੀ ਪਹਾੜਾ ਵਿਚ ਵਾਸਾ ਕਰ ਕੇ॥ **ਤਿਖਾ**=ਪਦਾਰਥਾਂ ਦੀ ਪਿਆਸ ॥ **ਘਣੀ**=ਬਹੁਤ ਲਗੀ ਰਹੀ ਹੈ॥ **ਢੰਢੋਲਤ**=ਢੂੰਢਣ ਵਾਲੀ ਹੋ ਕੇ॥ **ਹਉ**=ਮੈਂ ॥ **ਪਵਨਿ**=ਪੈਂਦੇ ਹਨ॥ **ਕਰਾਰਿ**=ਨਦੀ ਦੇ ਕਿਨਾਰੇ, ਆਸਰਾ ਰੂਪੀ ਵਡੇ ਪੀਰ ਪੈਗੰਬਰ ॥ **ਭਾਰੇ**=ਪਾਪੀ ॥ **ਹਉਲੇ**=ਪੁੰਨੀ ॥ **ਅਮਰ**=ਅਟੱਲ ਵਾਹਿਗੁਰੂ ॥ **ਅਜਾਚੀ**=ਜੋ ਜਾਚਿਆ ਨ ਜਾ ਸਕੇ ਪ੍ਰਮਾਤਮਾਂ॥ **ਅਘੁਲੀਐ**=ਸੰਸਾਰੀ ਬੰਧਨਾਂ ਤੋਂ ਛੁਟੀ ਦਾ ਹੈ॥

## ੯੩੪

**ਸੰਮਲਾ**=ਸੰਭਾਲਾ; ਯਾਦ ਕਰਾ ॥ ੩੧ ॥ **ਨਾਕੋ**=ਨਹੀਂ ਹੈ ਕੋਈ । **ਗਹੀ**=ਫੜਾਂ; ਆਸਰਾ ਲਵਾਂ॥ **ਹੋਗੁ**=ਹੋਵੇਗਾ॥ **ਵਿਗੁਚੀਐ**=ਖਰਾਬ ਹੋਈਦਾ ਹੈ ॥ **ਰੋਗੁ**=ਅਗਿਆਨ ਰੂਪ॥**ਨਾਮ**=ਨਾਮ ਤੋਂ ॥ **ਵਿਹੂਣੇ**=ਬਿਨਾਂ॥ **ਕਲਰ ਕੰਧ**=ਕਲਰ ਦੀ ਕੰਧ ਵਾਂਗੂੰ ॥ **ਗਿਰੰਤਿ**=ਡਿਗ ਪੈਂਦੇ ਹਨ ॥ **ਰਸਾਤਲਿ**=ਨਰਕਾਂ ਵਿਚ॥ **ਅਖਰੀ**=ਪੜ੍ਹਾਈ ਦੇ ਅਖਰਾ ਕਰਕੇ॥ **ਅਗਣਤੁ**=ਗਿਣਤੀ ਰਹਿਤ ਹੈ ਉਹ॥ **ਤੰਤੁ**=ਤਾਰ, ਪਰਾਣ ॥ **ਰਬਾਬ**=ਸਰੀਰ ਰੂਪ ॥ **ਵਿਜੋਗਿ**=ਵਿਛੋੜਾ ਕਰਕੇ ॥ **ਤਰਵਰੁ**=ਸਰੀਰ ਬ੍ਰਿਛ ਰੂਪ ਹੈ॥ **ਪੰਖਿ ਮਨੁ**=ਜੀਵ ਪੰਛੀ ਰੂਪ ਹੈ॥ **ਪੰਖੀ ਪੰਚ**=ਪੰਜ ਪ੍ਰਾਣ ਇਸ ਪੰਛੀ ਦੇ ਖੰਭ ਹਨ॥ **ਤਤੁ**=ਸਿਧਾਤ ਦਾ ਚੋਗਾ॥ **ਏਕਸੇ**=ਇਕ ਰੂਪ ਹੋ ਗਏ ॥ **ਰੰਚ**=ਰਤੀ ਮਾਤਰ॥ **ਬੇਗਲ ਬੇਗੁਲੇ**=ਛੇਤੀ ਤੋਂ ਛੇਤੀ॥ **ਤਾਕਹਿ**=ਵੇਖਦੇ ਹਨ ॥ **ਚੋਗ**=ਵਿਸ਼ਿਆਂ ਰੂਪ ਚੋਗਾ ॥ **ਘਣੀ**=ਬਹੁਤੀ॥ **ਪੰਖ**=ਪ੍ਰਾਣਾ ਰੂਪੀ ਖੰਭ॥ **ਅਵਗੁਣਿ**=ਔਗੁਣਾਂ ਕਰਕੇ॥ **ਕਰਮਿ ਮਣੀ**=ਚੰਗੇ ਕਰਮਾਂ ਦੀ ਰੱਤੀ ਕਰਕੇ ॥ **ਧਣੀ**=ਮਾਲਕ ਹੈ ॥ **ਜੈ**=ਜਿਸ ਨੂੰ ॥ **ਜੀਅੜਾ**=ਜੀਵ ।

**ਥਾਨ ਵਿਹੂਣਾ**=ਸਰੂਪ ਤੋਂ ਬਿਨਾਂ ਹੋ ਕੇ॥ **ਕਾਜੁ**=ਕੰਮ ॥ **ਫੀਟੈ**=ਵਿਗੜਦਾ॥ **ਸੁਰਿ**=ਦੇਵਤੇ॥ **ਨਿਧਾਰਾ**=ਨਿਆਸਰਿਆਂ ਦਾ॥ **ਥਨੰਤਰੀ**=ਥਾਵਾਂ ਦੇ ਅੰਦਰ॥ **ਰਵਿ**=ਵਿਆਪ॥ **ਦਾਨਾ**=ਸਿਆਣਾ॥ **ਬੀਨਾ**=ਵੇਖਣ ਵਾਲਾ॥ **ਦਾਨਾ ਕੈ ਸਿਰੁ ਦਾਨੁ**=ਦਾਤਿਆਂ ਦਾ ਸਰੋਮਣ ਦਾਤਾ ਹੈਂ॥ **ਦਾਲਦ**=ਗਰੀਬੀ॥ **ਭੰਜਨ**=ਦੂਰ ਕਰਨ ਵਾਲਾ॥ **ਦਲਨ**=ਨਸਟ ਕਰਨ ਵਾਲਾ॥ **ਵਿਰਲੀ**=ਥੋੜਿਆਂ ਨੇ॥ **ਸੰਚਿਆ**=ਇਕੱਠਾ ਕੀਤਾ ਹੈ॥ **ਭੀ**=ਫੇਰ ਵੀ॥ **ਧਾਵਤ**=ਦੌੜਨ ਤੋਂ॥ **ਦੁਰਜਨ**=ਖੋਟੇ ਪੁਰਸ (ਦੁਸ਼ਮਨ) ਤੋਂ॥ **ਭੇਟੇ**=ਮਿਲੇ॥ **ਬਸਤੁ ਰਹੀ**=ਆਤਮ ਵਸਤੂ ਪਈ ਰਹੀ॥ **ਘਰਿ ਬਾਰਿ**=ਹਿਰਦੇ ਰੂਪੀ ਘਰ ਵਿਚ॥ **ਨਿਵਾਰਿ**=ਕੱਟਕੇ॥ **ਨਾਨਾ**=ਅਨੇਕ ਤਰ੍ਹਾਂ ਦੇ ਕਰਮਾਂ ਕਰਕੇ॥ **ਗੁਣ**=ਸ਼ੁਭ ਗੁਣ॥ **ਏਹੁ**=ਇਹ ਲੋਕ॥

## ੯੩੫

**ਓਹੁ**=ਪਰਲੋਕ॥ **ਥਾਕਿ ਰਹੀ**=ਕਰਮਾਂ ਕਰਕੇ ਬੁਧੀ ਥੱਕ ਗਈ ਹੈ॥ **ਹਾਥ ਨਹੀਂ**=ਥਾਹ ਨਹੀਂ ਔਂਦੀ॥ **ਨ ਪਾਰੁ**=ਨ ਅੰਤ ਔਂਦਾ ਹੈ॥ **ਸੇ**=ਉਹ॥ **ਰੰਗੁਲੇ**=ਅਨੰਦ ਵਾਲੇ॥ **ਪ੍ਰਿਉ**=ਹੇ ਪਿਆਰੇ॥ **ਹੇਤਿ ਅਪਾਰਿ**=ਬੇਅੰਤ ਪ੍ਰੇਮ ਕਰਕੇ॥ **ਪਰਹਰਿ**=ਤਿਆਗ ਕੇ॥ **ਸੋਗੁ ਵਿਜੋਗੁ**=ਵਿਜੋਗ ਦਾ ਦੁਖ॥ **ਸੰਤਾਪੁ**=ਰੋਗ ਕਰਕੇ ਤਪਦਾ ਹੈ॥ **ਪੜੰਤਉ**=ਪੈਂਦਾ, ਪੈਣ ਤੋਂ॥ **ਬੰਚੈ**=ਬਚੇ॥ **ਖੈ ਕਾਲੁ**=ਨਾਸ ਕਰਨ ਵਾਲਾ ਹੈ॥ **ਵੇੜਿਆ**=ਘੇਰਿਆ (ਫਸਿਆ) ਹੋਇਆ॥ **ਪਚਹਿ ਪਚਾਹਿ**=ਖਪਦੇ ਖਪਾਉਂਦੇ ਹਨ॥ **ਕਊਆ**=ਕਾਲਾ ਕਾਂ, ਪਾਪੀ॥ **ਫਾਥਾ**=ਮੋਹ ਰੂਪ ਜਾਲ ਵਿਚ ਫਸਿਆ ਹੋਇਆ॥ **ਆਖੀ**=ਅਖਾਂ ਨਾਲ॥ **ਬੀਰ**=ਪਦਾਰਥ॥ **ਘਰਿ ਆਪਣੈ**=ਪੁੰਨ ਆਤਮਾਂ ਧਰਮਾਤਮਾਂ ਪੁਰਸ਼ਾਂ ਪਾਸ॥ **ਬੈਰਾਇ**=ਵੈਰੀ॥ **ਬਹਿਣ**=ਬੁੱਧੀ ਰੂਪ ਭੈਣ॥ **ਬਿਰਹਿ**=ਵਿਛੋੜੇ ਵਿਚ॥ **ਜਲਿ**=ਸੜ॥ **ਬਾਬੁਲ**=ਸੰਸਾਰ, ਅਗਿਆਨ ਰੂਪੀ ਪਿਤਾ॥ **ਬੇਟੀ**=ਜੀਵ ਰੂਪ ਇਸਤ੍ਰੀ॥ **ਬਾਲੀ ਬਾਲੈ**=ਬਾਲੀ ਇਸਤ੍ਰੀ ਦਾ (ਬਾਲੈ) ਬਚਿਆਂ (ਪਦਾਰਥਾਂ) ਨਾਲ॥ **ਨੇਹਿ**=ਪ੍ਰੇਮ ਹੈ॥ **ਵਰੁ**=ਪਤੀ ਪ੍ਰਮੇਸਰ॥ **ਕਾਮਣੀ**=ਹੇ ਜੀਵ ਰੂਪ ਇਸਤਰੀ॥ **ਤੇਹਿ**=

ਪ੍ਰੇਮ ਕਰਕੇ ॥ **ਬੂਝਨਉ**=ਬੁੱਝਦਾ ਹੈ ॥ **ਨਿਜਿ ਘਰ**=ਆਪਣੇ ਸਰੂਪ ਵਿਚ ॥ **ਸਰ ਭਰਿ**=ਭਰੇ ਹੋਏ ਤੱਲਾ ॥ **ਸੋਖੈ**=ਸੁਕੇ (ਖਾਲੀ) ਕਰ ਦੇਂਦਾ ਹੈ॥ **ਭੀ**=ਫੇਰ ॥ **ਭਰਿ ਪੋਖੈ**=ਭਰਿਆ ਹੋਇਆਂ ਨੂੰ ਪੂਰਨ ਕਰ ਦੇਂਦਾ ਹੈ॥ **ਜਿਨ**=ਜਿੱਧਰ ॥ **ਤਿਨ**=ਓਧਰ ॥ **ਭਉਜਲੁ**=ਸੰਸਾਰ ਸਮੁੰਦਰ ਦਾ॥ **ਮਾਰਗੁ**=ਰਸਤਾ ॥ **ਵਿਖੜਾ**=ਔਖਾ ਹੈ ॥ **ਆਸ ਨਿਰਾਸਾ**=ਆਸਾ ਤੋਂ ਨਿਰਆਸ ਹੋ ਕੇ ॥ **ਚੀਨੈ**=ਪਛਾਣੇ ॥ ੪੧ ॥ **ਹੰਸ**=ਜੀਵ ॥ **ਡੁਮਣੋ**=ਦੁਖੀ (ਉਦਾਸ) ਹੋ ਕੇ॥ **ਆਬਿ**=ਭਗਤੀ ਰੂਪੀ ਸੁੱਧ ਮਾਇਆ (ਭੁੱਲ ਗਈ)॥ **ਜੋਹਿਆ**=ਤਾੜਿਆ ਹੈ ॥ **ਉਲਟੇ**=ਉਲਟ ਕੇ (ਸੰਸਾਰ ਵਲੋਂ) ॥ **ਮਰੈ**=ਜੀਵ ਭਾਵ ਤੋ ਮਰਦਾ ਹੈ॥

## ੯੩੬

**ਭਾਲਿ**=ਲੱਭਣਗੇ, ਵੇਖਦੇ ਨੇ॥ **ਮਹਲਾ**=ਇਸਤ੍ਰੀਆਂ, ਮੰਦਰ ਆਦਿਕ। **ਕਹਾ**=ਕੀ ਹਨ, ਕਿਸਦੇ ਹਨ ? **ਬਾਜੀ**=ਬਾਜ਼ੀਗਰ ਦਾ ॥ **ਦੀਬਾਨੁ**=ਤਮਾਸ਼ੇ ਖਾਨਾ ਹੁੰਦਾ ਹੈ॥ ੪੨॥ **ਫੁਨਿ**=ਫੇਰ ॥ **ਮੇਦਨੀ**=ਜੂਨ; ਸ੍ਰਿਸਟੀ ॥ **ਉਤਾਹਿ**=ਉਤੇ ਨੂੰ॥ **ਉਬਰੇ**=ਬਚੇ ਹਨ॥ **ਵਿਗੂਤੀ**=ਖਰਾਬ ਹੋਈ ਹੈ,ਅਭਾਵ ਹੋ ਗਈ॥ **ਸਮਪਉ**=ਸਉਂਪਦਿਆ ॥ **ਗੁਣ**=ਉਪਦੇਸ ਗੁਣ ਦੀ ॥ **ਹਉ**=ਹੰਗਤਾ ॥ **ਸਬਦ ਰਤੀ**=ਉਪਦੇਸ ਦੀ ਰੱਤੀ ਕੁ ॥੪੩॥ **ਰਾਣਾ ਰਾਉ**=ਵਡੇ ਛੋਟੇ ਰਾਜੇ ॥ **ਰੰਗੁ**=ਰੰਕ, ਗਰੀਬ॥ **ਤੁੰਗੁ**=ਉਚੇ, ਧਨਵਾਨ ॥ **ਧੀਰ**=ਧੀਰਜ ॥ **ਬੁਰਾ**=ਬੜਾ ॥ **ਭੀਹਾਵਲਾ**=ਭੈ ਦੇਣ ਵਾਲਾ ਹੈ॥ **ਸਰ**=ਵੈਤਰਨੀ ਨਦੀ॥ **ਡੂਗਰ**=ਪਹਾੜ ॥ **ਅਸਗਾਹ**=ਨਾ ਲੰਘੇ ਜਾਣ ਵਾਲੇ॥ **ਅਵਗਣ**=ਔਗੁਣ ਹਨ॥ **ਗੁਣ**=ਸ਼ਰਧਾ ਆਦਿਕ ॥ **ਘਰਿ**=ਸਰੂਪ ਵਿਚ ॥ **ਲਸਕਰੀਆਂ**=ਫੌਜੀਆ ਨੇ, ਜੀਵਾਂ ਨੇ ॥ **ਘਰ**=ਸਰੀਰ ॥ **ਵਜਹੁ**=ਤਨਖਾਹਾ, ਭਾਗ, ਪ੍ਰਾਰਬੱਧ ॥ **ਸਿਰਿ ਧਣੀ**=ਸਿਰ ਉਤੇ ਅਪਣੇ ਮਾਲਕ ਦੀ ॥ **ਲਾਹਾ ਪਲੈ ਪਾਇ**=ਉਹ ਬੁੱਧੀ ਰੂਪੀ ਪਲੈ ਵਿਚ ਸੁਖ ਰੂਪ ਲਾਭ ਪਾਉਂਦੇ ਹਨ ॥ **ਗੜਿ**=ਸਰੀਰ ਰੂਪੀ ਕਿਲ੍ਹੇ ਵਿਚ ॥ **ਦੋਹੀ**=ਦੁਹਾਈ ਨਾਮ ਰੂਪੀ ਫੇਰੀ ਹੈ॥ **ਚਾਕਰੁ**=ਨੌਕਰ, ਭਗਤ ॥ **ਕਹੀਐ**=ਅਖਵਾਵੇ ॥ **ਸਉਹੇ**=ਸਾਹਮਣੇ ॥ **ਤਖਤਿ**=

ਸਰੂਪ ਰੂਪੀ ਤਖਤ ਉਤੇ ॥ **ਬੈਸਹਿ**=ਬੈਠਦੇ ॥ ੪੫ ॥ **ਬੀਜਉ**=ਦੂਜਾ ॥ **ਸੂਝੈ**=ਜਾਪਦਾ ॥ **ਦੁਲੀਚਾ ਪਾਇ**=ਗੱਦੀ ਲਾ ਕੇ (ਜੇਹੜਾ ਉਸ ਦੇ ਬਰਾਬਰ) ਬੈਠ ਜਾਵੇ ॥ **ਨਿਵਾਰਣੁ**=ਦੂਰ ਕਰਨ ਵਾਲਾ ॥ **ਨਰਹ ਨਰੁ**=ਨਰਾਂ ਦਾ ਨਰ, ਵਾਹਿਗੁਰੂ ॥ **ਭੰਡਾਰੁ**=ਨਾਮ ਦਾ ਖਜ਼ਾਨਾ ਹੈ ॥ **ਭਾਇ**=ਪ੍ਰੇਮ ਕਰ ਕੇ ॥ **ਪਰਥਾਇ**= ਮੁਕਤ ਰੂਪੀ ਲਾਭ ॥ **ਸਿਰਿਆ**=ਰਚਿਆ ਹੈ ॥ **ਰੂੜਾ**=ਸੁੰਦਰ ॥ **ਗਾਰੁੜੂ**= ਸਪ ਦੀ ਵਿਹੁ ਦੂਰ ਕਰਨ ਵਾਲਾ ਗਾਰੜੂ ਮੰਤਰ ਨਾਮ ਰੂਪੀ, ਜਿਸ ਨਾਲ ਕਾਮ ਕ੍ਰੋਧ ਆਦਿਕ ਸੱਪਾਂ ਦੀ ਨਵਿਰਤੀ ਹੋ ਜਾਂਦੀ ਹੈ ॥

## ੯੩੭

॥ ੪੭ ॥ **ਰੁਪਾ**=ਚਾਂਦੀ ॥ **ਸੰਚੀਐ**=ਇਕੱਠੀ ਕਰੀਏ ॥ **ਛਾਰੁ**= ਸੁਆਹ ਰੂਪ ਹੈ ॥ **ਸਚਿਆਰੀ**=ਸੱਚੇ ਜਗਿਆਸੂਆਂ ਨੇ ॥ **ਨਿਰਮਾਇਲੁ**= ਸੁੱਧ ਹੈ ॥ **ਊਜਲੋ**=ਬੇਦਾਗ ਹੈ ॥ **ਸਰਵਰੁ**=ਸਮੁੰਦਰ ਰੂਪ ਹੈ ॥ ੪੮ ॥ **ਵਿਹੂਣੇ**=ਖਾਲੀ ॥ **ਖੂਹਨਿ**=ਖੂਹਣੀਆਂ ॥ **ਬਿਸੰਖ**=ਬੇਅੰਤ ਹੀ ॥ **ਖੂਲੈ**=ਖੁਲ ਜਾਂਦਾ ਹੈ ॥ **ਨ ਪਾਇ**=ਫਿਰ ਨਹੀਂ ਪੈਂਦਾ ਬੰਧਨ ਉਸ ਨੂੰ ॥ **ਮਹਲੀ**=ਹੇ ਜਗਯਾਸੂ ਰੂਪ ਇਸਤ੍ਰੀ॥**ਸਬਦਿ**=ਗੁਰ ਉਪਦੇਸ਼ ਕਰ ਕੇ॥ **ਖਰਾ**=ਚੰਗਾ॥**ਭਾਇ**=ਹੋਵੇਗਾ॥**ਧੀਰ**= ਧੀਰਜ ॥**ਬੀਜਉ ਵਥੁ**=ਦੂਜੀਆਂ(ਪਰਮੇਸਰ ਦੇ ਨਾਮ ਤੋਂ ਬਿਨਾਂ)ਵਸਤੂਆਂ॥ **ਅਲਗੁ**= ਅਸੰਗ ਹੈ ॥ **ਸ੍ਰਿਸਟੇ**=ਸ੍ਰਿਸ਼ਟੀ ਵਾਲਾ, ਪ੍ਰਮਾਤਮਾਂ ਦਾ ॥ **ਭੇਉ**=ਭੇਤ ॥ **ਸੰਪੈ**= ਧਨ ॥ **ਈਸਰ**=ਸਿਵ ਜੀ ॥ **ਪੁਰਬਿ**=ਪਿਛਲੇ ਕਰਮਾਂ ਦੀ ॥ **ਚਾਕਰ ਚੋਰ**= ਨੌਕਰੀਆਂ ਤੇ ਚੋਰੀਆਂ ਕਰਦੇ ਹਨ ॥ **ਨਿਦਾਨਿ**=ਅੰਤ ਨੂੰ ॥ **ਹੇਰਤ ਹੇਰਤ**= ਵੇਖਦੀ ਵੇਖਦੀ ॥ **ਮੈ**=ਹੰਗਤਾ ਮਮਤਾ, ਅਪਣੱਤ ॥ **ਰਵੈ**=ਉਚਾਰਨ ਕਰੇ ॥ **ਡੋਰ**= ਪਰਾਂਦਾ, ਬ੍ਰਿਤੀ ਲਗੌਣੀ ॥ **ਕੰਕਨ**=ਕੜੇ (ਕਰਤਾ ਕਰਤਾ ਜਪਣਾ) ॥ **ਘਣੇ**=ਬਹੁਤੇ ॥ **ਪਗੁ ਧਾਰਿ**=ਚਰਨ ਕਵਲ ਨੂੰ ਹਿਰਦੇ ਵਿਚ ਧਾਰਦਾ ਹੈ॥ **ਭਾਵੀ**=ਭੌਂਦਾ ਹੈ॥ **ਸਾਰਿ** ਕਰਦਾ ਹੈ॥ **ਪਚਿ**=ਸੜ ॥ **ਜਿ**=ਜੇਹੜਾ ॥ **ਕਿਆ ਕਰਿ**=ਕੀ ਕਰਕੇ ਉਸ ਨੂੰ ॥

## ੯੩੯

**ਬਿਚਰੈ**=ਉਚਾਰੇ ॥ **ਬਿਕੂਦਾ**=ਵੇਚਦਾ ਹੈ, ਧਨ ਲੈ ਕੇ ਪਾਠ ਪੂਜਾ ਕਰਦਾ ਹੈ ॥

**ਚੀਨਈ**=ਪਛਾਣਦਾ ॥ **ਚਾਟੜਿਆਂ**=ਚੇਲਿਆਂ ਨੂੰ ॥ **ਸੰਗਰਹੁ**=ਇਕੱਠਾ ਕਰੋ ॥ **ਸਚੀ ਪਟੀ**=ਭਗਤੀ ਰੂਪੀ ॥ **ਸੁ ਸਾਰੁ**=ਉਹ ਸ੍ਰੇਸ਼ਟ ॥ **ਬੀਨਾ**=ਚਤਰ, ਸਿਆਣਾ ॥ **ਸਿਧ ਗੋਸਟਿ**=ਸਿੱਧਾਂ ਨਾਲ ਚਰਚਾ ॥ ਸਿਧ ਸਭਾ ਕਰਿ–ਇਹ ਚਰਚਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਿੱਧਾ ਨਾਲ ਸੁਮੇਰ ਪਰਬਤ ਉਤੇ ਹੋਈ ਸੀ। ਜੋ ਆਪ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਭਾਈ ਬੁਢੇ ਆਦਿਕ ਸਿਖਾਂ ਨੂੰ ਕਰਤਾਰ ਪੁਰ ਸੁਣਾਈ। ਇਸ ਵਿਚ ਸਿਧ ਆਪ ਜੀ ਨੂੰ ਬਾਲੇ ਆਦਿਕ ਓਪਰੇ ਨਾਵਾਂ ਨਾਲ ਬੁਲਾਉਂਦੇ ਹਨ ॥ **ਕਰਿ**=ਸਭਾ ਲਾ ਕੇ ॥ **ਜੈਕਾਰੋ**=ਅਸ਼ੀਰਵਾਦ ਹੋਵੇ ॥ **ਤਿਸੁ**=ਉਸ ਪ੍ਰਮਾਤਮਾਂ ॥ **ਰਹਰਾਸਿ**=ਨਮਸਕਾਰ ॥ **ਮਸਤਕੁ**=ਮਥਾ, ਸਿਰ ਅਥਵਾ ਆਪਾ ਭਾਵ ॥ **ਸਚੁ**=ਸਚੇ ਦੇ ਨਾਮ ਨੂੰ ॥ **ਸਹਜ ਭਾਇ**=ਸੁਭਾਵਕ ਹੀ ॥ **ਲੇਉ**=ਲਈਦਾ ਹੈ ॥ **ਭਵੀਐ**=ਤੀਰਥਾ ਤੇ ਭਰਮੀਏ ॥ **ਸਚਿ**=ਸਚੇ ਨਾਮ ਕਰ ਕੇ ॥ **ਸੂਚਾ**=ਪਵਿੱਤ੍ਰ ॥ **ਕਵਨ ਤੁਮੇ**=ਤੁਮ ਕੌਣ ਹੋ ? **ਮਾਰਗੁ**=ਰਸਤਾ, ਪੰਥ ॥ **ਸੁਆਉ**=ਪ੍ਰਯੋਜਨ, ਮਤਲਬ ਹੈ ॥ **ਕਹ**=ਕਿਥੇ ॥ **ਬੈਸਹੁ**=ਬੈਠਦੇ ਹੋ ॥ **ਬਾਲੇ**=ਹੇ ਬਾਲਕ ॥ **ਘਟਿ ਘਟਿ**=ਹਰੇਕ ਹਿਰਦੇ ਵਿਚ ॥ **ਬੈਸਿ**=ਇਸਥਿੱਤ ਹੈ ॥ **ਨਿਰੰਤਰਿ**=ਇਕ ਰਸ (ਪਰੀ ਪੂਰਨ ਹੈ ਜੋ ਪ੍ਰਮਾਤਮਾ) ॥ **ਭਾਇ**=ਆਗਿਆ ਅਨੁਸਾਰ ॥ **ਸਿਧਾਇ**=ਚਲੇ ਜਾਵਾਗੇ ॥ **ਰਜਾਏ**=ਭਾਣੇ ਵਿਚ ॥ **ਦੁਤਰੁ**=ਕਠਨ ॥ **ਚਰਪਟੁ**=ਜੋਗੀ ਦਾ ਨਾਮ ਹੈ ॥ **ਅਉਧੂ**=ਹੇ ਅਵਧੂਤ, ਗਿਆਗੀ (ਨਾਨਕ) ॥ **ਕਹਹੁ**=ਕਹਿੰਦੇ ਹਾ ॥ **ਪਾਰਗਰਾਮੀ**=ਸੰਸਾਰ ਤੋਂ ਪਾਰ ਹੋਏ ਹੋਏ ਹੋ॥ **ਬੈਸਨੁ**=ਉੱਤਰ ॥ ੪ ॥ **ਨਿਰਾਲਮੁ**=ਨਿਰਲੇਪ ਰਹਿੰਦਾ ਹੈ ॥ **ਮੁਰਗਾਈ ਨੈਸਾਣੇ**=ਮੁਰਗਾਈ ਦੀ ਨਿਆਈਂ, ਜੋ ਪਾਣੀ ਵਿਚ ਰਹਿ ਕੇ ਖੰਭ ਨਹੀਂ ਭਿਉਂਦੀ, ਵ– **ਨੈਸਾਣੇ**=ਨਦੀ ਦੇ ਸਾਹਮਣੇ ਜਾਂਦੀ ਹੈ ॥ **ਸੁਰਤਿ**=ਪ੍ਰੀਤੀ ਕਰ ਕੇ ॥ **ਆਸ ਨਿਰਾਸਾ**=ਆਸਾ ਰੂਪ ਪ੍ਰਪੰਚ ਤੋਂ ਪਰੇ ਰਹਿੰਦਾ ਹੈ ॥ **ਭਵ**=ਸੰਸਾਰ ॥ **ਰੋਸੁ**=ਗੁਸਾ, ਕ੍ਰੋਧ ॥ **ਚਲਤਉ**=ਭਟਕਦਾ ਹੋਇਆ ॥ **ਬੈਸੇ**=ਇਸਥਿਤ ਹੋਵੇ ਪ੍ਰਮਾਤਮਾ ਰੂਪੀ ਘਰ ਵਿਚ ॥ **ਹਾਟੀ**=ਦੁਕਾਨ, ਘਰ ॥ **ਬਾਟੀ**=ਰਸਤੇ ਵਿਚ ਚਲਦਾ ॥ **ਨਿਰਾਲੇ**=ਨਿਰਲੇਪ ॥ **ਰੂਖਿ**=ਰੁਕ ਕਰੇ ॥ **ਉਦਿਆਨੇ**=ਉਜਾੜਾਂ ਦੇ ਬਿਰਛਾਂ ਦਾ ॥ **ਕੰਦ ਮੂਲੁ**=ਫਲ ਫੁਲ ॥

# ੯੩੯

**ਅਹਾਰੋ**=ਭੋਜਨ ॥ **ਅਉਧੂ**=ਸੁੱਧ ॥ **ਗਿਆਨੇ**=ਗਿਆਨ ਦੀਆਂ ਗਲਾਂ ॥ **ਮੈਲ**=ਰਾਗ ਦਵੈਖ ਦੀ ॥ **ਪੂਤ**=ਚੇਲਾ ॥ **ਲੋਹਾਰੀਪਾ**=ਚੇਲੇ ਦਾ ਨਾਮ ਹੈ ॥ **ਜੋਗ ਜੁਗਤਿ**=ਜੋਗ ਵਿਚ ਜੁੜੇ ॥ **ਬਿਧਿ ਸਾਈ**=ਸੋਈ ਬਿਧੀ ਹੈ ॥ **ਪਰ ਘਰਿ**=ਪਰਾਏ ਘਰ ਵਿਚ ਪਰਾਈ ਇਸਤ੍ਰੀ, ਅਥਵਾ ਦੇਵੀ ਦੇਵਤਿਆਂ ਵਿਚ ॥ **ਪਟਣੁ**=ਸਰੀਰ ਰੂਪ ਸ਼ਹਿਰ ॥ **ਹਾਟੁ**=ਹ੍ਰਿਦੇ, ਇੰਦਰੀਆਂ ਦੇ ਵਿਚ ॥ **ਘਰੁ**=ਸਰੂਪ ॥ **ਖੰਡਿਤ ਨਿੰਦ੍ਰਾ**=ਨੀਂਦ ਨੂੰ ਮਾਰਿਆ ਹੈ ॥ **ਅਲਪ**=ਥੋੜਾ ॥ **ਅਹਾਰੋ**=ਖਾਣਾ ॥ **ਜੋਗਿੰਦ੍ਰਾ**=ਹੇ ਜੋਗੀ ਰਾਜ ॥ **ਬਾਰਹ ਮੰਤਰਿ.....ਇਕ ਪੰਥਾ**=ਜੋਗੀਆਂ ਦੇ ਛੇ ਦਰਸ਼ਨਾਂ ਵਿਚੋਂ ਇਕ ਪੰਥ ਹੈ ਜਿਸ ਦੇ ਬਾਰਾਂ ਪੰਥ ਹਨ, ਉਸ ਇਕ ਆਈ ਪੰਥ ਨੂੰ ਸੇਵਨਾ ਕਰੋ ॥ **ਭੇਖ ਕਰਹੁ**=ਉਹ ਭੇਖ ਧਾਰ ਲਵੋ ॥ **ਇਨ ਬਿਧਿ**=ਏਸ ਤਰ੍ਹਾਂ ਸਾਡੇ ਪੰਥ ਦੀ ਰਾਹੀਂ ॥ **ਚੋਟ**=ਜਮਾਂ ਦੀ ਮਾਰ ॥ **ਗੁਰਮੁਖਿ**=ਗੁਰਾਂ ਦੁਆਰਾ ॥ ੯ ॥ **ਨਿਰੰਤਰਿ**=ਇਕ ਰਸ (ਜਾਣਿਆ ਹੈ) ॥ **ਮੁੰਦ੍ਰਾ**=ਹੰਗਤਾ ਮਮਤਾ ਨੂੰ ਕਰਨ ਦੀਆਂ ਕੀਤੀਆਂ ਹਨ॥ **ਭਰਿਪੁਰਿ**=ਭਰਪੂਰ ਹੋ ਰਿਹਾ ਹੈ ਸਭ ਵਿਚ (ਇਹ ਜਾਨਣਾ ਖਿੰਥਾ ਕੀਤੀ ਹੈ) ॥ **ਤਾਰੇ ਏਕੁ ਹਰੀ**=ਇਕ ਹਰੀ ਹੀ ਤਾਰਨ ਜੋਗ ਹੈ, ਇਹ ਜਾਨਣਾ ਝੋਲੀ ਕੀਤੀ ਹੈ ॥ **ਨਾਈ**=ਵਡਿਆਈ ॥ **ਖਰੀ**=ਚੰਗੀ ॥ **ਊਧਉ**=ਉਲਟਾ ਕੀਤਾ ਹੈ(ਮਨ ਸੰਸਾਰ ਵਲੋਂ)॥ **ਖਪਰੁ**=ਇਹ ਚਿੱਪੀ ਹੈ ॥ **ਪੰਚ ਭੂ**=ਪੰਜ ਤੱਤਾਂ ਦੇ ਗੁਣ ਧਾਰਨ ਕੀਤੇ ਹਨ (ਅੰਤਕਾ ਵੇਖੋ) ॥ **ਟੋਪੀ**=ਇਹ ਸਿਰ ਤੇ ਟੋਪੀ ਪਾਈ ਹੈ। **ਕਾਇਆ**=ਸਰੀਰ (ਨੂੰ ਜੋ ਸਾਧਨਾਂ ਕਰ ਕੇ ਕੜਿਆ (ਕੱਸਿਆ) ਹੈ ਇਹ)। **ਕੜਾਸਣੁ**=ਲੱਕਬੰਧ ਹੈ ॥ **ਮਨੁ**=ਮਨ ਦਾ ਜੋੜਨਾ ਕਰਨਾ ॥ **ਜਾਗੋਟੀ**=ਸਾਧੂਆਂ ਦਾ ਛਾਤੀ ਨਾਲ ਬੰਨ੍ਹਣ ਵਾਲਾ ਉੱਨ ਦਾ ਕਾਲਾ ਰੱਸਾ ॥ **ਸੰਜਮੁ**=ਇੰਦ੍ਰੀਆਂ ਨੂੰ ਕਾਬੂ ਕਰਨਾ ॥ **ਕਵਨੁ**=ਕੌਣ ? **ਗੁਪਤਾ**=ਛੁਪਿਆ ਹੋਇਆ ॥ **ਜੁਗਤਾ**=ਜੁੜਿਆ ਹੋਇਆ ਹੈ ॥ **ਮਨਮੁਖਿ**=ਬੇਮੁਖ ॥ **ਬਿਨਸੈ**=ਮਰ ਕੇ ॥ **ਸਾਚਿ**=ਸਚੇ ਵਿਚ ॥ **ਬਾਧਾ**=ਬੱਝਾ ਹੈ ਪਦਾਰਥਾਂ ਨਾਲ ॥ **ਸਰਪਨਿ**=ਮਾਇਆ ਰੂਪ ਸੱਪਨੀ ਨੇ। **ਖੋਇਆ**=(ਜਨਮ) ਗਵਾਇਆ ਹੈ ॥ **ਲਾਧਾ**=ਸਫਲਾ ਕੀਤਾ ਹੈ।

**ਦੁਰਮਤਿ**=ਭੈੜੀ ਮਤ ਕਰ ਕੇ॥ **ਸੁੰਨਿ**=ਅਫੁਰ (ਇਕ ਰਸ) ਅਵਸਥਾ ਵਾਲੇ ਪਰਮੇਸ਼ਰ ਵਿਚ ॥ **ਨਿਰੰਤਰਿ**=ਇਕ ਰਸ ॥ **ਬੰਧ**=ਅੰਤਹ ਕਰਨ ਦੀ ਬਿਰਤੀ ਇਸਥਿਤ ਕਰੀਏ ॥ **ਹੰਸਾ**=ਇਹ ਜੀਵ । **ਪੜੈ ਨ ਕੰਧੁ**=ਸਰੀਰ (ਜਨਮ ਮਰਨ) ਵਿਚ ਨਹੀਂ ਪਵੇਗਾ॥ **ਸਹਜ ਗੁਫਾ**=ਸ਼ਾਂਤੀ ਰੂਪੀ ਗੁਫਾ ਵਿਚ ॥ **ਗ੍ਰਿਹੁ**=ਘਰ ॥ **ਨਿਵਾਸੀ**= ਵਾਸਾ (ਧਾਰਨਾ) ਕੀਤਾ ਹੈ॥ **ਵਖਰ**=ਸੌਦੇ ਦੇ ॥ **ਵਣਜਾਰੇ**=ਖਰੀਦਾਰ ਹੋ ॥ **ਵਟਾਇਆ**=ਬਦਲਾਇਆ, ਸੰਤ ਰੂਪ ਧਾਰਨ ਕੀਤਾ ਹੈ ॥ **ਮਨਸਾ**= ਬੁੱਧੀ ਦੀ ॥

## ੯੪੦

**ਦੰਤਾ**=ਸਾਧਨਾ ਰੂਪ ਦੰਦਾਂ ਦੇ ॥ **ਸਾਰੁ**=ਜਗਤ ਰੂਪ ਲੋਹੇ ਨੂੰ ॥ **ਖਾਈਐ**=ਅਭਾਵ ਕਰੀਏ॥ **ਜਨਮੇ**=ਉਪਦੇਸ਼ ਗ੍ਰਹਿਣ ਕੀਤਾ॥ **ਗਵਨੁ**=ਜਾਣਾ, ਮਰਨਾ॥ **ਅਨਹਤਿ**=ਇਕ ਰਸ ॥ **ਮਨਸਾ ਆਸਾ**=ਬੁਧੀ ਦੀ ਆਸਾ ॥ **ਤ੍ਰੈਗੁਣ**= ਤਿੰਨ ਗੁਣ ॥ **ਮੇਟੇ**=ਅਭਾਵ ਕਰ ਕੇ॥ **ਆਦਿ**=ਜਗਤ ਰਚਨ ਤੋਂ ਪਹਿਲਾਂ ॥ **ਸੁੰਨ**=ਅਫੁਰ ਵਾਹਿਗੁਰੂ ਦਾ ॥ **ਮੁਦ੍ਰਾ**=ਜੋਗ ਦੇ ਚਿੰਨ; ਨਿਸ਼ਾਨੀ॥ **ਕਵਨੁ**= ਕਿਸਦਾ ॥ **ਕਵਨੁ ਬੀਚਾਰ ਕਥੀਅਲੇ**=ਕਿਸਦਾ ਵੀਚਾਰ ਕੀਤਾ ਜਾਂਦਾ ਹੈ ॥ **ਠੀਗਾ**=ਸੋਟਾ ॥ **ਜਲਾਈਅਲੇ**=ਸਾੜਿਆ ਜਾਂਦਾ ਹੈ ॥ **ਸਹਜ**=ਸ਼ਾਂਤੀ ॥ **ਆਸਣਿ**=ਇਸਥਿੱਤੀ ॥ **ਛੇਦੇ**=ਕਟੇ, ਨਾਸ ਕਰੇ ॥ **ਬੈਰਾਈਐ**= ਕਾਮ ਆਦਿਕ ਵੈਰੀਆਂ ਨੂੰ ॥ **ਹਉਮੈ ਬਿਖੁ**=ਹੰਗਤਾ ਮਮਤਾ ਜੋ ਵਿਹੁ ਰੂਪ ਹੈ ॥ ੨੧ ॥ **ਅਰਥਾਵੈ**=ਸਮਝਾਵੇ ॥ **ਤਮਾਈ**=ਤਮ੍ਹਾ (ਨਹੀਂ ਹੈ) ॥ **ਤਤੈ ਅਵਿਗਤੈ**= ਸਿਧਾਤ ਰੂਪ ਵਿਅਕਤੀ ਰਹਿਤ ਵਾਹਿਗੁਰੂ ਨੂੰ॥ **ਸੁਰਤਾ**=ਜਾਨਣ ਵਾਲਾ॥ **ਗਤਿ ਮਿਤਿ** ਮੁਕਤੀ ਦੀ ਮਰਯਾਦਾ॥ **ਆਦਿ ਕਉ ਬਿਸਮਾਦੁ ਬੀਚਾਰੁ**=ਸ੍ਰਿਸ਼ਟੀ ਦੇ ਆਦ ਦਾ ਵੀਚਾਰ ਅਸਚਰਜ ਰੂਪ॥ **ਕਥੀਅਲੇ**=ਕਿਹਾ ਜਾਂਦਾ ਹੈ ਭਾਵ ਇਹ ਕਿ ਸ੍ਰਿਸ਼ਟੀ ਦੇ ਆਦਿ ਵਿਚ ਅਚਰਜ ਰੂਪ ਪ੍ਰਮਾਤਮਾ ਹੀ ਸੀ॥ **ਸੁੰਨ**=ਪ੍ਰਮਾਤਮਾਂ ਨੇ॥ **ਨਿਰੰਤਰਿ**= ਇਕ ਰਸ ॥ **ਵਾਸੁ ਲੀਆ**=ਵਾਸਾ ਲਿਆ ਹੋਇਆ ਹੈ ॥ **ਅਕਲਪਤ**= ਕਲਪਣਾਂ ਤੋਂ ਰਹਿਤ (ਹੋਣਾ ਇਹ ਗਿਆਨ ਦੀਆ ਮੁੰਦਰਾ ਹਨ)॥ **ਅਵਿਗਤਿ**=

ਪ੍ਰਮਾਤਮਾਂ ਵਿਚ ॥ **ਸਹਜਿ ਲਹੈ**=ਗਿਆਨ ਕਰ ਕੇ ਇਹ ਤਤ ਨਿਰੰਜਨੁ ਨੂੰ ਲਖ ਲੈਂਦਾ ਹੈ ॥ **ਆਪੁ ਮੇਟਿ**=ਹੰਕਾਰ ਨੂੰ ਦੂਰ ਕਰ ਕੇ ॥ **ਨਿਰਾਲਮੁ**=ਨਿਰਲੇਪ ॥ **ਅਵਿਗਤੋ**=ਵਿਸ਼ੇਸ਼ ਕਰ ਕੇ ਗਿਆਨ ਤੋਂ ॥ **ਨਿਰਮਾਇਲੁ**=ਸ਼ੁਧ ਸਰੂਪ ॥ **ਸਰਗੁਣੁ**=ਜੀਵ, ਗੁਣਾਂ ਸਹਿਤ ॥ **ਥੀਆ**=ਹੋਇਆ ॥ **ਪਰਚੈ**=ਉਪਦੇਸ਼ ਨਾਲ ॥ **ਦੂਜਾ**=ਦ੍ਵੈਤ ਭਾਉ ॥ **ਏਕ ਮਇਆ**=ਇਕ ਰੂਪ ਹਨ ॥ **ਆਵਾਗਉਣੁ**= ਔਣਾ ਜਾਣਾ, ਜੰਮਣਾ—ਮਰਨਾ ॥

## ੯੪੧

**ਬੇਦਨ**=ਪੀੜਾ ॥ **ਦੂਜੈ**=ਦਵੈਤ ਦੀ ॥ **ਰਸਾਇਣੁ**=ਰਸਾਂ ਦਾ ਘਰ ॥ **ਪਰਹਰਿਆ**=ਤਿਆਗਿਆ ਹੈ ॥ **ਕਾਣਿ**=ਮੁਥਾਜੀ ਹੁੰਦੀ ਹੈ ॥ **ਜੋਹੈ**= ਵੇਖਦਾ ਹੈ ॥ **ਹਾਣੇ ਹਾਣਿ**=ਹਾਨੀ ਹੀ ਹਾਨੀ ਹੈ ॥ **ਬੇਬਾਣਿ**=ਉਜਾੜਾਂ ਵਿਚ ॥ **ਵੇ ਮਾਰਗਿ**=ਖੋਟੇ ਰਸਤੇ ਭਾਵ ਕੁਰਾਹੇ ਪੈ ਕੇ ॥ **ਮੂਸੈ**=ਲੁਟੇ ਜਾਂਦੇ ਹਨ ॥ **ਮੰਤ੍ਰਿ ਮਸਾਣਿ**=ਮਸਾਣਾ ਦੇ ਮੰਤਰੀ। **ਲਵੈ**=ਪੜ੍ਹਦਾ ਹੈ ॥ **ਕੁਬਾਣਿ**=ਭੈੜੀਆਂ ਬਾਣੀਆਂ ਖੋਟੀ ਬਾਣੀ ਭੂਤਾਂ ਪ੍ਰੇਤਾਂ ਦੀ ॥ **ਅਘੜੁ**=ਖੋਟੀ ਨੂੰ ॥ **ਘੜਾਵੈ**=ਸਵਾਰਦੇ (ਮਿਠੀ ਕਰਦੇ) ਹਨ ॥ **ਗੁਰਮੁਖਿ**=ਗੁਰਾਂ ਦੁਆਰੇ ॥ **ਪਰਚੈ**=ਉਪਦੇਸ ਕਰ ਕੇ ॥ **ਬੀਚਾਰੀ**= ਵੀਚਾਰ ਕਰਦੇ ਹਨ ॥ **ਤਾਰੀ**=ਸੰਸਾਰ ਰੂਪ ਨਦੀ ॥ **ਨਿਬਹੈ**=ਨਿਰਬਾਹ ਕਰਦੇ ਹਨ, ਕਲਿਆਨ ਹੁੰਦੇ ਹਨ ॥ **ਸਪਰਵਾਰਿ**=ਪਰਵਾਰ ਸਹਿਤ ॥ **ਅਚਾਰਿ**= ਸ੍ਰੇਸ਼ਟ ਕਰਮ ॥ **ਸਬਦਿ ਭੇਦਿ**=ਬ੍ਰਹਮ ਦੇ ਭੇਦ ਨੂੰ ॥ **ਜਾਲਿ**=ਸਾੜ ਕੇ ॥ **ਓਪਤਿ**=ਉਤਪਤੀ ॥ **ਖਪਤਿ**=ਪਰਲੋ, ਨਾਸ ਹੁੰਦੇ ॥ **ਸੁ ਬਾਜੀ**=ਉਸ ਬਾਜੀਗਰ ਦੀ ਖੇਡ ਵਤ ਹੈ ॥ **ਰਪੈ**=ਰੰਗੇ ਗਏ ਹਨ ॥ **ਰਤਉ**=ਰੰਗਿਆ ਹੋਇਆ ॥ **ਅਸਟ**= ਅੱਠ ॥ **ਸਿਧੀ**=ਸਿਧੀਆਂ ॥ **ਭਵਜਲੁ**=ਸੰਸਾਰ ਸਮੁੰਦਰ ॥ **ਸੁਧੀ**=ਸੁਧ ਹੋਣ ਕਰਕੇ ॥ **ਸਰ**=ਭਲਾ ॥ **ਅਪਸਰ**=ਬੁਰਾ ॥ **ਪਰਵਿਰਤਿ**=ਸੰਸਾਰਕ ਬਿਉਹਾਰ, ਗ੍ਰਿਹਸਤ ਨੂੰ ਤਜ ਕਰ ਕੇ ॥ **ਨਿਰਵਿਰਤਿ**=ਸੰਸਾਰਕ ਵਿਹਾਰਾਂ ਤੋਂ ਛੁਟਕਾਰਾ, ਤਿਆਗ ਨੂੰ ਪਛਾਣਦੇ ਹਨ ॥ **ਸਿਧ**=ਮਹਾਤਮਾਂ ਨਾਲ ॥ **ਗੋਸਟਿ**=ਚਰਚਾ ॥ **ਸਾਰੁ**=ਸ੍ਰੇਸ਼ਟ ਹੈ ॥

**ਬਾਰਹਿ ਮਹਿ**=ਬਾਰਾਂ ਭੇਖਾਂ ਵਿਚ ॥ **ਛਿਅ ਚਾਰਿ**=ਛੇ ਤੇ ਚਾ
ਦਸਾਂ ਭੇਖਾਂ ਵਿਚ ॥

## ੯੪੨

**ਉਰਧਾਰਿ**=ਹਿਰਦੇ ਵਿਚ ਧਾਰ ਕੇ ॥ **ਰਤਨੁ**=ਨਾਮ, ਗਿਆਨ
**ਸਹਜਿ**=ਗਿਆਨ ਵਿਚ ॥ **ਭਉ ਭੰਜਨੁ**=ਜਨਮ ਮਰਨ ਦਾ ਡਰ ਦੂਰ ਕਰਨ ਨੂੰ ॥
**ਪਰਧਾਨੁ**=ਮੁਖੀ, ਵੱਡਾ ਹੈ ॥ **ਕਰਣੀ**=ਸ੍ਰੇਸ਼ਟ ਕਰਨੀ ਦੀ ॥ **ਘਾਲ**=ਸੇਵਾ
ਕਮਾਈ ॥ **ਬਿਸੀਅਰੁ**=ਹੰਕਾਰ ਰੂਪੀ ਸੱਪ ॥ **ਮਰਿ ਵਾਟ**=ਅੱਧ ਵਿਚਾਲੇ ਹੀ ਮ
ਜਾਦਾ ਹੈ ॥ **ਘਾਟੇ ਘਾਟ**=ਘਾਟਾ ਹੀ ਘਾਟਾ ਰਹਿੰਦਾ ਹੈ ॥ **ਗੁਰਮੁਖਿ**=ਗੁਰ
ਦੁਆਰੇ ॥ **ਸੇਤੁ**=ਪੁਲ (ਰਾਮੇਸ਼ਰ ਦਾ) ॥ **ਬਿਧਾਤੈ**=ਰਾਮ ਚੰਦ੍ਰ ਜੀ ਨੇ (ਗੁਰੂ ਵਸਿਸ਼ਟ
ਦੀ ਰਾਹੀਂ) ॥ **ਲੰਕਾ**=ਰਾਵਣ ਨਗਰੀ ॥ **ਦੈਤ**=ਰਾਵਣ ਆਦਿਕ ਪੰਜ ਕਾਮਾਦਿਕ
ਦੁਸ਼ਟ ॥ **ਸੰਤਾਪੈ**=ਦੁਖੀ ਹੋਏ ॥ **ਅਹਿਰਾਵਣੁ**=ਹੰਕਾਰੀ ਰਾਵਣ ਨੂੰ ॥
**ਪਰਚਾਇਣੁ**=ਸਬਬ ਕਰਕੇ ॥ **ਸਾਇਰਿ**=ਸਮੁੰਦਰ ਤੋਂ ॥ **ਪਾਹਣ**=ਪੱਥਰ
ਪਾਪੀ ॥ **ਕੋਟਿ ਤੇਤੀਸ**=ਤੇਤੀ ਕ੍ਰੋੜ ਦੇਵਤੇ ॥ **ਚੂਕੈ**=ਮਿਟ ਜਾਦਾ ਹੈ ॥ ੪੨ ॥
ਪ੍ਰਸ਼ਨ ਉਤ੍ਰ:-**ਕਵਣ ਮੂਲੁ**=ਸੁਭ ਮਤ ਦੀ ਪ੍ਰਾਪਤੀ ਦਾ ਮੂਲ ਕਾਰਨ ਕੀ ਹੈ ॥ **ਮਤਿ
ਵੇਲਾ**=ਸ਼ੁਭ ਮਤ ਪ੍ਰਾਪਤੀ ਦਾ ਵੇਲਾ ਕੇਹੜਾ ਹੈ ? **ਲੇ**=ਸਮਝ ਕੇ ॥

## ੯੪੩

**ਬਾਲੇ**=ਹੇ ਬਾਲਕ, ਨਾਨਕ ॥ **ਸਬਦਿ**=ਉਪਦੇਸ਼ ਹੈ ॥ ੪੩ ॥ ਉਤ੍ਰ:-
**ਪਵਨ ਅਰੰਭੁ ਸਤਿਗੁਰ**=ਗੁਰਾ ਦੁਆਰੇ ਨਾਮ ਜਪਣ ਵਿਚ ਜਦ ਸਵਾਸਾ ਨੂੰ ਜੋੜਨਾ
ਅਰੰਭ ਕੀਤਾ ॥ **ਮਤਿ ਵੇਲਾ**=ਉਹ ਵੇਲਾ ਸੁਭ ਮਤ ਆਉਣ ਦਾ ਸੀ ॥ **ਸਬਦੁ**=
ਬ੍ਰਹਮ ॥ **ਧੁਨਿ**=ਉਚਾਰਨਾ ॥ **ਸੁਰਤਿ**=ਸੁਰਤੀ (ਪ੍ਰੀਤੀ) ਕਰਕੇ ॥ **ਅਕਥ**=
ਵਾਹਿਗੁਰੂ ਦੀ ॥ **ਏਕੁ ਸਬਦੁ**=ਇਕ ਬ੍ਰਹਮ ਹੈ ॥ **ਜਿਤੁ**=ਜਿਸਦੀ ॥ **ਮੈਣ**=
ਮੋਮ ॥ **ਸਾਰੁ**=ਲੋਹਾ ਕਾਮਾਦਿਕ ॥ **ਗਰਬੁ**=ਹੰਕਾਰ ॥ **ਆਹਾਰੁ**=ਭੋਜਨ ॥
**ਹਿਵੈ**=ਬਰਫ (ਸ਼ਾਤੀ) ਦਾ ॥ **ਮੰਦਰੁ**=ਅੰਦਰ ॥ **ਪਿਰਾਹਨੁ**=ਚੋਲਾ ਹੈ ॥
**ਅਵਾਹਨੁ**=ਇਸਥਿਤ ਹੋ ਕੇ (ਰਹੇ ਮਨ) ॥ **ਜਾਣਿ ਸਮਾਵੈ**=ਸਮਾਇਆ ਜਾਣੇ ॥

**ਮਨਹਿ**=ਸੁੱਧ ਮਨ ਵਿਚ ॥ **ਅੰਤਰਿ ਹੀਆ**=ਹਿਰਦੇ ਵਿਚ ॥ **ਕਵਨ ਮੁਖਿ**=ਕਿਸ ਦੁਆਰੇ (ਤਰੀਕੇ ਨਾਲ) ॥ **ਚੰਦੁ ਹਿਵੈ ਘਰੁ ਛਾਇਆ**=ਸਤੋ ਗੁਣ ਰੂਪੀ ਚੰਦ ਸ਼ਾਂਤੀ ਦੇ ਘਰ ਵਿਚ ਛਾ ਜਾਵੇ ? **ਸੂਰਜੁ**=ਗਿਆਨ ਰੂਪ ਸੂਰਜ ॥ **ਜੋਹਤ**=ਤਾੜਦਾ ਵੇਖਦਾ ਹੈ ॥ **ਜੋਧੁ**=ਸੂਰਮਾ ਹੈ ॥ **ਸੰਘਾਰੈ**=ਮਾਰੇ ॥ **ਸਬਦੁ**=ਗੁਰ ਉਪਦੇਸ਼ ॥ **ਭਾਖਤ**=ਜਪਣ ਕਰਕੇ ॥ **ਸਸਿ**=ਸਤੋ ਗੁਣੀ ਅੰਤਹ ਕਰਨ ਵਿਚ (ਆ ਵੱਸਦਾ ਹੈ) ॥ **ਜੋਤਿ ਅਪਾਰਾ**=ਬੇਅੰਤ ਪਰਕਾਸ ਵਾਲਾ ਪ੍ਰਮਾਤਮਾਂ ॥ **ਸਸਿ ਘਰਿ**=ਸਤੋ ਗੁਣੀ ਹਿਰਦੇ ਰੂਪੀ ਘਰ ਵਿਚ ॥ **ਸੂਰੁ**=ਗਿਆਨ ਰੂਪ ਸੂਰਜ ॥ **ਸਮ ਕਰਿ**=ਬਰਾਬਰ ਕਰੇ ॥ **ਪਰਚੈ**=ਉਪਦੇਸ ਨਾਲ ॥ **ਪ੍ਰਣਵਤਿ**=ਕਹਿੰਦੇ ਹਨ ॥ **ਤਤੁ**=ਸਿਧਾਂਤ ਹੈ ॥ **ਸਿਰਿ**=ਸਰੋਮਣੀ ਹੈ ॥ **ਦੂਜਾ**=ਦ੍ਵੈਤ ਭਾਵ ॥ **ਪਵਨਾ**=ਸਵਾਸਾਂ ਰੂਪ ਹਵਾ ॥ **ਗਗਨੁ**=ਆਕਾਸ਼ (ਦਸਮ ਦੁਆਰ) ॥ **ਗਰਜੈ**=ਗਰਜ (ਬੋਲ) ਦਾ ਹੈ ॥ **ਸਹਜੈ**=ਸਹਿਜੇ ਹੀ ॥ **ਅੰਤਰਿ**=ਸੁਪਨੇ ਵਿਚ ॥ **ਬਾਹਰ**=ਜਾਗ੍ਰਤ ਵਿਚ ॥ **ਤ੍ਰਿਭਵਣ**=ਸੁਖੋਪਤੀ ਵਿਚ ॥ **ਸੁੰਨੰ**=ਅਫੁਰ ਰੂਪ ਪ੍ਰਮੇਸ਼ਰ ਹੈ ॥ **ਸੁੰਨ ਮਸੁੰਨੰ**=ਸੁੰਨੰ ਹੀ ਸੁੰਨ ਪੂਰਨ ਹੈ ॥ **ਚਉਥੇ ਸੁੰਨੈ**=ਤੁਰੀਆ ਪਦੁ ਵਿਚ ਵਾਹਿਗੁਰੂ ਨੂੰ ॥ **ਘਟ ਘਟਿ**=ਹਰੇਕ ਸਰੀਰ ਵਿਚ ॥ **ਭੇਉ**=ਭੇਦ ॥ **ਅਨਹਤ ਸੁੰਨੁ**=ਇਕ ਰਸ ਰਹਿਣ ਵਾਲੇ ਵਾਹਿਗੁਰੂ ਦੀ ਪ੍ਰਾਪਤੀ ॥ **ਨਉ ਸਰ**=ਨੌ ਦੁਆਰੇ (ਗੋਲਕਾਂ) ਨੂੰ ॥ **ਸੁਭਰ**=ਰੋਕ ਰਖਦਾ ਹੈ ॥ **ਦਸਵੈ ਪੂਰੇ**=ਦਸਵੇਂ ਦੁਆਰ ਵਿਚ ਪੂਰਦਾ ਹੈ ॥ **ਤੂਰੇ**=ਵਾਜੇ ਅਥਵਾ ਤੁਰਤ, ਸੀਘਰ ॥ **ਗੁਪਤੀ ਬਾਨੀ**=ਗੁਰ ਉਪਦੇਸ਼ ॥

## ੯੪੪

**ਸਚੁ ਸੋਇ**=ਉਸ ਸਚੇ ਨੂੰ ॥ **ਸੁੰਨ ਸਬਦੁ**=ਬ੍ਰਹਮ ॥ **ਦੀਖਿਆ**=ਸਿੱਖਿਆ ॥ **ਭ੍ਰਾਤੇ**=ਭੇਦ, ਭ੍ਰਮ ਕਰਕੇ ਅਰਥਾਤ ਉਹ ਨਿਸਚੇ ਕਰਕੇ ਮਿਲੇ ਹਨ ॥ **ਕੁਬੁਧਿ**=ਖੋਟੀ ਬੁੱਧੀ ਨੂੰ ॥ **ਚਵਾਵੈ**=ਚਬਾਵੇ, ਦੂਰ ਕਰ ਦੇਵੇ ॥ **ਕਿਤੁ**=ਕਿਹੜਾ ॥ **ਠਾਇ**=ਥਾਂ ਹੈ ॥ **ਚੋਟਾਂ**=ਜਮਾਂ ਦੀਆਂ ਸਟਾਂ ॥ **ਸਾਖੈ**=ਵਿਸਾਹ ॥ **ਭੇਟੈ**=ਮਿਲੇ ॥ **ਮੋਖ ਦੁਆਰ**=ਬ੍ਰਹਮ ਗਿਆਨ ਪ੍ਰਾਪਤ ਹੁੰਦਾ ਹੈ ॥ **ਚੀਨੈ**=ਪਛਾਣੇ ॥ **ਜਲਿ**=ਸੜ ॥ **ਦੁਰਮਤਿ**=ਖੋਟੀ ਮਤ ਕਰਕੇ ॥ **ਵਖਰੁ**=

ਰਾਸ, ਸੌਦਾ ॥ **ਸਚ ਭਾਇ**=ਨਿਸਚੇ ਕਰਕੇ, ਸਚੇ ਦੇ ਪ੍ਰੇਮ ਕਰਕੇ॥ **ਸੁ ਸਬਦੁ**=ਬ੍ਰਹਮ ॥ **ਤ੍ਰੈ ਸਤ**=ਤਿੰਨ ਤੇ ਸਤ=ਦਸ॥ **ਅੰਗੁਲ**=ਉਂਗਲਾ ॥ **ਵਾਈ**=ਹਵਾ ਪ੍ਰਾਣ ਪੌਣ ਜੇਹੜੀ ਧੁਨੀ ਤੋਂ ਉਠਕੇ ਬਾਹਰ ਜਾਂਦੀ ਹੈ॥ **ਕਵਨੁ ਅਧਾਰੋ**=ਕਿਸਦਾ ਆਸਰਾ ਹੈ॥ **ਬੋਲੈ ਖੇਲੈ**=ਬੋਲਣ ਤੇ ਖੇਡਣ ਤੋਂ ॥ **ਪ੍ਰਣਵੈ**=ਕਹਿੰਦਾ ਹੈ॥ **ਦਾਨਾ**=ਸਿਆਣਾ ਹੈ॥ **ਬੀਨਾ**=ਦੂਰ ਦੀ ਵੇਖਣ ਵਾਲਾ ਹੈ॥ **ਸੁ ਸਬਦੁ**=ਉਸ ਬ੍ਰਹਮ ॥ **ਨਿਰੰਤਰਿ**=ਇਕ ਰਸ ॥ **ਅਲਖੰ**=ਅਲਖ ਵਾਹਿਗੁਰੂ ਦਾ ॥ **ਪਵਨ ਕਾ ਵਾਸਾ**=ਪ੍ਰਾਣਾਂ ਦੀ ਹਵਾ ਦਾ ਵਾਸਾ ॥ **ਸੁੰਨ ਨਿਵਾਸਾ**=ਅਫੁਰ ਬ੍ਰਹਮ ਵਿਚ ਵਾਸਾ ਹੈ ॥ **ਅਕਲ**=ਕਲਪਣਾ ਰਹਿਤ ਹੈ ॥ **ਕਲਾ ਧਰ ਸੋਈ**=ਅਤੇ ਓਹੀ ਸ਼ਕਤੀ ਧਾਰਨ ਵਾਲਾ ਹੈ॥ **ਭਵ ਸਾਗਰੁ**=ਸੰਸਾਰ ਸਮੁੰਦਰ ॥ **ਚਿਹਨੁ**=ਚਿੰਨ੍ਹ ॥ **ਵਰਨੁ**=ਰੰਗ ॥ **ਛਾਇਆ ਮਾਇਆ**=ਮਾਇਆ ਦਾ ਪਰਛਾਵਾਂ (ਦਬਾਉ) ਹੈ॥ **ਸੁੰਨ ਸਚੁ ਆਹਾਰੋ**=ਏਸ ਦਾ ਆਸਰਾ ਅਫੁਰ ਸੱਚਾ ਹੀ ਹੈ ਭਾਵ ਪ੍ਰਾਣ ਚੇਤਨ ਸਤਾ ਦੇ ਆਸਰੇ ਹਨ ॥ **ਬਿਰੋਲੈ**=ਵਿਚਾਰਦਾ ਹੈ ॥ **ਸੁਖਮਨਾ**=ਪ੍ਰਾਣਾਂ ਦਾ ਠਹਿਰੌਣਾ (ਮਧ ਦੀ ਨਾੜੀ) ॥ **ਇੜਾ**=ਸਤੋ ਗੁਣ (ਸਜੀ ਸੁਰ) ਸਵਾਸ ਚਾੜ੍ਹਨਾ ॥ **ਪਿੰਗੁਲਾ**=ਤਮੋਗੁਣ (ਖਬੀ ਸੁਰ) ਸਵਾਸ ਉਤਾਰਨਾ ॥ **ਬੂਝੈ**=ਏਹਨਾਂ ਦੁਆਰੇ ਪ੍ਰਾਣਾਯਾਮ ਨੂੰ ਕਰੇ ॥ **ਅਲਖੁ**=ਪ੍ਰਮਾਤਮਾਂ ॥ **ਲਖਾਏ**=ਸਮਝਾਵੇ ॥ **ਤਿਹੁ ਤੇ**=ਏਹਨਾਂ ਇੜਾ, ਪਿੰਗਲਾ, ਸੁਖਮਨਾ ਤਿੰਨਾਂ ਤੋਂ॥ **ਰਸੁ ਖਾਈ**=ਆਸਰਾ ਲੈਂਦਾ ਹੈ॥ **ਮੁਦ੍ਰਾ**=ਕਲਪਣਾ ਰਹਿਤ ਹੋਣਾ ਮੁੰਦਰਾ ਹੈ॥ ! **ਸਿਧ**=ਮੋਖ॥

## ੯੪੫

**ਕਮਾਈ**=ਕਰਨੀ ਹੈ ॥ **ਸਬਦੇ**=ਗੁਰ ਉਪਦੇਸ਼ ॥ **ਰਸੁ**=ਆਤਮ ਅਨੰਦ ॥ **ਅਘਾਈ**=ਤ੍ਰਿਪਤ ॥ **ਸਮ**=ਬਰਾਬਰ ॥ **ਜਾਪੈ**=ਜਾਣੇ ॥ **ਗ੍ਰਾਸੈ**=ਖਾਂਦਾ ॥ **ਤਾਤਾ**=ਤੱਤਾ ਹੁੰਦਾ ਹੈ, ਤਪਦਾ ਹੈ ॥ **ਬਿੰਦੁ**=ਬੀਰਜ, ਜੱਤ ॥ **ਭਾਖਿਆ**=ਜਪਿਆ ॥ **ਪਵਨੁ**=ਪ੍ਰਾਣਾ ਨੂੰ ॥ **ਅਕਥ**=ਵਾਹਿਗੁਰੂ ਦੀ ॥ **ਸਮ ਕਰਿ**=ਇਕੋ ਜਿਹੀ ਬ੍ਰਿਤੀ ਕਰ ਕੇ ॥ **ਨਿਵਾਰੀ**=ਦੂਰ ਕੀਤੀ॥ **ਅਪਿਓ**=

ਨਾਮ ਅੰਮ੍ਰਿਤ ॥ ੬੩ ॥ **ਮੈਗਲੁ**=ਹਾਥੀ ਵਤ ਮਸਤ ॥ **ਬਸੀਅਲੇ**=ਵਸਦਾ ਹੈ ॥ **ਸੁ ਸਬਦ**=ਉਹ ਅਨਾਹਤ ਸ਼ਬਦ (ਜੋ ਜੋਗੀ ਕਹਿੰਦੇ ਹਨ ਕਿ ਦਸਮ ਦੁਆਰ ਵਿਚ ਵੱਜਦਾ ਹੈ) ਅਰਥਾਤ ਬ੍ਰਹਮ ॥ **ਨਿਜ ਘਰਿ**=ਆਪਣੇ ਸਵਰੂਪ ਵਿਚ ॥ **ਆਪੇ ਆਪੁ**=ਆਪਣੇ ਆਪ ਨੂੰ; ਹੰਕਾਰ ਨੂੰ ॥ **ਧਾਵਤੁ**=ਦੌੜਦੇ (ਭਟਕਦੇ) ਮਨ ਨੂੰ ॥ **ਰਹਾਏ**=ਰਖੇ ॥ **ਮੂਲ**=ਪ੍ਰਮਾਤਮਾਂ ਨੂੰ ॥ **ਸਸਿ**=ਸਤੋਗੁਣੀ ਵਸਿਸਟ ਅੰਤਹ ਕਰਨ ਦੇ ਘਰ ਵਿਚ ॥ **ਸੂਰੁ**=ਗਿਆਨ ਰੂਪੁ ਸੂਰਜ ॥ **ਨਾਭਿ ਪਵਨੁ ਘਰਿ ਆਸਣਿ ਬੈਸੈ**=ਨਾਭੀ (ਧੁੰਨੀ) ਦੇ ਘਰ ਵਿਚ ਪ੍ਰਾਣ ਪੌਣ ਆਸਣ ਲਾ ਰਿਹਾ ਹੈ ॥ **ਨਿਰੰਤਰਿ**=ਇਕ ਰਸ ॥ **ਆਛੈ**=ਇਸਥਿੱਤ ਹੈ ॥ **ਜੋਤਿ**=ਸੱਤਾ ॥ **ਤ੍ਰਿਭਵਣ**=ਤਿੰਨ ਲੋਕ ਬ੍ਰਹਮ ਜੋਤੀ ਵਿਚ ॥ **ਲਹੈ**=ਜਾਣਦਾ ਹੈ ॥ **ਖਾਵੈ**=ਧਾਰਨ ਕਰੇ ॥ **ਅਨਹਦ**=ਇਕ ਰਸ ॥ **ਬਾਣੀ**=ਉਪਦੇਸ ॥ **ਬਿਰਲੋ ਕੋ ਅਰਥਾਵੈ**=ਕੋਈ ਵਿਰਲਾ ਹੀ ਇਹ ਅਰਥ (ਤਾਤ ਪਰਜ) ਜਾਣਦਾ ਹੈ ॥ **ਸੁਭਾਖੈ**=ਕਹਿੰਦਾ ਹੈ ॥ **ਰਪੈ**=ਰੰਗਿਆ ਜਾ ਕੇ ॥ **ਕੈਠੇ**=ਕਿਸ ਥਾਂ ॥ **ਅਸਥੰਭੁ**=ਆਸਰਾ ॥ **ਪਵਨ**=ਸਵਾਸ ॥ **ਘਰਿ ਸਹਤਾ**=ਥਾਂ ਵਿਚ ਰਹਿੰਦਾ, ਟਿਕਦਾ ਹੈ ॥ **ਰੂਪੁ ਨ ਹੋਤੋ ਰੇਖੁ ਨ ਕਾਈ**=ਜਦੋਂ ਇਹ ਰੂਪ ਰੇਖ ਵਾਲਾ ਸੰਸਾਰ ਨਹੀਂ ਸੀ ॥ **ਸਬਦਿ**=ਬ੍ਰਹਮ ॥ **ਰਕਤੁ**=ਮਾਤਾ ਦਾ ਲਹੂ ॥ **ਬਿੰਦੁ**=ਪਿਤਾ ਦਾ ਬੀਰਜ ॥ **ਮੜੀ**=ਦੇਹੀ ॥ **ਮਿਤਿ**=ਮਰਯਾਦਾ ਦੀ ॥ **ਅਸਰੂਪੁ**=ਰੂਪ ਜੋ ਹੈ ॥ **ਜਾਪੀ**=ਜਾਣਿਆ ਜਾਂਦਾ ਹੈ ॥ **ਇਬ**=ਹੁਣ **ਤਬ**=ਤਦ ਵ ਲੋਕ ਪ੍ਰਲੋਕ ਵਿਚ ॥ **ਸੁੰਨਿ**=ਅਫੁਰ ਅਵਸਥਾ ਵਿਚ ॥ **ਬੈਰਾਗੀ**=ਵੈਰਾਗ ਵਾਨ ਹੋਕੇ ॥ **ਬਸਤਉ**=ਵੱਸਦਾ ॥ **ਅਨਰਾਗੀ**=ਪ੍ਰੇਮੀ ਹੋਕੇ ॥ **ਅਕੁਲੀਣਿ**=ਕੁਲ ਰਹਿਤ (ਵਾਹਿਗੁਰੂ) ਵਿਚ ॥ **ਸਬਦੁ**=ਬ੍ਰਹਮ ॥ **ਸੁ ਸਾਰੁ**=ਜੋ ਸ੍ਰੇਸਟ ਹੈ ॥ **ਗਉਨੁ**=ਗਮਨ, ਪ੍ਰਿਥਵੀ ॥ **ਗਗਨੁ**=ਅਕਾਸ ॥

## ੯੪੬

**ਅਸ**=ਹੈ ॥ **ਰੂਪ ਸੁ ਏਕੋ**=ਇਕ ਬ੍ਰਹਮ ਦਾ ਹੀ ॥ **ਏਕੋ ਸਬਦੁ**=ਇਕ ਬ੍ਰਹਮ ਹੀ ॥ **ਵਿਡਾਣੀ**=ਅਚਰਜ ਰੂਪ ਹੈ ॥ **ਅਕਥ ਕਹਾਣੀ**=

ਪ੍ਰਮਾਤਮਾਂ ॥ **ਤਤੁ**=ਸਿਧਾਤ ॥ **ਉਰਿਧਾਰੇ**=ਹਿਰਦੇ ਵਿਚ ਧਾਰਕੇ ॥ **ਭੇਟੇ**= ਮਿਲਿਆਂ ॥ **ਗੁਬਾਰਿ**=ਅਗਿਆਨ ਰੂਪ ਅਨ੍ਹੇਰਾ ਹੈ॥ **ਬਿਦਾਰਿ**=ਨਾਸ ਕਰ ਦਿੱਤਾ॥ **ਸਬਦੈ**=ਇਸ ਚਰਚਾ॥ **ਨਿਬੇੜਾ**=ਸਿਧਾਂਤ ॥ **ਅਨਦਿਨੁ**=ਰਾਤ ਦਿਨ॥ **ਖੁਆਈ**=(ਬੁਧੀ) ਭੁਲਾਈ ਹੈ ॥ **ਜੁਗਤਿ**=ਜੁੜਨਾ ॥ **ਸਾਧਿਕ**=ਸਾਧਨਾ ਕਰਨ ਵਾਲੇ॥ **ਸਿਧ**=ਸਿੱਧੀ ਨੂੰ ਪ੍ਰਾਪਤ ਹੋਏ ਹੋਏ॥ **ਫੁਰਮਾਣੈ**=ਤੇਰੇ ਹੁਕਮ ਵਿਚ॥ **ਅਬਿਨਾਸੀ**=ਨਾਸ ਨ ਹੋਣ ਵਾਲਾ ਵਾਹਿਗੁਰੂ॥

## ੬੪੭

ਵਾਰ ਮ: ੩ ॥ **ਜੋਧੈ ਵੀਰੈ ਪੂਰਬਾਣੀ ਕੀ ਧੁਨੀ**=ਜੋਧਾ ਅਤੇ ਵੀਰਾ ਝੱਲ ਕਾਂਗੜੇ ਪਿੰਡ ਦੇ ਵੱਸਣ ਵਾਲੇ ਰਾਜਾ ਪੂਰਬਾਣੀ ਦੇ ਪੁੱਤਰ ਸਨ। ਇਹ ਬੜੇ ਜੋਧੇ ਸਨ ਅਤੇ ਕਈ ਵੇਰਾ ਏਨ੍ਹਾ ਨੇ ਅਕਬਰ ਦੀ ਫੌਜ ਨੂੰ ਹਾਰ ਦਿੱਤੀ ਸੀ। ਪਰੰਤੂ ਅੰਤ ਨੂੰ ਦੋਵੇਂ ਭਾਈ ਜੁਧ ਵਿਚ ਹੀ ਮਾਰੇ ਗਏ ਜਿਸ ਦੀ ਢਾਡੀਆਂ ਨੇ *ਵਾਰ ਗਾਈ ॥ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਏਸ ਦੀ ਤਰਜ਼ ਉਤੇ ਇਹ ਵਾਰ (ਪਉੜੀਆਂ) ਗਾਉਣ ਦਾ ਹੁਕਮ ਕੀਤਾ॥ ॥ ੧ ॥ ਸਤਿਗੁਰੁ ਸਹਜੈ:- **ਸਹਜੈ**=ਸਾਂਤੀ ਆਦਿਕ ਗੁਣਾ ਦਾ ॥ **ਭਾਉ**=ਪ੍ਰੇਮ ॥ **ਵਿਲਾਇ**=ਨਾਸ ਹੋ ਗਿਆ ॥ **ਅੰਭੈ**=ਪਾਣੀ ॥ **ਨਿਕਸਿਆ**=ਕੱਢਿਆ ॥ **ਚਲਤੁ**=ਚਰਿੱਤ੍ਰ ॥ **ਬਪੁੜਾ**=ਵਿਚਾਰਾ ॥ **ਬਿਬੇਕੁ**=ਵੀਚਾਰ ॥ **ਤਖਤੁ**= ਸੰਸਾਰ ਰੂਪ ॥ **ਬੈਸਣ**=(ਜੀਵਾ ਦੇ) ਬੈਠਣ ਨੂੰ ॥ **ਜਾਂਈ**=ਥਾਵਾ, ਤਿੰਨ ਲੋਕ ॥ **ਵਾਹੁ**=ਧੰਨ ॥ **ਨਾਈ**=ਵਡਿਆਈ ਤਥਾ ਨਾਮ ਵਾਲਾ ਹੈ॥ ੧ ॥ **ਘਾਲਿਆ**= ਕਮਾਇਆ, ਸੋਧਿਆ॥ **ਆਪੁ**=ਆਪਣੇ ਆਪ ਨੂੰ॥ **ਪਾਇ**=ਪੈਰੀਂ, ਅਭੇਦ ਕੀਤਾ। **ਮਹਿਦੀ**=ਨਿਮਰੀ ਭੂਤ ॥ **ਘਸੈ**=ਘਸੋਂਦਾ (ਰਗੜਦਾ) ਹੈ ਸੂਖਮ ਸਾਧਨ ਕਰਨੇ ॥

---

*ਵਾਰ ਦੀ ਪਉੜੀ ਇਹ ਹੈ:-

ਜੋਧੇ ਬੀਰ ਪੂਰਬਾਣੀਏ ਦੋ ਗੱਲਾਂ ਕਰਨ ਕਰਾਰੀਆਂ।
ਫ਼ੌਜ ਚੜ੍ਹਾਈ ਬਾਦਸ਼ਾਹ ਅਕਬਰ ਨੇ ਭਾਰੀਆਂ।
ਧੂਹ ਮਿਆਨੋ ਕਢੀਆ ਬਿਜਲੀ ਜਿਉਂ ਚਮਕਾਰੀਆ।
ਸਨਮੁਖ ਹੋ ਰਜਪੂਤੀਆਂ ਪੁਤਰਾ ਰਣਕਾਰੀਆ।
ਇੰਦਰ ਸਣੇ ਅਪੱਛਰਾਂ ਦੋਹਾਂ ਨੂੰ ਕਰਨ ਜੁਹਾਰੀਆਂ।
ਏਹੀ ਕੀਤੀ ਜੋਧ ਵੀਰ ਪਾਤਸ਼ਾਹੀ ਗੱਲਾਂ ਸਾਰੀਆਂ।

**ਪਿਰਮ**=ਪ੍ਰੇਮ ਦਾ॥ **ਵੇਕੀ**=ਰੰਗਾ ਰੰਗ ਦੀ॥ **ਵਿਗਸਦਾ**=ਪ੍ਰਸੰਨ ਹੁੰਦਾ ਹੈ॥੨॥ **ਫਾਵੀ**=ਛਿੱਥੀ ਪੈ ਗਈ, ਅੱਕ ਥੱਕ ਗਈ॥

## ੯੪੮

**ਉਰਧਾਰਿ**=ਹਿਰਦੇ ਵਿਚ ਧਾਰਕੇ ॥ **ਧਾਵਤ**=ਭਜੇ ਫਿਰਦਿਆਂ, ਭਟਕਦਿਆਂ ॥ **ਦੂਜੇ ਭਾਇ**=ਦਵੈਤ ਭਾਉ ਵਿਚ, ਇਕ ਵਾਹਿਗੁਰੂ ਤੋਂ ਬਿਨਾਂ ਹੋਰ ਦੂਜਿਆਂ ਵਿਚ ਲਗ ਕੇ॥ **ਸਤੀ**=ਸਤ ਸਰੂਪ ਪਰਮੇਸਵਰ ਨੇ ॥ **ਬੈਸੰਤਰੋ**=ਅੱਗ॥ **ਭਗਤੀ**=ਸੇਵਾ ॥ **ਅਗਲਾ**=ਬਹੁਤਾ ਹੈ ॥ **ਬਣਤੀ**=ਬਣਾਈ ਹੈ ॥ ੩ ॥ **ਕਸਉਟੀ**=ਤਾੜਨਾ ਰੂਪੀ ਪਰਖ॥ **ਮਿਰਤਕੁ**=ਮੁਰਦਾ ॥ **ਮਾਨਈ**=ਮੰਨਦਾ॥ **ਸੰਜਮੁ**=ਧਾਰਨਾ ॥ **ਭਾਉ**=ਪ੍ਰੇਮ ਦਾ॥ **ਬਿਖੁ ਭਵਜਲੁ**=ਵਿਹੁ ਰੂਪ ਸੰਸਾਰ ਸਮੁੰਦਰ ॥ **ਦੂਜਾ ਭਾਉ**=ਦਵੈਤ ਭਾਉ ਉਤਪਤ ਕਰਕੇ ॥ **ਵਰਤਾਰਾ**=ਵਰਤ ਰਿਹਾ ਹੈ ॥ **ਮਹੇਸੁ**=ਸਿਵ ਜੀ ॥ **ਕਾਰਾ**=ਕੰਮ ਹੈ ਓਨਾਂ ਦਾ ॥ **ਜੋਤਕੀ**=ਜੋਤਸ਼ੀ ॥੪॥ **ਝੂਠਾ**=ਅਪਵਿਤ੍ਰ ॥ **ਗਹੈ**=ਫਿਰਦਾ ਹੈ ॥ **ਪਰਮ ਗਤਿ**=ਮੁਕਤੀ ॥ **ਮੋਖੰਤਰੁ**=ਮੁਕਤੀ ॥ **ਘਾਲੇ**=ਕਰੇ ॥ **ਘਟਿ**=ਹਿਰਦੇ ਵਿਚ ॥ **ਬਿਨਾਸਨਿ**=ਨਾਸ ਹੋਇਆ ਹੈ॥ **ਰਵਿਆ**=ਸਮਾਇਆ ਹੈ, ਵਿਆਪਕ ਹੈ॥

## ੯੪੯

**ਤ੍ਰਿਣ**=ਤੀਲਿਆਂ ਵਿਚ ॥ **ਵਣਿ**=ਜੰਗਲ ਦੇ ਬੂਟਿਆਂ ਵਿਚ॥ **ਭਣਿ**=ਉਚਾਰਦੇ ਹਨ ॥੫॥ **ਅਭਿਆਗਤਿ**=ਤਿਆਗੀ, ਸਾਧੂ ॥ **ਤੇਹੋ ਜੇਹਾ ਧਰਮੁ**=ਉਸ ਜੈਸਾ ਹੀ ਫਲ (ਦੀ ਪਰਾਪਤੀ ਹੁੰਦੀ ਹੈ)॥ **ਅਭੈ**=ਭੈ ਰਹਿਤ॥ **ਪਾਇ**=ਪੌਂਦਾ (ਖਵੌਂਦਾ) ਹੈ॥ **ਪਰ**=ਪਰਾਏ ॥ **ਉਦਰੈ**=ਪੇਟ ਦੇ ॥ **ਬਹਲੇ**=ਬਹੁਤੇ ॥ **ਆਤਮ ਗਉਣੁ**=ਸਰੂਪ ਵਿਚ ਵਿਚਰਦੇ (ਖੋਜ ਕਰਦੇ) ਹਨ ॥ **ਨਿਜ ਘਰਿ**=ਆਪਣੇ ਸਰੂਪ ਵਿਚ॥ **ਅੰਬਰੁ**=ਅਕਾਸ਼ ॥ **ਅਸਰਾਉ**=ਆਸਰਾ ਹੈ॥ **ਘਰੁ ਦਰੁ**=ਘਰ ਅੰਦਰ ॥ **ਤਖਤੁ**=ਸਰੂਪ ॥ ੬ ॥ **ਰੈਣਾਇਰ**=ਸੰਸਾਰ ਸਮੁੰਦਰ ਵਿਚ॥ **ਅਨੰਤੁ**=ਬੇਅੰਤ ਵਾਹਿਗੁਰੂ ਹੈ॥ **ਕੂੜੀ**=ਝੂਠੀ ਸ੍ਰਿਸ਼ਟੀ॥ **ਕਰਮਾਂ**=ਕਰਮਾਂ ਕਰਕੇ॥ **ਸਹਜੇ**=ਸਾਂਤੀ ਕਰਕੇ॥ **ਕਮਲੁ**=ਹਿਰਦੇ॥ **ਵਿਣਾਸ**=

ਨਾਸ ਹੋਇਆ ਹੈ ॥ **ਵਾਸੁ**=ਵਾਸਾ (ਸੰਸਾਰ ਦਾ) ॥ **ਨਦਰਿ**=ਕ੍ਰਿਪਾ ਦ੍ਰਿਸ਼ਟੀ ॥ **ਪਾਸੁ**=ਪਾਸਾ ॥ **ਅਲਿਪਤੋ**=ਅਸੰਗ ॥ **ਗਿਰਹ**=ਘਰ, ਗ੍ਰਿਹਸਤ॥**ਗੁਣਤਾਸੁ** =ਗੁਣਾ ਦਾ ਸਮੁੰਦਰ ॥ **ਛਤੀਹ ਜੁਗ**=ਚਾਰ ਜੁਗ ਦੀਆਂ ਨੌ ਚੌਂਕੜੀਆਂ, ਕਈ ਜੁਗ ॥ **ਗੁਬਾਰੁ ਸਾ**=ਅੰਧ ਅੰਧੇਰ ਰਿਹਾ ਸੀ ॥ **ਗਣਤ**=ਗਿਣਤੀ, ਵੀਚਾਰ ॥ (ਕਿ ਮੈਂ ਇਕ ਤੋਂ ਬਹੁਤ ਹੋਵਾਂ ਅਰਥਾਤ ਸ੍ਰਿਸਟੀ ਪੈਦਾ ਕਰਾਂ) ਜਿਸ ਵੇਲੇ ਜੀਵਾਂ ਦੇ ਕਰਮ ਉਦਬੁੱਧ ਹੋਏ ॥ **ਗਣੀਨੀ**=ਗਿਣੀ (ਵੀਚਾਰੀ) ਹੈ ॥ **ਪਤੀਨੀ**=ਪਤਿਆਈ ਹੈ ॥ ੭ ॥ **ਰਤੁ**= ਲਹੂ ॥ **ਰਤੇ**=ਰੰਗੇ ਹਨ ॥ **ਲੋਭ ਰਤੁ**=ਲੋਭ ਰੂਪ ਲਹੂ, (ਲੋਭ ਵਿਚ ਆ ਕੇ ਕਿਸੇ ਨੂੰ ਤੰਗ ਕਰਨਾ) ॥ **ਭੈ ਪਇਐ**=ਵਾਹਿਗੁਰੂ ਦਾ ਸਿਰ ਤੇ ਡਰ ਰਖਿਆ ॥ **ਖੀਨੁ**= ਲਿੱਸਾ ਹੋ ਜਾਂਦਾ ਹੈ ॥ **ਬੈਸੰਤਰਿ**=ਅੱਗ ਨਾਲ ॥ **ਧਾਤੁ**=ਲੋਹਾ, ਸੋਨਾ ਆਦਿਕ ॥ **ਦੁਰਮਤਿ**=ਖੋਟੀ ਬੁਧੀ ਦੀ ॥

## ੯੫੦

**ਰਾਮਕਲੀ**=ਰਾਮਕਲੀ ਰਾਗ ਦੁਆਰਾ (ਜੇ ਕਰ) ॥ **ਸੀਗਾਰੁ**=ਜਪ ਤਪ ਰੂਪੀ ॥ **ਕਮਲੁ**=ਹਿਰਦਾ ॥ **ਬਿਗਸਿਆ**=ਖਿੜਿਆ ॥ **ਚੂਕਾ**=ਮਿਟ ਗਿਆ॥ **ਅਗਲਾ**=ਬਹੁਤ ਹੈ(ਸਤ ਚਿਤ ਅਨੰਦ ਵਾਲਾ)॥**ਰਵੈ**=ਸਿਮਰਦੀ ਹੈ ॥**ਦੁਹੁ**= ਦਵੈਤ (ਜਨਮ ਮਰਨ) ਵਿਚ ॥ **ਚੰਗੇ ਮੰਦੇ**=ਭਲੇ ਬੁਰੇ ਕਰਮ ॥ **ਜਾਇ**=ਥਾਂ ॥ **ਖੁਆਇ**=ਭੁਲੇ ਹਨ ॥ **ਤਲਬ**=ਸੱਦਾ ॥ **ਉਬਰੇ**=ਤਰੇ ਹਨ ॥ **ਅਲਿਪਤੁ** =ਅਸੰਗ, ਨਿਰਲੇਪ ॥ **ਨਿਜ ਘਰਿ**=ਆਪਣੇ ਸਰੂਪ ਵਿਚ ॥ **ਗਹਿਰ ਗੰਭੀਰੁ** =ਡੂੰਘਾ ਤੇ ਅਡੋਲ ॥ ੮ ॥ **ਕਥਨੀ**=ਕਥਾ ॥ **ਬਦਨੀ**=ਕਵੀਸ਼ਰੀਆ ॥ **ਕਚੁ ਨਿਕਚੁ**=ਕਚੇ ਤੋਂ ਵੀ ਕਚਾ ਹੈ ॥ **ਸੁਆਇ**=ਮਤਲਬ ਨੂੰ ॥ **ਜੰਦਾਰੁ**= ਜ਼ਾਲਮ ॥ **ਕਿਲਵਿਖ**=ਪਾਪ ॥

## ੯੫੧

**ਰਸ ਕਸ**=ਕਈ ਤਰ੍ਹਾਂ ਦੇ ਖਟੇ ਮਿਠੇ ਖਾਣੇ ॥ ੯ ॥ **ਬਾਬਾਣੀਆ**= ਬਾਬਿਆਂ ਦੀਆਂ, ਵੱਡਿਆਂ ਦੀਆਂ ॥ **ਸਪੁਤ**=ਚੰਗੇ ਪੁਤਰ ॥ **ਸੁਕ**=ਸੁਕਦੇਵ ਮੁਨੀ ਨੂੰ ॥ **ਸ੍ਰਿਸਟਿ**=ਸ੍ਰਿਸ਼ਟੀ ਦੇ ਪੁਰਸ਼, ਸ੍ਰੇਸ਼ਟ ॥ **ਸਮਾਲੇਨਿ**=ਸੰਭਾਲਦੇ ਹਨ ॥

**ਕੁਲ**=ਕੁਲਾਂ ਨੂੰ ॥ **ਕੁਸਤੁ**=ਅਧਰਮ, ਕੁ ਹਠ, ਖੋਟਾ ਹਠ ॥ **ਪਰ**=ਪਰਾਈ ॥ **ਬਪੁੜੇ**=ਵਿਚਾਰੇ ॥ **ਵਿਗੂਤੀ**=ਖਰਾਬ ਹੁੰਦੇ ਹਨ ॥ **ਪੋਤੈ**=ਖਜ਼ਾਨੇ, ਪਲੇ ॥ **ਵਾਤਿ**=ਮੂੰਹ ਵਿਚ ॥ **ਸਿਪੀਤੀ**=ਸਿਫਤ ਹੈ ਹਰੀ ਦੀ॥ **ਸਿਫਤਿ ਸਨਾਈ**=ਸਿਫਤ ਸਲਾਹ ਹੈ ॥ ੧੦ ॥ **ਸਤੀ**=ਧਰਮੀ, ਸਤਵਾਦੀ ॥ **ਸਤੁ**=ਧਰਮ ॥ **ਕਮਾਹਿ**=ਕਮੌਂਦੇ ਹਨ ॥ **ਦੀਖਿਆ**=ਸਿਖਿਆ ॥ **ਪੁਰਖੈ**=ਪੁਰਖ ਨਾਲ ॥ **ਖਟਿਐ ਭਾਉ**=ਧਨ ਖਟ ਕੇ ਲਿਆਵੇ ਤਾਂ ਪ੍ਰੇਮ ਕਰਦੀ ਹੈ ॥ **ਭਾਵੈ ਆਵਉ ਭਾਵੈ ਜਾਉ**=ਖਟ ਕੇ ਲਿਔਣ ਤੋਂ ਬਿਨਾ ਭਾਂਵੇ ਆ ਜਾਵੇ, ਤੇ ਭਾਂਵੇ ਚਲਿਆ ਜਾਵੇ ਕੋਈ ਪ੍ਰੇਮ ਨਹੀਂ ਕਰਦੀ॥ **ਤੁਰਕ ਮੰਤ੍ਰ**=ਕਲਮਾਂ ॥ **ਕਨਿ**=ਕੰਨਾਂ ਵਿਚ ਸੁਣਕੇ ॥ **ਮੁਹਾਵਹਿ**=ਠੱਗਦੇ (ਲੁਟਦੇ) ਹਨ ॥ **ਚਾੜੀ**=ਚੁਗਲੀ ॥ **ਗਿਰਹੀ**=(ਕਿਧਰੇ) ਗ੍ਰਹਸਥੀ ਹਨ ॥ **ਜਟਾ ਬਿਭੂਤ**=(ਕਿਧਰੇ) ਜਟਾ ਧਾਰੀ ਅਤੇ ਸੁਆਹ ਮਲਣ ਵਾਲੇ ਹਨ ॥ **ਕਲਿ**=ਕਲਜੁਗ ॥ **ਪਰਵਾਨੁ**=ਲੱਖਣ ਹੈ॥ **ਦਸਾਇ**=ਪੁਛ ਕੇ ॥ **ਓਥੈ**=ਪਰਮੇਸਵਰ ਦੇ ਰਸਤੇ ॥

## ੯੫੨

**ਕੋ ਜਾਇ**=ਕੋਈ ਵਿਰਲਾ ਹੀ ਜਾਦਾ ਹੈ ॥ **ਭਿਸਤਿ**=ਸੁਰਗ ॥ **ਵਾਟਾਊ**=ਰਾਹੀ ਹਨ ॥ **ਚੀਰੀ**=ਮੌਤ ਦੇ ਸਦੇ ਦੀ ਚਿੱਠੀ॥ **ਫਕੜੁ**=ਫਜ਼ੂਲ ਹੈ ॥ **ਕਾਇਆ ਕੋਟੁ ਗੜੁ**=ਸਰੀਰ ਰੂਪੀ ਕਿਲਾ ਹਰੀ ਦਾ ਮੰਦਰ ਕਿਹਾ ਜਾਂਦਾ ਹੈ ॥ **ਪੜੁ**=ਉਚਾਰਦਾ ਹੈ॥ **ਖੁਆਇਅਨੁ**=ਭੁਲਾਏ ਹਨ ॥ **ਕੜੁ**=ਝੁਰਦੇ (ਖਪਦੇ) ਹਨ ॥ ੧੧ ॥ ਸਤ ਦੀ ਪ੍ਰਾਪਤੀ ਕਿਸ ਤਰ੍ਹਾਂ ਹੁੰਦੀ ਹੈ? **ਸਤਿ**=ਯਥਾਰਥ ਗਿਆਨ, ਤਥਾ ਸਤ ਦੀ ਪ੍ਰਾਪਤੀ॥ **ਪਾਣੀ ਜੰਤ**=ਜਲ ਜੀਵਾਂ ਦੀ ਤਰ੍ਹਾਂ ਰਿਹਾ ॥ **ਮੂੰਡ**=ਸਿਰ ॥ **ਤਛਾਵਹਿ**=ਕਾਂਸ਼ੀ ਆਦਿਕ ਜਾ ਕੇ ਆਰਿਆਂ ਨਾਲ ਸਰੀਰ ਛਿਲੌਂਦੇ ਹਨ ॥ **ਹਸਤੀ**=ਹਾਥੀਆਂ ਵਾਂਗੂ ॥ **ਸਿਧਿ**=ਮੋਖ ਹੈ॥ **ਰਵੈ**=ਅਭਿਆਸ (ਸਿਮਰਨ) ਹੈ ॥ **ਖੁਆਈ**=ਭੁਲਾਵਾ ॥ **ਵਾਟੜੀ**=ਰਸਤਾ ਭਗਤੀ ਰੂਪ ॥ **ਪੰਧ ਸਿਰਿ**=ਰਸਤੇ ਦੇ ਸਿਰ ਤੇ ਹੀ ॥ **ਗਿਰਹੀ**=ਗ੍ਰਿਹਸਤੀ ॥ **ਨਿਗ੍ਰਹੁ**=ਇੰਦਰੀਆਂ ਨੂੰ ਕਾਬੂ ॥ **ਗੰਗਾ ਕਾ ਨੀਰੁ**=ਪਵਿਤਰ ਹੈ ਗੰਗਾ ਦੇ ਜਲ ਵਤ ॥ **ਈਸਰੁ**=ਇਕ ਸਿਧ ਦਾ ਨਾਮ ਹੈ॥ **ਪਰਮ ਤੰਤ**=

ਪਰਮੇਸ੍ਵਰ ॥ **ਸਤਿ ਸਰੂਪ**=ਨਾਸ ਰਹਿਤ ਅਕਾਰ ਵਾਲਾ ਪਰਮੇਸ੍ਵਰ॥ **ਅਉਧੂਤੀ**=ਤਿਆਗੀ ਹੈ ॥ **ਧੂਪੈ**=ਅਭਾਵ ਕਰੇ, ਤਿਆਗੇ ॥ **ਆਪੁ**=ਆਪਾ ਭਾਵ ਨੂੰ ॥ **ਸੰਤਾਪੁ**=ਸਹਿਤ ਤਪਦੇ॥ **ਅਉਹਠ**=ਹਿਰਦੇ ਰੂਪੀ ॥ **ਪਟਣ**=ਸਰੀਰ ਵਿਚ॥ **ਭੀਖਿਆ**=ਮੰਗਣਾ ॥ **ਸਿਵ ਪੁਰਿ**=ਦਸਮ ਦੁਆਰ ਉਪਰ; ਪ੍ਰਮਾਤਮਾਂ ਦੇ ਸਰੂਪ ਵਿਚ ॥ **ਸਤਿ ਸਰੂਪ**=ਪ੍ਰਮਾਤਮਾਂ ਦਾ ਰੂਪ ॥ **ਅਰਧ**=ਪ੍ਰਿਥਵੀ ਅਥਵਾ ਜੀਵ ਦਾ॥ **ਉਰਧ**=ਅਕਾਸ਼ ਅਥਵਾ ਪ੍ਰਮਾਤਮਾ ਵਿਚ ॥ **ਚੰਦ**=ਸਤੋ ਗੁਣ ਰੂਪ ਚੰਦ ਇੜਾ ਸੁਰ ਦੀ॥ **ਸੂਰਜ**=ਗਿਆਨ ਰੂਪ ਸੂਰਜ ਪਿੰਗਲਾ ਸੁਰ ਦੀ॥ **ਗੰਢਿ**=ਮੇਲ, ਮਿਲਾਪ (ਸੁਖਮਨ) ਨਾੜੀ ਵਿਚ ॥ **ਪੜੈ**=ਪੈਂਦਾ ਹੈ ॥ **ਕੰਧੁ**=ਸਰੀਰ ਵਿਚ ॥ **ਰੇਖ ਨ ਰੂਪੁ**=ਭਿੰਨ ਭੇਤ ਨਹੀਂ ਹੈ॥ **ਪਾਖੰਡੀ**=ਜੋਗੀਆ ਦਾ ਇਕ ਭੇਖ ॥ **ਪਖਾਲੈ**=ਧੋਵੈ ॥ **ਕਾਇਆ ਕੀ......ਪਰਜਾਲੇ**=ਸਰੀਰ ਦੀ ਅਗਨੀ ਨੂੰ ਗਿਆਨ ਨਾਲ ਦੂਰ ਕਰੇ॥ **ਬਿੰਦੁ**=ਬੀਰਜ॥ **ਝਰਨਾ**=ਡਿੱਗਣ॥ **ਜਰਾ**=ਬੁਢੇਪਾ॥

## ੯੫੩

**ਉਲਟੇ ਬ੍ਰਹਮੁ**=ਮਨ ਨੂੰ ਅਕਾਲ ਪੁਰਖ ਵਲੋ ਉਲਟਾਵੇ ॥ **ਗਗਨ ਮੰਡਲ**=ਦਸਮ ਦੁਆਰ ਵਿਚ ॥ **ਰੋਪੈ**=ਇਸਥਿਤ ਕਰੇ ॥ **ਥੰਮੁ**=ਬਿਰਤੀ ਰੂਪ ਪੌਣ ਨੂੰ ॥ **ਅਹਿਨਿਸਿ**=ਦਿਨ ਰਾਤ ॥ **ਸਤਿ ਸਮਾਨਿ**=ਵਾਹਿਗੁਰੂ ਰੂਪ ਹੈ॥ **ਮੰਦਾ**=ਬੁਰਾ ਸੁਭਾਵ॥ **ਕਿਉ**=ਕੇਹੜੀ॥ **ਕਿਆ**=ਕੇਹੜਾ? **ਖਾਜੈ ਭੁਗਤਿ**=ਚੰਗੇ ਭੋਜਨ ਖਾਈਏ ॥ **ਆਸਤਿ**=ਗੁਰਮੁਖ, ਆਸਤਕ ਈਸ੍ਵਰ ਭਰੋਸੇ ਵਾਲਾ॥ **ਨਾਸਤਿ**=ਮਨਮੁਖ, ਨਾਸਤਕ, ਈਸ੍ਵਰ ਭਰੋਸੇ ਰਹਿਤ॥ **ਹਿਆਉ**=ਇਜ਼ਤ ॥ **ਸਮ ਕਰਿ**=ਬਰਾਬਰ ॥ **ਛਿਅ ਵਰਤਾਰੇ**=ਜੋਗੀਆ ਦੇ ਛੇ ਭੇਖ॥ **ਵਰਤਹਿ**=ਚਲਣਾ (ਰਹਿਣਾ) ਕਰਨ॥ **ਪੂਤ**=ਪਵਿਤ੍ਰ ਹੋ ਕੇ ਅਥਵਾ, ਪੁਤਰ ਚੇਲੇ॥ **ਸੰਸਾਰੀ**=ਗ੍ਰਹਸਤੀ ॥ **ਅਉਧੂਤ**=ਤਿਆਗੀ ॥ **ਜਾਤਾ**=ਜਾਣਿਆ ਜਾਦਾ ਹੈ ॥ **ਬਿਧਾਤਾ**=ਵਾਹਿਗੁਰੂ ਹੈ ॥੧੨॥ **ਮੁਗਧੁ**=ਜੜ, ਅਗਿਆਨੀ ॥ **ਏਤੁ**=ਏਸ ਹੰਕਾਰ ਵਿਚ ॥ **ਕਿਹੁ**=ਕੁਝ ॥ **ਸੰਜਮੁ**=ਉਪਾਇ ॥ **ਓਸੁ**=ਗੁਰਮੁਖ ਨੇ ॥ **ਅਲਿਪਤੋ**=ਨਿਰਲੇਪ, ਅਸੰਗ॥ **ਸਹੀ**=ਸਚੀ, ਨਿਸਚੇ ਕਰਕੇ॥ **ਪਉਸਨਿ**=

=ਪੈਣਗੀਆਂ ॥ **ਤਲਬਾ**=ਸਦੇ, ਅਵਾਜ਼ਾਂ ॥ **ਆਕੀਆ**=ਆਕੀਆਂ (ਅਕਾਲ ਪੁਰਖ ਤੋਂ ਬੇਮੁਖਾਂ) ਨੂੰ ॥ **ਫਰੇਸਤਾ**=ਦੇਵਤਿਆਂ ਦਾ ਦੂਤ ॥ **ਤਈ**=ਮੁਕੱਰਰ ॥ **ਸੁਝਈ**=ਸੁਝੇਗਾ, ਜਾਣਿਆ ਜਾਏਗਾ ॥ **ਫਹੀ**=ਫਸੇ ਹੋਏ ਨੂੰ ॥ **ਰਾਪੈ**=ਰੰਗੇ ਜਾਈਦਾ ਹੈ ॥ **ਗਵਾਪੈ**=ਦੂਰ ਹੋਇਆ ਹੈ ॥ ੧੩ ॥ ਇਕ ਸਾਹੂਕਾਰ ਜੈਰਾਮ ਸਤ ਘਰੇ ਨਗਰ ਦਾ ਜੋ ਮਰਦਾਨੇ ਨੂੰ ਬਾਹਰੋਂ ਬੜਾ ਸੁਖੀ ਜਾਪਦਾ ਸੀ, ਪਰ ਅਸਲ ਵਿਚ ਬੜਾ ਦੁਖੀ ਸੀ। ਉਸ ਦੀ ਦੁਖ ਭਰੀ ਵਾਰਤਾ ਸੁਣ ਕੇ ਕਮੁਤਕ ਨਿਆਇ ਅਨੁਸਾਰ ਸ੍ਰੀ ਗੁਰੂ ਜੀ ਨੇ ਇਹ ਸਬਦ ਉਸ ਸਾਹੂਕਾਰ ਨੂੰ ਧੀਰਜ ਵਜੋਂ ਅਤੇ ਮਰਦਾਨੇ ਨੂੰ ਜਗਤ ਦੀ ਹਾਲਤ ਦਸਣ ਵਾਸਤੇ ਉਚਾਰਨ ਕੀਤਾ:- **ਸਹੰਸਰ ਦਾਨ**=ਹਜਾਰ ਭਗ ਦਾ ਦਾਨ ਅਰਥਾਤ ਡੰਡ ਦੇ ਕੇ ਇੰਦਰ ਨੂੰ ਰੁਆਇਆ ਗੋਤਮ ਰਿਖੀ ਨੇ ॥ **ਘਰਿ ਆਇਆ**=ਘਰ ਆ ਕੇ (ਜਦ ਆਪਣਾ ਪਿਤਾ *(ਜਮਦਗਨ) ਸਹੰਸਰ ਬਾਹੂ ਪਾਸੋਂ ਮਰਿਆ ਸੁਣਿਆ ਤਾਂ ਰੋਇਆ) ॥ **ਅਜੈ**=ਦਸਰਥ ਰਾਜੇ ਦਾ ਪਿਤਾ ਅਜ ਰਾਜਾ ਆਪਣੀ ਇਸਤ੍ਰੀ ਇੰਦੂਮਤੀ ਦੇ ਵਿਯੋਗ ਕਰ ਕੇ ਰਾਜ ਭਾਗ ਤਿਆਗ ਤੇ ਭਿਖਿਆ ਮੰਗਦਾ ਹੋਇਆ ਰੋਂਦਾ ਰਿਹਾ ॥ **ਨਿਕਾਲਾ**= ਬਨਬਾਸ ॥ **ਵਿਛੁੜਿ**=ਸੀਤਾ ਜੀ ਨੂੰ ਰਾਵਣ ਚੁਰਾ ਕੇ ਲੈ ਗਿਆ ਸੀ ਅਤੇ ਜੁਧ ਵਿਚ ਲਛਮਨ ਬਰਛੀ ਖਾ ਕੇ ਮੂਰਛਾ ਹੋਗਿਆ ਸੀ। ਇਸ ਕਰਕੇ ਰਾਮ ਚੰਦਰ ਰੋਂਦਾ ਰਿਹਾ ॥

## ੯੫੪

**ਦਹਸਿਰੁ**=ਦਸਾਂ ਸਿਰਾਂ ਵਾਲਾ ਰਾਵਣ ॥ **ਡਉਰੂ**=ਜੋਗੀ ਦਾ ਭੇਖ ਬਣਾਕੇ ਡਿਬ-ਡਿਬੀ ॥ **ਵਾਇ**=ਵਜਾ ਕੇ ॥ **ਮਜੂਰ**=ਵੈਰਾਟ ਰਾਜਾ ਦੇ ਨੌਕਰ ਹੋ ਕੇ (ਜਦ ਪਾਂਡਵ ਜੂਏ ਵਿਚ ਸਭ ਕੁਝ ਹਾਰਕੇ ੧੨ ਸਾਲ ਬਨਬਾਸ ਵਿਚ ਰਹੇ ਅਤੇ ਤੇਰਵਾਂ ਸਾਲ ਲੁਕ ਕੇ ਕੱਟਣ ਵਾਸਤੇ ਵੈਰਾਟ ਰਾਜੇ ਦੇ ਨੌਕਰ ਹੋ ਕੇ ਰਹੇ, ਤਾਂਕਿ ਕੈਰਵ ਲੱਭ ਨ ਲੈਣ। (ਜੁਧਿਸ਼ਟਰ ਬ੍ਰਾਹਮਣ, ਅਰਜਨ ਖੁਸਰਾ, ਭੀਮ ਸੈਣ ਰਸੋਈਆ, ਸ਼ਹਿਦੇਵ ਜੋਤਸੀ, ਨੁਕਲ ਘੋੜਿਆਂ ਦਾ ਦਰੋਗਾ ਅਤੇ ਦਰੋਪਤੀ ਨਾਇਣ ਬਣਕੇ ਰਹੀ) ॥ **ਸੁਆਮੀ**=ਕ੍ਰਿਸਨ ਜੀ ॥ **ਹਦੂਰਿ**=ਪਾਸ ॥

---

*ਰਿਖੀ ਜਮ ਦਗਨ ਪਰਸ ਰਾਮ ਦੇ ਪਿਤਾ ਨੇ ਰਾਜੇ ਸਹੰਸਰ ਬਾਹੂ ਆਪਣੇ ਸਾਂਢੂ ਦੀ ਰੋਟੀ ਵਰਜੀ। ਅਤੇ ਕਾਮਧੇਨ ਗਊ ਦੇ ਪਰਤਾਪ ਕਰਕੇ ਰਾਜੇ ਨੂੰ ਫੌਜ ਸਮੇਤ ਚੰਗੀ ਤਰ੍ਹਾਂ ਰੋਟੀ ਖਵਾਈ। ਏਹ ਵੇਖ ਕੇ ਰਾਜੇ ਨੇ ਤੁਰਨ ਲਗਿਆਂ ਰਿਖੀ ਪਾਸੋਂ ਕਾਮ ਧੇਨ ਗਊ ਮੰਗ ਲਈ ਪਰ ਉਸ ਨੇ ਨਾਂਹ ਕਰ ਦਿਤੀ। ਸਹੰਸਰ ਬਾਹੂ ਨੇ ਕ੍ਰੋਧ ਕਰਕੇ ਰਿਖੀ ਦਾ ਸਿਰ ਵੱਢ ਦਿਤਾ। ਪਰਸ ਰਾਮ ਨੇ ਜਦ ਘਰ ਆ ਕੇ ਆਪਣਾ ਪਿਤਾ ਏਸ ਤਰ੍ਹਾਂ ਮਰਿਆ ਵੇਖਿਆ, ਤਾਂ ਪ੍ਰਿਥਵੀ ਦੇ ਸਭ ਰਾਜੇ ਮਾਰਨ ਵਾਸਤੇ ਏਸ ਨੇ ਸੌਂਹ ਖਾਧੀ ਅਤੇ ਇਕੀ ਵੇਰਾਂ ਸਭ ਰਾਜੇ ਮਾਰੇ। ਅੰਤ ਨੂੰ ਇਸ ਦਾ ਬਲ ਸ੍ਰੀ ਰਾਮਚੰਦ੍ਰ ਜੀ ਨੇ ਤੋੜਿਆ ॥

**ਜਨਮੇਜਾ**=ਅਰਜਨ ਦਾ ਪੋਤਰਾ ਸੀ ॥ **ਖੁਇ**=ਭੁਲ (ਬਿਆਸ ਨੇ ਕਿਹਾ ਸੀ ਕਿ ਮਹਾਭਾਰਥ ਦੀ ਕਥਾ ਸੁਣ ਕੇ ਜੇ ਕਿਸੇ ਚੀਜ ਨੂੰ ਵੀ ਝੂਠੀ ਨ ਆਖੇਂਗਾ ਤਾਂ ਤੇਰਾ ਬ੍ਰਾਹਮਣਾਂ ਨੂੰ ਮਾਰਨ ਦੇ ਅਪਰਾਧ ਦਾ ਰੋਗ (ਕੋਹੜ) ਹਟ ਜਾਵੇਗਾ। ਪਰ ਜਦ ਇਹ ਕਥਾ ਆਈ ਕਿ ਕ੍ਰੋਧ ਵਿਚ ਆਣ ਕੇ ਰਾਜਾ ਭੀਮਸੈਨ ਦੇ ਅਸਮਾਨ ਨੂੰ ਚਲਾਏ ਹੋਏ ਰਾਜੇ ਭੂਰਪਾਲ ਦੇ ਹਾਥੀ ਅਜੇ ਨਹੀਂ ਮੁੜੇ ਤਾਂ ਨਕ ਨੂੰ ਚਾੜ੍ਹ ਕੇ ਆਖਣ ਲਗਾ ਇਹ ਕਿਸ ਤਰਾਂ ਹੋ ਸਕਦਾ ਹੈ?ਸੋ ਗੁਰੂ ਦਾ ਵਾਕ ਭੁਲ ਜਾਣ ਕਰਕੇ ਓਸਦਾ ਕੋਹੜ ਨਕ ਤੇ ਰਹਿ ਗਿਆ) ॥ **ਏਕੀ**=ਇਕ ਏਸੇ ਹੀ ਕਾਰਨ ਕਰ ਕੇ ਪਾਪੀ ਹੋ ਗਿਆ ॥ **ਸੇਖ**=ਤਿਆਗੀ ॥ **ਮਸਾਇਕ**=ਜਪ ਤਪ ਕਰਨ ਵਾਲੇ ਮੇਹਨਤੀ ॥ **ਭੀੜ**=ਦੁਖ ॥ **ਕਿਰਪਨ**=ਸੂਮ ॥ **ਸੰਚਹਿ**=ਇਕਠਾ ਕਰ ਕੇ ॥ **ਗਿਆਨੁ ਗਵਾਇ**=ਜਦ ਚਰਚਾ ਕਰ ਕੇ ਹਾਰ ਜਾਂਦੇ ਹਨ ॥ **ਬਾਲੀ**=ਇਸਤ੍ਰੀ ॥ **ਭਤਾਰੁ**= ਪਤੀ ॥ **ਜਿਨਿ**=ਜਿੱਤ ॥ **ਅਉਰੀ**=ਹੋਰ ॥ **ਮੰਨਿਐ**=ਨਾਮ ਮੰਨਣ ਕਰ ਕੇ ॥ **ਕਾਰਾ**=ਕੰਮ, ਕਰਨੀਆਂ ॥ **ਬਾਦਿ**=ਬੇਅਰਥ ਹਨ ॥ **ਹੰਸ**=ਜੀਵ ਦਾ ॥ ੧੪ ॥ **ਆਪੁ ਲਖਾਇ**=ਆਪਣਾ ਆਪ ਪ੍ਰਗਟ ਕਰ ਕੇ ॥ **ਰਤਨਾ**=ਸੁਭ ਗੁਣ ਰੂਪੀ ਰਤਨ ॥ **ਰਤਨੀ**=ਰਤਨ ਵਾਲਿਆ ਸਰਾਫਾ (ਸੰਤ ਜਨਾ ਨੇ) ॥ **ਵਖਰ**=ਸੌਦਾ ਦੇਣ ਵਾਲੇ (ਸੰਤ) ॥ **ਤੈ**=ਅਤੇ ॥ **ਵਣਜਾਰਿਆ**=ਸੌਦਾ ਖਰੀਦਨ ਵਾਲੇ (ਜਗ੍ਯਾਸੂਆ) ॥ **ਸਮਾਇ**= ਬਿਰਤੀ ਟਿਕੀ ਰਹਿੰਦੀ ਹੈ ॥ **ਵਤਹਿ**=ਫਿਰਦੇ ਹਨ ॥ **ਲੋਇ**=ਲੋਕ ॥ **ਕਾਇਆ ਕੋਟੁ**=ਸਰੀਰ ਰੂਪ ਕਿਲ੍ਹੇ ਦੇ ॥ **ਰਖੀਜੈ**=ਰਖਿਆ ਹੈ ॥ **ਬਜਰ ਕਪਾਟ**= ਪੰਜ ਕੋਸ਼ਾਂ ਰੂਪੀ ਪੱਥਰ ਦੇ ਤਖਤੇ ॥ **ਅਨਹਦ**=ਇਕ ਰਸ ॥ **ਤਿਤੁ**= ਉਸ ਪੁਰਸ ਦੇ ॥ **ਘਟ**=ਹਿਰਦੇ ॥ ੧੫ ॥ **ਕੈ**=ਦੇ ॥ **ਉਝੜਿ**=ਉਜਾੜ ਵਿਚ, ਕੁਰਾਹੇ ॥ **ਲੋਇਣ**=ਅਖਾਂ ॥ **ਜੇਹਾ ਜਾਣੇ ਤੇਹੋ ਵਰਤੈ**=ਜੇਹਾ ਬੁੱਧੀ ਵਿਚ ਜਾਣਦਾ ਹੈ ਤੇਹਾ ਕਰਦਾ ਹੈ, ਅਰਥਾਤ ਆਪਣੇ ਮਨ ਆਈ ਕਰਦਾ ਹੈ ॥ **ਸਉ**= ਸੌ ਵੇਰ ॥ **ਸੁ ਵਸਤੁ**=ਸ੍ਰੇਸਟ ਵਸਤੂ—ਨਾਮ ਰੂਪੀ ॥ **ਜਾਪਈ**=ਜਾਣੀ ਜਾਂਦੀ ॥ **ਜਾਨਿ**=ਜਾਣਨਾ (ਬੁਧੀ ਅਨੁਸਾਰ) ॥ **ਗੜੁ ਕੋਟੁ ਹੈ**=ਹਿਰਦਾ ਰੂਪ ਕਿਲ੍ਹਾ ਹੈ ॥ **ਵਰਤਉ**=ਕਰਦਾ ਹੈ ॥

## ੯੫੫

**ਪਰਵੇਸਾ**=ਪ੍ਰਵੇਸ ਕਰ ਰਿਹਾ ਹੈ ॥ **ਰਾਖੇਸਾ**=ਰੱਖਦਾ ਹੈ ॥

**ਪਰਗਟੀਏਸਾ**=ਪਰਗਟ ਹੋਇਆ ਹੈ ॥ ੧੬ ॥ ਮਨਮੁਖਾਂ ਦੀ ਖੇਤੀ:- **ਸਾਵਣੁ ਰਾਤਿ**=ਰਾਤ ਦੇ ਕੰਮ ਸੌਣੀ ਦੀ ਫ਼ਸਲ ਹੈ॥ **ਅਹਾੜੁ ਦਿਹੁ**=ਦਿਨ ਦੇ ਕੰਮ ਕਰਨੇ ਹਾੜੀ ਦੀ ਫ਼ਸਲ ਹੈ॥ **ਕਾਮੁ ਕ੍ਰੋਧੁ**=ਕਾਮ ਤੇ ਕ੍ਰੋਧ ਦੋ ਖੇਤ ਹਨ ਜਿਨ੍ਹਾਂ ਵਿਚ ਸੌਣੀ ਤੇ ਹਾੜੀ ਦੀਆਂ ਫਸਲਾਂ ਹੁੰਦੀਆਂ ਹਨ। ਕਾਮ ਰਾਤ ਦਾ ਖੇਤ ਹੈ ਤੇ ਕ੍ਰੋਧ ਦਿਨ ਦਾ॥ **ਦਰੋਗੁ ਬੀਉ**=ਝੂਠ ਬੋਲਣਾ ਇਨ੍ਹਾਂ ਖੇਤਾਂ ਦਾ ਬੀਜ ਹੈ॥ **ਹਾਲੀ ਰਾਹਕੁ**=ਹਲ ਵਾਹੁਣ ਵਾਲਾ ਕਿਸਾਨ ॥ **ਕੁਹੇਤ**=ਖੋਟਾ ਪ੍ਰੇਮ ਹੈ॥ **ਕੁ**=ਦੇਹੁਰੀ ਦੀਪਕ ਹੈ, ਜੋ 'ਰਾਹਕੁ' ਤੇ 'ਕੁਹੇਤ' ਦੋਹਾਂ ਨਾਲ ਮਿਲ ਕੇ ਅਰਥ ਦੇਂਦਾ ਹੈ। ਇਸ ਦਾ ਪਾਠ 'ਰਾਹ ਕੁਹੇਤ' ਜਾਂ 'ਰਾਹਕੁ ਹੇਤ' ਕੀਤਾ ਜਾਂਦਾ ਹੈ ਪਰ ਸੰਪ੍ਰਦਾਈ ਪਾਠ 'ਰਾਹ ਕੁਹੇਤ' ਠੀਕ ਹੈ ॥ **ਵਿਕਾਰ ਮਣੁ**=ਖੋਟੇ ਕਰਮਾਂ ਦਾ ਬੋਹਲ ਹੈ ॥ **ਲੇਖੈ ਮੰਗਿਐ**=ਜਦ ਲੇਖਾ ਮੰਗਿਆ ਜਾਇਗਾ ਤਾਂ ॥ **ਅਉਤੁ ਜਣੇਦਾ ਜਾਇ**=ਜਣਨ ਵਾਲਾ ਵੀ ਔਂਤਰਾ ਹੀ ਜਾਇਗਾ, ਭਾਵ ਅਜਿਹੇ ਪੁਰਸ਼ਾਂ ਦੀ ਸੁਭ ਗੁਣਾ ਦੀ ਕੋਈ ਕਮਾਈ ਲੇਖੇ ਵਿਚ ਨਹੀਂ ਹੁੰਦੀ ਤੇ ਨਿਸਫਲ ਜਾਂਦੇ ਹਨ ॥ ਗੁਰਮੁਖਾਂ ਦੀ ਖੇਤੀ ਦਸਦੇ ਹਨ:-**ਭਉ ਭੁਇ**=ਵਾਹਿਗੁਰੂ ਦਾ ਭੈ ਜ਼ਮੀਨ ਹੈ॥ **ਪਵਿਤੁ**=ਮਨ ਦੀ ਸ਼ੁੱਧਤਾਈ ॥ **ਬਲੇਦ**=ਵੱਗੇ ਹਨ ॥ **ਹਲੇਮੀ**=ਨਿਮ੍ਰਤਾ ਰੂਪ ਹੈ ॥ **ਚੇਤਾ**=ਯਾਦ ਕਰਨਾ (ਵਾਹਿਗੁਰੂ ਨੂੰ)॥ **ਵਖਤ ਸੰਜੋਗੁ**=ਗੁਰੂ ਨਾਲ ਮੇਲ ਹੋਣਾ ਇਹ ਵੇਲਾ ਹੈ ਫਸਲ ਬੀਜਣ ਦਾ (ਗੁਰਮੁਖਾਂ ਦਾ) ਹੈ॥ **ਬਖਸੀਸ**=ਬਖਸਿਸ ਦਾ ॥ **ਦਰੋਗ**=ਝੂਠ ਅਥਵਾ ਨਾਸਵੰਤ ਹੈ ॥ **ਵਿਜੋਗ**=ਦੁਖ ॥ **ਨੀਰੁ**=ਪਾਣੀ ॥ **ਵਿਰੋਲੈ**=ਰਿੜਕਦੇ ਹਨ ॥ **ਮਥਿ**=ਰਿੜਕ ਕੇ ਅਰਥਾਤ ਵਿਚਾਰ ਕੇ॥ **ਤਤੁ**=ਮੱਖਣ (ਸਿਧਾਂਤ ਅਸਲ ਵਸਤੂ) ॥ **ਕਢੋਲੈ**=ਕੱਢਦੇ ਹਨ ॥ **ਘਟਿ**=ਹਿਰਦੇ ਵਿਚ ॥ **ਲਧਾ**=ਲੱਭਿਆ ਹੈ ॥ **ਟੋਲੈ**=ਢੂੰਢਕੇ ॥ ੧੭ ॥ **ਹੇਇ**=ਹੈ ॥ **ਕਿਰਸ**=ਖੇਤੀ ॥ **ਆਹਾਰੁ**=ਖਾਣਾ ॥ **ਸਾਇਰਾ**=ਸਮੁੰਦਰਾਂ ॥ **ਤ੍ਰਿਸਨਾ ਕਾਲੁ**=ਤ੍ਰਿਸ਼ਨਾਲੂ ਕਾਲ ਰੂਪੀ ਝੀਵਰ ਹੈ॥ **ਚਿਤੁ**=ਸਿਮਰਨ ਵਲੋਂ ॥ **ਅਚੇਤੁ**=ਬੇਖਬਰ ਹੈ ॥ ੧੮ ॥ **ਵੇਲਿ**=ਵੈਰਾਗ ਕਰਕੇ॥ **ਕੁਟਿ**=ਮੰਨਣ ਕਰਕੇ॥ **ਖੁੰਬਿ ਚੜ੍ਹਾਇਆ**=ਨਿਦਿਆਸਣ ਕੀਤਾ (ਸੰਸਾਰ ਦਾ ਅਭਾਵ ਕਰਨਾ ਨਿਦਿਆਸਣ ਹੈ)॥ **ਵੂਣਾਇਆ**=ਉਣਾਇਆ ॥ **ਪਤਿ ਪਾਟੀ**=ਗਵਾਚੀ ਹੋਈ ਇਜ਼ਤ; ਤਥਾ ਵਿਛੜੀ ਹੋਈ ਬੁਧੀ ॥

**ਸੀਪੈ**=ਸੀਤੀ ਜਾਂਦੀ ਹੈ, ਅਭੇਦ ਹੁੰਦੀ ਹੈ ॥ **ਜੀਵਤ ਜੀਵੈ**
ਜੀਊਂਦਿਆ ਵਿਚੋ ਜੀਊਂਦਾ ਹੁੰਦਾ ਹੈ ॥ **ਮਾਹੁ**=ਮਹੀਨਾ ॥ **ਪਖੁ**
ਚੰਦਰਮਾਂ ਦੇ ਹਿਸਾਬ ਅਨੁਸਾਰ ਪੰਦਰਾਂ ਪੰਦਰਾ ਦਿਨ ਦੇ ਅੰਨ੍ਹੇਰ ਚਾਨਣ ਦਾ ਸ
**ਕਿਹੁ**=ਕੁਝ ॥ **ਮੁਹਤੁ**=ਅੱਧੀ ਘੜੀ ॥ **ਸੀਤਾ**=ਮਨ ਰੂਪੀ ਕਪੜਾ ਪ੍ਰਮਾਤਮਾਂ
ਜੁੜਿਆਂ ਹੋਇਆ ਨਹੀ ਟੁਟਦਾ ॥ **ਜਾਪੀ ਜਾਪੈ**=ਜਪ ਕਰਨ ਵਾਲਾ ਹੋ ਕੇ ਜਪਦਾ ਹ
**ਤਿਚਰੁ**=ਤਦ ਤਕ ॥

## ੯੫੬

ਸੇਖ ਬ੍ਰਹਮ ਨੂੰ ਸਤਿਗੁਰੂ ਨਾਨਕ ਦੇਵ ਜੀ ਮਨ ਰੂਪੀ ਬਕਰਾ ਕੁਹਣ ਦਾ ਉ
ਦੇਦੇ ਹਨ ॥ **ਕਾਤੀ**=ਛੁਰੀ ਹੈ ॥ **ਸਾਰ**=ਲੋਹਾ ਹੈ ॥ **ਘਾੜਤ**=ਬਣਤਰ
**ਸਬਦੇ ਸਾਣ**=ਗੁਰੂ ਉਪਦੇਸ਼ ਦੀ ਸਾਣ ਉਤੇ ਛੁਰੀ ਤੇਜ ਕਰ ਰਖੇ ॥ **ਗੁਣ**
**ਥੇਕੈ**=ਸ਼ੁਭ ਗੁਣਾਂ ਦੀ ਮਿਆਨ ਵਿਚ ॥ **ਸਮਾਇ**=ਪਾ ਰਖੀ ਹੈ ॥ **ਕੁਠਾ**=ਮ
ਹੋਇਆ ॥ **ਸੇਖੁ**=ਸ਼ੇਖ ਜੀ ॥ **ਲੋਹੂ ਲਬੁ**=ਲੋਭ ਰੂਪ ਲਹੂ ਨੂੰ ॥ **ਨਿਕਥ**
ਨਿਕਲਿਆ ਹੀ ॥ **ਲਗੈ ਹਕਿ ਜਾਇ**=ਹਕ (ਵਾਹਿਗੁਰੂ) ਵਿਚ ਜਾ ਕੇ ਲੱਗਣਾ
ਹਲਾਲ ਹੋਣਾ ਹੈ ॥ **ਦਰਿ ਦੀਦਾਰ ਸਮਾਇ**=ਵਾਹਿਗੁਰੂ ਦੇ ਸਰੂਪ ਅੰਦਰ
ਜਾਦਾ ਹੈ ॥ ਇਕ ਘੋੜ ਸਵਾਰ ਨੇ ਜਿਸ ਦੇ ਲੱਕ ਨਾਲ ਤਲਵਾਰ ਬੱਧੀ ਹੋਈ ਸੀ ਪਾ
ਲੰਘਣ ਲੱਗਿਆ ਭਾਈ ਮਰਦਾਨੇ ਨੂੰ ਅਗੋ ਹਟੌਣ ਵਾਸਤੇ ਧਕਾ ਮਾਰਿਆ ਤਾਂ ਤੁਰ
ਅਗੇ ਜਾ ਕੇ ਉਸਦਾ ਘੋੜਾ ਨਹੁੰ ਲੈ ਕੇ ਡਿਗ ਪਿਆ ਜਿਸ ਕਰਕੇ ਅਸਵਾਰ ਵੀ ਸਿਰ ਪਰਨੇ ਘੋ
ਡਿਗ ਪਿਆ । ਇਸ ਪਰਥਾਏ ਇਹ ਸਲੋਕ ਉਚਾਰਨ ਕੀਤਾ:-**ਕਮਰਿ**=ਲੱਕ ਨ
**ਕਟਾਰਾ**=ਤਲਵਾਰ ॥ **ਬੰਕੜਾ**=ਸੁੰਦਰ, ਬਾਂਕਾ ॥ **ਬੰਕੇ**=ਸੋਹਣੇ ਘੋੜੇ ॥ **ਸਿ**
**ਆਵੈ ਭਾਰੁ**=ਸਿਰ ਉਤੇ ਪਾਪਾਂ ਦਾ ਭਾਰ ਚੜ੍ਹ ਜਾਵੇ ॥ **ਅਚਲੈ**=ਅਚਲ ਹ
ਗੁਰਾ ਦੀ ॥੧੯॥ **ਕੇਉ**=ਕਿਸ ਤਰ੍ਹਾਂ ॥ **ਬਪੁੜੀ**=ਵਿਚਾਰੀ ਆਸਾ ॥ **ਰਸ**
=ਜ਼ਬਾਨ ਨਾਲ ॥ **ਭਨੁ**=ਉਚਾਰ ॥ **ਰਵਿ**=ਸਮਾ ॥ **ਬਲਿ**=ਬਲਿਹਾਰ ॥
**ਸਰਵਰ**=ਸਤ ਸੰਗ ਰੂਪੀ ਮਾਨ ਸਰੋਵਰ ॥ **ਹੰਸ**=ਜੀਵ (ਜਗਿਆਸੂ) ॥ **ਧੁਰ**
ਆਦ ਤੋ ॥ **ਹੀਰਾ ਮੋਤੀ**=ਗਿਆਨ ਵੈਰਾਗ, ਸ਼ੁਭ ਗੁਣ ॥ **ਬਗੁਲਾ**=ਪਾ
**ਕਾਗੁ**=ਕਾ, ਪਾਪੀ ॥ **ਹੋਰੋ**=ਹੋਰ ਹੀ (ਵਿਸੇ ਵਿਕਾਰ) ॥ **ਮਾਣਾ**=ਮਾਣ

**ਪਰਵਾਣਾ**=ਲੇਖ, ਹੁਕਮ ॥ **ਚਿਤਿ**=ਯਾਦ ॥ **ਵੰਞਨਿ**=ਚਲੇ ਜਾਂਦੇ ਹਨ ॥ **ਰਵਹਿ**=ਆ ਵੱਸਦੇ ਹਨ ॥ **ਨਾਇ**=ਨਾਮ ਵਿਚ ॥ ਨੋਟ—ਵਾਹੁ ਵਾਹੁ ਸਚੇ ਪਾਤਿਸ਼ਾਹ ਤੂ ਸਚੀ ਨਾਈ। ਸੰਪ੍ਰਦਾਈ ਗਿਆਨੀ ਇਹ ਤੁਕ ਇਸ ਵਾਰ ਦੀ ਹਰੇਕ ਪਉੜੀ ਨਾਲ ਪੜ੍ਹਨ ਦੀ ਸੂਚਨਾ ਕਰਦੇ ਹਨ ॥

## ੯੫੭

ਵਾਰ ਮ: ੫ ॥ ਜੈਸਾ ਸਤਿਗੁਰ:— **ਬਸੀਠੁ**=ਵਕੀਲ, ਵਿਚੋਲਾ ਹੈ ॥ **ਵਾਦਿ**=ਝਗੜਾਲੂ, ਵੈਰੀ ਹਨ ॥ **ਬਾਦਿ**=ਬੇਅਰਥ ਹਨ ॥ **ਸਾਕਤ**=ਮਨਮੁਖ ॥ **ਦੁਰਜਨ**=ਖੋਟੇ ਪੁਰਸ ॥ **ਘਟਨ ਹਾਰੈ**=ਬਣੌਨ ਵਾਲੇ ਨੇ ॥ **ਘਾਟੁ**=ਸੰਸਾਰ ਦਾ ਬਣਾਉ ॥ **ਖਟਿਆ**=ਕਮੌਂਦਾ ਹੈ ॥ **ਰਟਿਆ**=ਮਿਲਿਆ ॥ **ਕੀਮ**=ਕੀਮਤ ॥ **ਬ੍ਰਹਮਟਿਆ**=ਪੂਰਨ ਬ੍ਰਹਮ ਹੈ ॥ **ਪਰਟਿਆ**=ਤੋਂ ਪਰੇ ਹੈ ॥ **ਵਜੀਰਟਿਆ**=ਵਜ਼ੀਰ ਹੈ ॥ **ਮਟਿਆ**=ਸੰਸਾਰ ਮਟ ਹੈ ॥ ੧ ॥ **ਬਾਹਰਾ**=ਬਿਨਾਂ ॥ **ਲੋਚਾ**=ਇੱਛਾ ॥ **ਲੋੜਿ ਲਹੁ**=ਲਭ ਲਵੋ ॥ **ਸਮਾਹੀਐ**=ਪਹੁੰਚਾਉਂਦਾ ਹੈ ॥ **ਧਰ**=ਆਸਰਾ ਹੈ ॥ **ਕਰ**=ਕਿਰਪਾ ਰੂਪੀ ਹਥ ॥ **ਬਿਨੋਦ**=ਕੌਤਕ ॥ **ਸਰਬਧਾਰ**=ਸਭ ਨੂੰ ਧਾਰਨ ਵਾਲਾ ਹੈ ॥ **ਹਉ**=ਮੈਂ ॥ **ਦਿਨੰਤੁ**=ਦਿਨ ॥ **ਜੋਗਿਆ**=ਜੋਗ ਹੈ ॥ ੨ ॥ **ਭੀੜਹੁ**=ਦੁਖਾਂ ਤੋਂ ॥ **ਮੋਕਲਾਈ**=ਸੁਖੀ, ਮੁਕਤ ॥ **ਕੁਟੰਬੈ**=ਪਰਵਾਰ ਸਹਿਤ ॥ **ਰਖੇ**=ਰਖਿਆ ਕੀਤੀ ਹੈ ॥ **ਲਹੁੜੇ**=ਛੋਟੇ, ਬਾਲਕ ॥ **ਜੀਅ ਜੰਤ੍ਰ**=ਵਡੇ ਛੋਟੇ ਸਭ ਜੀਵ।

## ੯੫੮

**ਸੰਤੋਖੀਆ**=ਸੰਤੋਖਵਾਨ ਹੋਵਾਂ ॥ **ਵਣੁ**=ਜੰਗਲ ॥ **ਤਿਣੁ**=ਤੀਲੇ ॥ **ਮੁਹਤੁ**=ਅੱਧੀ ਘੜੀ ॥ **ਚਸਾ**=ਪਲ ਭਰ ॥ **ਸਰੈ**=ਨਿਬ੍ਹੇ (ਸਫਲ ਹੋਵੇ) ॥ **ਭਵਜਲੁ**=ਸੰਸਾਰ ਸਮੁੰਦਰ ਤੋਂ ॥ **ਸੂਰਾ**=ਸੂਰਮਾ ॥ **ਜਰਾਇ**=ਸਹਾਰਨ ਦਾ ਬਲ ਦੇਂਦਾ ਹੈ ॥ **ਅਜਰੁ ਜਰੈ**=ਨਾ ਸਹਾਰੀ ਜਾਣ ਵਾਲੀ ਨਾਮ ਵਸਤੂ ਨੂੰ ਸਹਾਰਦਾ ਹੈ ॥ ੩ ॥ **ਸੁ ਰਾਗ**=ਉਹ ਰਾਗ ॥ **ਸੁਰੰਗੜੇ**=ਸੁੰਦਰ, ਅਨੰਦ ਵਾਲੇ ਹਨ ॥ **ਅਲਾਪਤ**=ਗਾਵਣ ਨਾਲ ॥ **ਤਿਖ**=ਪਦਾਰਥਾਂ ਦੀ ਪਿਆਸ ॥ **ਬਾਛਦੇ**=

ਮੰਗਦੇ ਹਾਂ ॥ **ਬਿਰਥਾ**=ਪੀੜਾ ਦੀ ਹਾਲਤ॥ **ਰਾਇ**=ਹੇ ਹਰੀ॥ **ਅਨਤ**= ਹੋਰ ਪਾਸੇ ॥ **ਮੂਰਤੁ**=ਮਹੂਰਤ, ਦੋ ਘੜੀ॥ **ਸਾਰੁ**=ਸ੍ਰੇਸ਼ਟ ਹੈ ॥ **ਸੰਜੋਗੜਾ**= ਸਮਾ ॥ **ਦਰਸਾਰੁ**=ਦਰਸ਼ਨ ॥ **ਮੋਹੜਾ**=ਮੋਹ ॥ **ਸਲਾਹਨੁ**=ਸਲਾਹੁਣ ਦੀ॥ **ਭਤਿਆ**=ਤਰ੍ਹਾਂ ਹੈ ਤਥਾ ਭੋਜਨ ਹੈ ॥ **ਭੁੰਚੈ**=ਭੋਗਦਾ (ਖਾਂਦਾ) ਹੈ॥ **ਭੋਗਈ**= ਭੋਗਾਂ ਨੂੰ ॥ **ਓਨਾਹਾ**=ਓਨ੍ਹਾ ਨੂੰ ਹੀ॥ **ਜੋਗਈ**=ਜੋਗ ਸਮਰਥ ਕੀਤਾ ਹੈ॥ ੪ ॥ **ਗੋਸਟੇ**=ਗਲ ਬਾਤ, ਚਰਚਾ॥ **ਮੁਹੁ ਮੇਲਾ**=ਮੂੰਹ ਗੁਸੇ ਵਾਲਾ ॥ **ਭੰਗੁ**=ਦਿਲ ਨੂੰ ਤੋੜਦਾ ਹੈ॥ **ਮਸਲਤੀ**=ਸਲਾਹ ਕਰਨ ਵਾਲਾ॥ **ਮਸਤਕਿ**=ਮਥੇ ਤੇ ॥

## ੯੫੯

**ਧੁਰਿ**=ਪ੍ਰਮਾਤਮਾ ਨਾਲ ॥ **ਸੰਜੋਗ**=ਮੇਲ ॥ **ਕੇਰੀ**=ਦੀ ॥ **ਬੰਧੁ**=ਰੋਕ, ਬੰਨ੍ਹ, ਸੰਤੋਖ ॥ **ਗੰਢੁ**=ਮੇਲ ਮਿਲਾਪ ॥ **ਗੰਧੁ**=ਖੋਟੇ ਬਚਨ॥ **ਕੂੜਾ ਗੰਢੁ**=ਝੂਠਾ ਮੇਲ ॥ **ਚਿਕੜਿ ਪਥਰ ਬੰਧੁ**=ਪਥਰਾ ਨੂੰ ਚਿੱਕੜ ਲਾ ਕੇ ਬੰਨ ਪੌਣ ਵਾਗੂੰ। **ਫਕੜੁ**=ਝੂਠੇ, ਬੇਅਰਥ॥ **ਬਿਹੇਧੁ**=ਬੀਤਦੀ ਹੈ (ਉਮਰ)॥ **ਉਬਰੇ**=ਬਚੇ ਹਨ॥ **ਹਾਕੁ**=ਉਚਾਰਦੇ ਹਨ ॥ **ਕਿਉਂ**=ਕਿਸ ਤਰ੍ਹਾਂ॥ **ਤਿਨਾ**= ਓਹਨਾ ਦੀ॥ **ਖਾਕੁ**=ਚਰਨ ਧੂੜ॥ **ਪਾਕੁ**=ਪਵਿੱਤਰ । **ਤਾਕੁ**=ਪੜਦੇ ॥ **ਮਹਲੁ** =ਘਰ, ਸਰੂਪ॥ **ਧਾਕੁ**=ਧੱਕਾ॥ **ਬਿੰਦਕ**=ਥੋੜੀ ਜਿਨੀ॥ ੫ ॥ ਮਧਮ ਸਖੀ ਨੂੰ ਉੱਤਮ ਕਹਿੰਦੀ ਹੈ:-**ਹਰਣਾਖੀ**=ਹੇ ਹਰਨ ਜੈਸੀ ਸੁੰਦਰ ਨੇਤਰਾ ਵਾਲੀਏ! **ਕੂ**=ਤੈਨੂੰ॥ **ਵੈਣੁ** ਵਾਕ॥ **ਤਉ**=ਤੇਰਾ।, **ਉਧਾਰਣੁ**=ਉਧਾਰ॥ **ਛਬੀਲੀ**=ਬਾਂਕੀ ਛਬ ਵਾਲੀਏ। **ਤੈਂਡਾ**=ਤੇਰਾ ॥ **ਸਾਧਾਰਣੁ**=ਸੁਧਾਰਨ ਵਾਲਾ ਹੈ, ਆਸਰਾ ਹੈ ॥ **ਦੁਰਜਨੁ**= ਖੋਟੇ ਕਾਮਾਦਿਕਾਂ ਨਾਲ॥ **ਨੇਹੁ**=ਪ੍ਰੇਮ ॥ **ਵਿਖਾ**=ਵੇਖਾ ॥ **ਕਾਰਣੁ**=ਸਬੱਬ (ਜਿਸ ਕਰਕੇ ਤੂੰ ਇਨ੍ਹਾ ਨਾਲ ਪ੍ਰੇਮ ਲਾਇਆ ਹੈ)॥ **ਊਣੀ**=ਖਾਲੀ, ਗੁਣ ਰਹਿਤ ॥ **ਝੂਣੀ**= ਉਦਾਸ॥ **ਕਿਸੈ ਵਿਹੂਣੀ**=ਕਿਸੇ ਗਲੋਂ ਖਾਲੀ॥ **ਛੈਲੁ**=ਸੁੰਦਰ ॥ **ਛਬੀਲਾ**= ਛਬ ਵਾਲਾ॥ **ਕਰਮਿ ਵਿਹੂਣੀ**=ਸੁਭ ਕਰਮਾ ਤੋਂ ਖਾਲੀ ਹੈਂ ॥ ਮਧਮ ਸਖੀ ਦਾ ਉਤ੍ਰ:- ਨ ਹਉ ਭੁਲੀ **ਭਾਗਣਿ**=ਭਾਗਾ ਵਾਲੀ ਹੈ ॥ **ਧਨ**=ਇਸਤਰੀ ॥ **ਰਲੀਆ**= ਖੁਸ਼ੀਆਂ ॥ **ਮੁਰਾਰੀ**=ਹੇ ਪਿਆਰੇ ! **ਕਿਲਵਿਖ**=ਪਾਪ ॥ **ਸੁਆਵੜਾ**=

ਸੁਆਦ ॥ **ਸੰਚਿਆ**=ਇਕੱਠਾ ਕੀਤਾ ਹੈ॥ **ਇਕਤੈ**=ਇਕ ਵਾਹਿਗੁਰੂ ਵਿਚ ॥ **ਲਿਵੈ** ਧਿਆਨ ਲਾਉਂਦੇ ਹਨ ॥ **ਮੰਨੇਨਿ**=ਮੰਨਦੇ ਹਨ ॥ **ਅਪਾਰੁ**=ਪ੍ਰਮਾਤਮਾਂ ਦਾ ॥

## ੯੬੦

**ਕਿ**=ਕਿਸ ਗਲ ਦਾ ॥ **ਕਾੜਿਆ**=ਝੋਰਾ ਹੈ, ਚਿੰਤਾ ਹੈ ॥ ੬ ॥

ਇਕ ਵੈਸਨੋ ਪੰਡਿਤ ਅਤੇ ਉਸਦਾ ਚੇਲਾ ਗੁਰੂ ਜੀ ਦੇ ਲੰਗਰ ਵਿਚੋਂ ਪ੍ਰਸ਼ਾਦਾ ਛਕਦੇ ਹੁੰਦੇ ਹਨ। ਅਤੇ ਅਗੇ ਪਿਛੇ ਲੋਕਾਂ ਵਿਚ ਸਤਿਗੁਰੂ ਜੀ ਦੀ ਨਿੰਦਿਆ ਕਰਦੇ ਰਹਿੰਦੇ ਸਨ । ਜਦ ਏਨ੍ਹਾਂ ਦੀ ਏਸ ਕਰਤੂਤ ਦਾ ਪਤਾ ਸਤਿਗੁਰੂ ਜੀ ਨੂੰ ਲੱਗਾ ਤਾਂ ਆਪ ਜੀ ਨੇ ਏਨ੍ਹਾਂ ਪਰਥਾਇ ਇਹ ਸਬਦ ਉਚਾਰਨ ਕੀਤਾ:- **ਕੂੜੀ ਕੂੜੀ**=ਝੂਠੀਆਂ ਗਲਾਂ ਨੂੰ ॥ **ਚਕ੍ਰ**=ਨਿਸਾਨ ਛਾਪੇ ਜੋ ਵੈਸ਼ਨੋ ਲੋਗ ਬਾਹਾਂ ਮਥੇ ਆਦਿ ਸਰੀਰ ਉਪਰ ਲਾਉਂਦੇ ਹਨ॥ **ਸੰਤਾਪਿਆ**=ਸਤਾਇਆ ਹੋਇਆ ॥ **ਕਰਮ ਹਉ ਜੁਗਤਾ**=ਹੰਗਤਾ ਵਾਲਿਆਂ ਕਰਮਾਂ ਵਿਚ ਜੁੜਿਆ ਹੋਇਆ ਹੈ ॥ **ਤੁਹੁ**=ਚਾਵਲਾਂ ਦਾ ਛਿਲਕਾ ਰੂਪ ਸਕਾਮ ਕਰਮ ॥ **ਕੁਟੇ**=ਕਰਦਾ ਹੈ ॥ **ਬਗੁ**= ਬਗਲਾ ॥ **ਬਣਈ**=ਸੋਭਦਾ ॥ **ਮਛੀ**=ਪਦਾਰਥਾਂ ਨੂੰ ॥ **ਤਾਰ**=ਤਾੜੀ ॥ **ਹੰਸ ਸਭਾ**=ਸੰਤਾਂ ਨੇ॥ **ਬਗਾ**=ਬਗਲਾ-ਪਖੰਡੀ ॥ **ਡਡਾਂ**=ਡੱਡੀਆਂ=ਵਿਕਾਰ, ਪਦਾਰਥ॥ **ਉਡਰਿਆਂ**=ਉੱਡ ਗਿਆ॥ **ਮੰਞੁ**=ਮੈਨੂੰ॥ **ਲਖਾਵੈ**=ਪਛਾਣ ਲੈਣ ॥ **ਦਿਚੈ**=ਦੇਈਏ॥ **ਰਤਨਾ**=ਸੁਭ ਗੁਣਾਂ ਨਾਲ ॥ **ਸਰਵਰਿ**=ਸਤਿਸੰਗ ਰੂਪੀ ਤਲਾਉ ਉਪਰ ॥ **ਹੁਕਮਾਵੈ**=ਹੁਕਮ ਅੰਦਰ ॥ **ਹੰਸੁ**=ਜਿਗਿਆਸੂ (ਈਸ਼ਵਰ ਭਗਤ) ॥ **ਕੋਰੜ ਮੋਠ**=ਕੋੜਕੂ ਮੋਠ ॥ **ਜਿਨੇਹਾ**=ਵਰਗਾ ਹੈ ॥ **ਤਿਸਟਸਿ**= ਇਸਥਿਤ ਨਹੀਂ ਹੁੰਦਾ, ਇਕ ਥਾਂ ਨਹੀਂ ਟਿਕਦਾ॥ **ਦੇਹਾ**=ਸਰੀਰ ਕਰ ਕੇ॥ **ਜੇਹਾ**= ਝਾਕ ਹੈ॥ **ਛੋਹੇ**=ਕ੍ਰੋਧ ਵਿਚ॥ **ਰੋਹਾ**=ਗੁੱਸਾ ਹੀ ਹੈ॥ **ਕੁਬੁਧਿ**=ਖੋਟੀ ਬੁਧੀ ਵਿਚ ॥ **ਕੁ ਮੂੜਾ**=ਮੂਰਖ॥**ਮੋਹਾ**=ਮੋਹ ਵਿਚ ॥ **ਵਿਚ ਦੋ**=ਵਿਚੋਂ ॥**ਲੋਹਾ**=ਅਸਲੀਅਤ॥ **ਮਨੂਰਹੁ**=ਗਲਿਆ ਸੜਿਆ ਲੋਹਾ॥ **ਕੰਚਨੁ**=ਸੁਧ ਸੋਨਾ ॥ **ਸਤ੍ਰ**=ਦੁਸਮਨ ॥ **ਸਮਾਨੇ**=ਇਕੋ ਜਿਹੇ ਹਨ॥ **ਸਨੇਹਾ**=ਪਰੇਮ ਹੁੰਦਾ ਹੈ॥

## ੯੬੧

**ਵਸੇਹਾ**=ਵੱਸਦੀ ਹੈ ॥ **ਸਿਝਈ**=ਸਫਲ ਹੋਇਆ ਹੈ॥ **ਸੰਤੁਸਟ**= ਪਰਸੰਨ ਹੈ॥ **ਕਲਮਲ**=ਪਾਪ ॥ **ਖਈ**=ਨਾਸ ਹੋਏ ॥ **ਥਿਅਈ**=ਹੁੰਦਾ ਹੈ ॥

**ਮਇਆ**=ਕ੍ਰਿਪਾ ॥ **ਅਗਨਈ**=ਤ੍ਰਿਸਨਾ ਰੂਪ ਅਗ ॥ ੭ ॥ **ਪੈ**=ਪੈਰੀਂ ॥ **ਵਿਆਪੈ**=ਲਗੇ, ਪੋਹੇ॥ **ਪਿਰਹੜੀ**=ਪਰੀਤੀ॥ **ਜਾਇ**=ਥਾ॥ **ਨਿਧਾਨੁ**= ਖਜ਼ਾਨਾ॥ **ਵੁਠਾ**=ਵੱਸਿਆ ਹੈ ॥**ਮਹੀਅਲਿ**=ਪ੍ਰਿਥਵੀ ਅਕਾਸ ਵਿਚ॥ **ਰਜਾਇ**= ਆਗਿਆ ਵਿਚ ॥ **ਭੈਨੁ**=ਭਵਣ, ਚੁਰਾਸੀ ਦਾ ਗੇੜਾ, ਸਰੀਰ । **ਅੰਗਿ**=ਪੱਖ ॥ **ਭੁੰਚੀਐ**=ਭੋਗੀਆਂ ਹਨ॥ **ਮੁਹਛੰਦਗੀ**=ਮੁਹਤਾਜੀ, ਲੋੜ ਹੈ॥ ੮॥ **ਚੁਕਨਿ**= ਮੁਕਦੇ॥ **ਹਾਵੇ**=ਹੌਕੇ, ਝੋਰੇ॥ **ਘਟਿ ਅਵਘਟਿ**=ਔਖੇ ਘਾਟਾਂ ਤੇ॥ **ਘਟ ਘਾਟ** ਸੌਖੇ, ਘਾਟਾ ਤੇ॥ **ਬੰਧੈ ਵਾਟ**=ਰਸਤਾ ਨਹੀਂ ਰੋਕੇਗਾ॥

## ੯੬੨

**ਉਦਰ**=ਮਾਤਾ ਦਾ ਪੇਟ ॥ **ਨਾਇ**=ਨਾਮ ਨੂੰ ॥ **ਭਉਜਲੁ**= ਸੰਸਾਰ ਸਮੁੰਦਰ ॥ **ਬਿਖਮੁ ਅਸਗਾਹੁ**=ਕਠਨ ਅਤੇ ਅਥਾਹ ਹੈ ॥ **ਸਬਦੀ**= ਉਪਦੇਸ ਨਾਲ ॥ **ਕਲਿ**=ਕਲਜੁਗ ਵਿਚ ॥ **ਸਭਸੈ**=ਸਭਸੁ ਨੂੰ ॥ **ਬਿਰਥਾ**= ਖਾਲੀ॥ **ਆਹਿ**=ਚਾਹ ਕਰਕੇ, ਸ਼ਰਧਾ ਨਾਲ ॥ ੯ ॥ **ਦਾਤਾਰੁ**=ਦਾਨ ਦੇਣ ਵਾਲਾ॥ ਦਾਤਾ ਹੈ॥ **ਛਾਰੁ**=ਸਵਾਹ ਰੁਪ ਹਨ॥ **ਸਾਰੁ**=ਸ਼੍ਰੇਸ਼ਟ ਹੈ॥ **ਰੇਣਾਰੁ**=ਚਰਨ ਧੂੜੀ॥ **ਘਿਣਾਵਣੇ**=ਲਿਲਕਣੀਆਂ ਕੀਤਿਆ॥ ਯਈਂ ਯਈਂ ਕੀਤਿਆਂ॥ **ਧਾਈਐ**= ਫਿਰੀਏ॥ **ਤਾਨੁ**=ਬਲ,ਆਸਰਾ ਹੈ॥੧੦॥**ਜੀਅ ਕਾ ਦੁਖੁ ਲਾਇਣ**=ਭਰਮ ਪਾ ਕੇ ਦਿਲ ਨੂੰ ਫਿਕਰ ਲਾਉਣ ਵਾਲੇ ਹਨ ॥ **ਰਸੁ**=ਭੋਜਨ ॥ **ਉਛਲੈ**=ਹੰਕਾਰੀ ਹੋਕੇ ਭੁੜਕਦਾ ਹੈ॥ **ਰਹੈ**=ਸਨਿਮ੍ਰ ਹੋ ਕੇ ਰਹਿੰਦਾ ਹੈ॥ **ਸਮਕਰਿ**=ਇਕੋ ਜੇਹਾ॥ **ਨਾਨ੍ਹਾ**=ਛੋਟਾ॥ **ਹਰਖ**=ਖੁਸ਼ੀ॥ **ਨਿਰੋਧਰ**=ਨਿਸਚੇ ਕਰਕੇ ਉਧਾਰ ਕਰਨ ਵਾਲਾ॥ **ਮੰਤ**=ਜਾਪ॥ **ਦਾਰ**=ਕਰਨੇ ਵਾਲਾ॥ **ਭਾਗਠੁ**=ਆਤਮ ਧਨ ਕਰਕੇ ਸਾਹੂਕਾਰ ਹੈ, ਵਡੇ ਭਾਗਾਂ ਵਾਲਾ ਹੈ॥ **ਦੁਆਰ ਬਾਰੁ**=ਦਰਬਾਰ ਹੈ॥ **ਕਲਾਣੇ**=ਜਸ ਕਰਦਾ ਹੈ॥ **ਰੈਣਾਰ**=ਰਾਤ ॥ **ਢਾਢੀ**=ਜਸ ਕਰਨ ਵਾਲਾ ॥ **ਲਿਵੈਧਾਰ**=ਬਿਰਤੀ ਨੂੰ ਧਾਰਨ ਕਰਕੇ ॥

## ੯੬੩

॥੧੧॥ **ਅਮਿਉ**=ਅੰਮ੍ਰਿਤ ਬ੍ਰਹਮਾਨੰਦ ਰੂਪੀ । **ਅੰਮ੍ਰਿਤ ਬਾਣੀ**=

= ਗੁਰਬਾਣੀ॥ **ਸੁਆਉ** = ਲਾਭ ॥ **ਲਾਇਹੁ** = ਲਾਵੇ ॥ **ਭਾਉ** = ਪ੍ਰੇਮ ॥ **ਘਣਾ** = ਬਹੁਤਾ ਹੈ ॥ **ਸੰਜਮੋ** = ਨੇਮ ॥ **ਕਢਿ** = ਸੰਸਾਰ ਚੋਂ ਕੱਢ ਲੈਂਦਾ ਹੈ ਭਾਵ ਮੁਕਤ ਕਰ ਦੇਂਦਾ ਹੈ॥ **ਧਰੇਇ** = ਧਰਦਾ ਹੈ ॥ **ਮਨਹਿ** = ਮਨ੍ਹਾ = ਬੰਦ ॥ **ਅਉਤਾਰੇ** = ਉਤਾਰਦਾ, ਪਾਉਂਦਾ ਹੈ॥ **ਧਰਣਿ** = ਧਰਤੀ ਤੇ ॥ **ਪਰੇਇ** = ਪੈਂਦਾ ਹੈ ਭਾਵ ਮਾਤ ਲੋਕ ਤੇ ਜਨਮ ਲੈਂਦਾ ਹੈ ॥ **ਹੇ** = ਹਨ ॥ **ਅਗਿਆਨ** = ਅਗਿਆਨੀ ॥ **ਖਣੇ** = ਛਿਨ ਵਿਚ ॥ **ਰੈਣਿ** = ਰਾਤ ॥ **ਵਿਕਰਾਲ** = ਭੈ ਦਾਇਕ ॥ **ਧ੍ਰਾਪੀਐ** = ਰੱਜੀਦਾ ਹੈ ॥ **ਵੰਞੈ** = ਚਲਿਆ ਜਾਂਦਾ ਹੈ ॥ **ਲਾਲੁ** = ਗਿਆਨ ਰੂਪ ॥ **ਰਸੈ** = ਪ੍ਰੀਤੀ ਕਰਦਾ ਹੈ ॥ **ਖੰਡ** = ਦੇਸ ॥ **ਬ੍ਰਹਮੰਡ** = ਕੁਲ ਸੰਸਾਰ ॥ ੧੨ ॥ **ਮਿਤ੍ਰ ਪਿਆਰਾ** = ਪ੍ਰਮਾਤਮਾਂ ॥ **ਕਸੁੰਭੈ** = ਵਿਸੇ ਵਿਕਾਰ ਰੂਪੀ ਕੱਚੇ ਰੰਗ ਨਾਲ ॥ **ਤਉ** = ਤੇਰੀ ॥ **ਮੈਂ** = ਮੇਰੇ ਤੋਂ ॥ **ਕੀਮ** = ਮੁਲ ॥ **ਪਉਦੀ** = ਪੈਂਦੀ ॥ **ਅਢੁ ਨ ਲਹਦੀ** = ਕੌਡੀ ਮੁਲ ਨਹੀਂ ਲੈਂਦੀ ਆਪਣਾ ॥ **ਸਸੁ** = ਅਵਿੱਦਿਆ ॥ **ਵਿਰਾਇਣਿ** = ਖਰਾਬ ਕਰਨ ਵਾਲੀ ਵੈਰਨ ॥ **ਵਾਦੀ** = ਝਗੜਾਲੂ ਹੈ ॥ **ਪਉ ਪਉ** = ਮੁੜ ਮੁੜ ਕੇ, ਪੈ ੨ ਕੇ ॥ **ਲੂਹੈ** = ਸਾੜਦਾ (ਦੁਖ) ਦੇਂਦਾ ਹੈ ॥ **ਜੇਠੋ** = ਧਰਮਰਾਜ ॥ **ਸਸੁਰਾ** = ਸੌਹਰਾ, ਅਗਿਆਨ-ਦੇਹ ਅਧਿਆਸ ਰੂਪ ॥ **ਹਭੇ** = ਸਾਰੇ ਹੀ ॥ **ਭਸੁ** = ਸੁਆਹ, ਮਿੱਟੀ ॥ **ਪੁਣੇਦੇ** = ਛਾਣਦੇ ॥ **ਵਤਨੁ** = ਫਿਰਨ ॥ **ਮੈਂ** = ਮੇਰਾ ॥ **ਵੁਠਾ** = ਵੱਸਿਆ ਹੈ॥ **ਨਿਵਾਰਣੋ** = ਦੂਰ ਕਰਦਾ ਹੈਂ ॥ **ਸਰਪਰ** = ਜ਼ਰੂਰ ਹੀ ॥ **ਨਿਧਾਨੁ** = ਨਾਮ ਰੂਪੀ ਖਜ਼ਾਨਾ ॥ **ਰੇਣੁ** = ਧੂੜੀ ॥ **ਬਿਰਹੀ** = ਪ੍ਰੇਮੀ ਹੈ ॥ **ਚਾਰਣੋ** = ਚਰਨਾਂ ਦਾ ॥ **ਵਿਡਾਣ** = ਅਚਰਜ ॥ ੧੩ ॥ **ਵਞਾਈ** = ਦੂਰ ਕੀਤੀ ਹੈ ॥ **ਤਿਆਗੀ** = ਤਿਆਗ ਕੇ ॥ **ਕੂੜਾਵੇ** = ਝੂਠੇ ॥ **ਤੈਂਡੈ** = ਤੇਰੇ ॥ **ਫਾਵੀ** = ਵਿਆਕੁਲ ॥ **ਥੀਈ** = ਹੋਈ ॥ **ਦਿਸਾਵਰ ਪੰਧਾ** = ਜੂਨੀਆਂ ਰੂਪੀ ਦੇਸਾਂ ਦੇ ਰਸਤਿਆਂ ਵਿਚ ॥ **ਲਧਾ** = ਪਾਇਆ ॥ **ਸੰਤਾਪ** = ਰੋਗ ॥ **ਕੀਚਨਿ** = ਕਰੀਏ ॥

## ੯੬੪

**ਘੁਲੀਐ** = ਛੁਟੀਦਾ ਹੈ ॥ **ਕਾਂਢੀਐ** = ਆਖੀਦਾ ਹੈ ॥ **ਹਾਂਢੀਐ** = ਫਿਰਦਾ ਹੈ ॥ **ਗਣੇ** = ਗਿਣਤੀ ਦੇ ਹਨ ॥ **ਖਰੋ** = ਬਹੁਤਾ ॥ **ਦੁਹੇਲਾ** = ਦੁਖੀ ਹੈ ॥ ੧੪ ॥ **ਤੈਂਡੀ** = ਤੇਰੀ ॥ **ਬੰਦਸਿ** = ਬਰਾਬਰੀ ਦਾ ॥ **ਜੈ** = ਜਿਸਨੂੰ ॥ **ਪਾਵ** = ਪੈਰ ॥

ਤਉ = ਤੇਰੀ ॥ ਧਿਰਿ = ਪਾਸੇ ॥ ਜੁਲਦੇ = ਚਲਦੇ ਹਨ ॥ ਘਰ = ਸਰੂਪ ॥ ਬੰਧਾਨੁ = ਇਸਥਿਤੀ, ਟਿਕਾਓ ॥ ਧਾਵੀਆ = ਜੂਨਾਂ ਵਿਚ ਭਟਕਣਾ ॥ ਬਿਨਠੀ = ਨਾਸ ਹੋ ਗਈ ਹੈ ॥ ਦੁਰਤੁ = ਪਾਪਾ ਵਾਲੀ ॥ ਸੋਇ = ਖਬਰ ॥ ਸੀਲਵੰਤਿ = ਸ਼ਾਤੀ ਸੁਭਾ ਵਾਲੀ ॥ ਰੀਤਾਵੀਆ = ਰੀਤਾਂ ਹਨ ॥ ਦਾਸਾਵੀਆ = ਦਾਸੀਆ ਹੋਈਆਂ ਹਿਨ ॥ ਰਾਵੀਆ = ਭੋਗੀਆ ਹਨ ॥ ੧੫ ॥ ਤੈਡੇ = ਤੇਰੇ ਦਿਤੇ ਹੋਏ ॥ ਮੈਕੂ = ਮੈਨੂੰ ॥ ਥੀਏ = ਹੋਏ ॥ ਜਾਚਕੁ = ਮੰਗਤਾ ॥ ਜਾਚੋਵੈ = ਮੰਗਦਾ ਹੈ ॥ ਛਿਜੰਦੜੀ = ਨਾਸ ਹੁੰਦੀ ਵੇਖਕੇ ॥ ਊਣਮ ਝੂਣਾ = ਨਿਮੋ ਝੂਣਾ ਹੈ (ਮਨ)॥ ਜੀਉ ਧਰਾਇਆ = ਦਿਲ ਨੂੰ ਹੌਸਲਾ ਦਿਤਾ ਹੈ॥ ਸੁਹੇਲੜਾ = ਸੁਖੀ ਹੋ ਕੇ ॥ ਜਿਤਾ = ਜਿਤ ਲਿਆ ਹੈ । ਸਬਾਇਆ = ਸਾਰਾ ॥ ਛਤੁ = ਛਤਰ ਹੁਕਮ ਰੂਪੀ ॥ ਚਉਰ = ਜਸਰੂਪੀ ਚੌਰ । ਮਲ = ਮਲਦੇ ਹਨ ॥ ਸਹੀ = ਸੱਚਾ । ਫੇਰੀਐ = ਮੋੜਿਆ ਜਾਦਾ॥ ਕੁਦਰਤਿ = ਸ਼ਕਤੀ ।'੧੬॥ ਸੋਇ = ਸੋਭਾ, ਕਨਸੋਆਂ ॥ ਸੁਣੰਦੜੀ = ਸੁਣਕੇ ॥ ਮਉਲਾ = ਖਿੜਿਅ ਹੈ ॥ ਪੰਧਿ = ਰਸਤੇ ਤੇ ॥ ਜੁਲੰਦੜੀ = ਤੁਰਕੇ ॥ ਨਿਹਾਲੀ = ਨਿਹਾਲ ਹੋਈ ਹਾ । ਹਠ = ਹਿਰਦੇ ॥ ਮੰਞਾਹੂ = ਵਿਚੋ ਹੀ ॥ ਮਾਣਕੁ = ਸਰੂਪ ਰੂਪੀ ਹੀਰਾ ॥ ਘਿਧਾ = ' ਲਿਆ ਹੈ ॥ ਢੂੰਡ = ਭਾਲ ॥ ਵਞਾਈ = ਛੱਡ ਦਿਤੀ ਹੈ ॥ ਥੀਆ = ਹੋਇਆ ਹੈ । ਥਿਤਾ = ਇਸਥਿਤ (ਮਨ) ॥ ਜਿਤਾ = ਜਿੱਤ ਲਿਆ, ਸਫਲ ਕੀਤਾ ਹੈ ॥ ਕਮਲੁ = ਹਿਰਦਾ ॥ ਅਨਦਿਨ = ਰਾਤ ਦਿਨ ॥ ਚਰਣਾਰ ਬਿੰਦ = ਚਰਣ ਕਮਲਾ ਦਾ । ਰੰਗੁ = ਪ੍ਰੇਮ ॥ ਆਗੰਜਤ = ਨਾਸ ਰਹਿਤ (ਪਰਮੇਸ਼ੁਰ) ਵਿਚ ॥

## ੯੬੫

ਪਾਗਾ = ਰੰਗਿਆ ਗਿਆ ॥ ਤਾਗਾ = ਤਗਿਆ ਇਸਥਿਤ ਹੋਇਆ । ਅਠਸਠਿ = ਅਠਾਹਠ (ਤੀਰਥਾ ਦਾ) ॥ ਮਜਨਾਗਾ = ਇਸ਼ਨਾਨ ਹੋਇਆਹੈ॥੧੭। ਪਿਰੁ = ਪ੍ਰਮਾਤਮਾ ॥ ਧਨ = ਇਸਤ੍ਰੀ, ਮਾਇਆ ॥ ਮਾਹਰਿ = (ਘਰ ਵਿਚ)ਪ੍ਰਧਾਨ ਹੈ। ਫਿਰਾਹਰਿ = (ਜੂਨਾਵਿਚ)ਫਿਰਦਾ ਹੈ॥ ਜਾਹਰਿ = ਪਰਤੱਖ॥ ਸਮਾਹਰਿ = ਸਮਾਇਅ ਹੈ । ਆਹਰ = ਉਦਮ ॥ ਇਕੁ = ਪ੍ਰਮਾਤਮਾ ਦੇ ਜਾਪ ਦਾ ॥ ਮਰਤਬਾ = ਰੁਤਬਾ॥

**ਪਰੰਗ**=ਮਿਲਵੇਂ ਰੰਗ ॥ **ਮਹਤਾ**=ਵਡਾ ਪਨ ॥ **ਜਰਿ**=ਸਹਾਰਦਾ ਹੈ ॥ **ਕਲਾ**=ਸ਼ਕਤੀਆਂ ਕਰ ਕੇ ॥ **ਬਿਨਵਤਾ**=ਬੇਨਤੀ ਕਰਦਾਹੈ॥੧੮॥ **ਛਤੜੇ**=ਛਤੇ ਹੋਏ ॥ **ਬਾਜਾਰ**=ਤਰਲੋਕੀ ਰੂਪ ॥ **ਵਪਾਰੀਏ**=ਗਾਹਕ, ਸੰਤ ਜਨ॥ **ਹਿਕੁ ਅਪਾਰ**=ਇਕ ਪ੍ਰਮਾਤਮਾਂ ਦਾ ॥ **ਵਖਰੁ**=ਸੌਦਾ ॥ **ਖਟੇ**=ਕਮਾਵੇ ॥ **ਸੋ ਧਣੀ**=ਓਹ ਧੰਨਵੰਤ ਹਨ॥ **ਸਫਲਿਓ**=ਸਫਲ ਹੈ ॥ **ਸੁਹਾਵੜਾ**=ਸੋਭਾ ਵਾਲਾ ॥ **ਹਰਿ ਸਫਲ ਅੰਮ੍ਰਿਤਾ**=ਹਰੀ ਨਾਮ ਅੰਮ੍ਰਿਤ ਫਲ ਸਹਿਤ ਹੈ ॥ **ਘਿਤਾ**=ਲਿਆ ॥ **ਵੰਞੈ**=ਜਾਵੇ ॥ **ਅਜਿਤਾ**=ਨਾ ਜਿਤਿਆ ਜਾਣ ਵਾਲਾ ॥ **ਭਿਤਾ**=ਅਗਿਆਨ (ਪੰਜ ਕੋਸ਼ਾਂ) ਦੇ ਤਖਤੇ ॥ **ਤੁਸਾੜੀਆ**=ਤੁਹਾਡੀ ॥ **ਮਿਤਾ**=ਹੇ ਮਿਤਰੋ ॥ **ਬਲੇ ਬਲਿ ਕਿਤਾ**=ਵਾਰਨੇ, ਬਲਿਹਾਰਨੇ ਕੀਤਾ ਆਪਣਾ ਆਪ ॥ ੧੯ ॥ **ਧਰਤੀ**=ਬੁਧੀ ਰੂਪੀ ॥ **ਸਾਧ ਕੀ**=ਸੁਭ ਗੁਣਾਂ ਰੂਪੀ ਸੰਤਾਂ ਦੀ॥ **ਤਸਕਰ**=ਚੋਰ, (ਰਾਜੇ ਲੋਕ ਵ ਕਾਮਾਦਿਕ)॥ **ਬੈਸਹਿ** ਮਲ ਬੈਠਦੇ ਹਨ ॥ **ਗਾਹਿ**=ਦਬਾ ਕੇ ॥ **ਭਾਰਿ**=ਦੁਖ ॥ **ਵਿਆਪਈ**=ਲਗਦਾ॥ **ਉਨ ਕਉ**=ਕਾਮਾਦਿਕ ਤਥਾ ਰਾਜੇ ਆਦਿਕ ਚੋਰਾਂ ਨੂੰ॥ **ਲਾਹੂ ਲਾਹਿ**=ਘਾਣਾਂ ਦੇ ਘਾਣ ਆਪਣੇ ਵਿਚ ਖਪਾਈ ਜਾਂਦੀ ਹੈ ॥ **ਤੁਖ**=ਛਿੱਲੜ ਨੂੰ ॥ **ਵਡ ਪਰਵਾਰੁ**=ਸਰਗੁਣ ਸਰੂਪ ਹੋਕੇ ਵੱਡੇ ਕੁਟੰਬ ਵਾਲਾ ਹੈ ॥ **ਇਕਾਤੀਆ**=ਨਿਰਗੁਣ ਸਰੂਪ ਹੋ ਕੇ ਇਕੱਲਾ ਹੈ॥ **ਉਪੰਨਿਆ**=ਪੈਦਾ ਕੀਤਾ ਹੈ ॥ **ਵਰੰਨਿਆ**=ਵਰਣਨ (ਕਥਨ) ਕੀਤਾ ਹੈ ॥ **ਵੁਠਾ**=ਵੱਸਿਆ ਹੈ ॥

## ੯੬੬

**ਭੇਟੇ**=ਮਿਲੇ ॥ ੨੦ ॥ **ਭੂਮਿ**=ਸਰੀਰ ਰੂਪੀ ਪ੍ਰਿਥਵੀ ॥ **ਮੰਝਿ**=ਵਿਚ ॥ **ਵਿਸੂਲਾ**=ਸੂਲਾਂ ਕਾਮਾਦਿਕ (ਕੰਡਿਆਂ) ਦਾ ॥ **ਬਾਗੁ**=ਸੰਸਾਰ ਹੈ ॥ **ਨਿਵਾਜਿਆ**=ਵਡਿਆਇਆ ਹੈ ॥ **ਅੰਚ**=ਸੇਕ (ਤ੍ਰਿਸ਼ਨਾ ਰੂਪ) ਅੱਗ ਦਾ ॥ **ਸੁਹਾਵੜੀ**=ਸੋਭਦੀ ਹੈ ॥ **ਸੁ ਵੰਨੜੀ**=ਸੁੰਦਰ ਰੰਗ ਵਾਲੀ ਅਰੋਗ ਦੇਹੀ ਦੇ ਨਾਲ ॥ **ਨੇਹ**=ਪ੍ਰੇਮ ਹੈ ॥ **ਅਗਮ ਪੁਰਖੁ**=ਪ੍ਰਮਾਤਮਾਂ ॥ **ਦ੍ਰਿਸਟਿ**=ਨਜਰ ਨਾਲ ॥ **ਅੰਧ ਕੂਪ**=ਸੰਸਾਰ ॥ **ਲੜੁ**=ਕਿਰਪਾ ਰੂਪੀ ਪੱਲਾ ॥੨੧॥ **ਚਲੂਲਿ**=ਗੂੜ੍ਹੇ ਲਾਲ ਰੰਗ ਵਿਚ॥ **ਕੀਮ ਨ ਮੂਲ**=ਕਦਾਚਿਤ ਕੀਮਤ ਨਹੀਂ ਪੈ ਸਕਦੀ ਹੈ ॥ **ਵਿਧ**=ਵਿੰਨ੍ਹਿਆ ਹੈ ॥

**ਡਿਠੋਮਿ**=ਵੇਖਦਾ ਹੈ ॥ **ਹਭ ਥਾਇ**=ਸਾਰੇ ਥਾਂਈਂ ॥ **ਤ੍ਰਿਭਵਣਿ**=ਤਿੰਨ ਲੋਕ ॥ **ਰੋਮਿ**=ਵਾਲ ਵਾਲ ਵਿਚ ॥ **ਭਤਿਆ**=ਤਰ੍ਹਾ (ਸਰਗੁਣ ਰੂਪ) ਹੈ ॥ **ਜਾਹਰਾ**=ਪ੍ਰਗਟ ਹੈ ॥ **ਥਟੀਐ**=ਬਣਾਈ ਹੋਈ (ਸ੍ਰਿਸ਼ਟੀ ਦੀ) ॥

**ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ**=ਬਲਵੰਡ ਅਤੇ ਸਤਾ ਦੋਵੇਂ ਭਰਾ ਭਾਈ ਮਰਦਾਨੇ ਦੀ ਔਲਾਦ ਵਿਚੋਂ ਸਨ। ਇਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦੀਵਾਨ ਵਿਚ ਕੀਰਤਨ ਕਰਦੇ ਹੁੰਦੇ ਸਨ। ਏਹਨਾਂ ਦੀ ਭੈਣ ਦਾ ਵਿਆਹ ਹੋਣ ਕਰ ਕੇ ਏਹਨਾ ਨੇ ਗੁਰੂ ਸਾਹਿਬ ਤੋਂ ਇਕ ਦਿਨ ਦੇ ਦੀਵਾਨ ਦੀ ਚੜ੍ਹਤ ਮੰਗੀ। ਦੇਵਨੇਤ ਉਸ ਦਿਨ ਚੜ੍ਹਤ ਬਹੁਤ ਥੋੜੀ ਚੜ੍ਹਨ ਕਰਕੇ ਏਹਨਾ ਨੇ ਬੜਾ ਗੁਸਾ ਕੀਤਾ ਕਿ ਇਹ ਗੁਰੂ ਜੀ ਦੀ ਹੀ ਚਾਲ ਹੈ। ਏਹਨਾਂ ਨੇ ਸਿਖਾਂ ਨੂੰ ਭੇਟਾ ਚਾੜ੍ਹਣ ਤੋਂ ਬੰਦ ਕਰ ਦਿਤਾ ਹੋਵੇਗਾ, ਇਸ ਕਰ ਕੇ ਚੜ੍ਹਤ ਥੋੜੀ ਹੋਈ ਹੈ। ਦੂਜੇ ਦਿਨ ਇਹ ਕੀਰਤਨ ਕਰਨ ਨਾ ਆਏ। ਗੁਰੂ ਸਾਹਿਬ ਜੀ ਦੇ ਸਦ ਘਲਿਆ ਅਤੇ ਆਪ ਗਿਆਂ ਵੀ ਨਾ ਆਏ। ਸਗੋਂ ਕਹਿਣ ਲਗੇ ਕਿ ਸਾਡੇ ਬਣਾਇਆਂ ਹੀ ਗੁਰੂ ਨਾਨਕ ਆਦਿ ਗੁਰੂ ਸਦਾਏ ਹਨ, ਨਹੀਂ ਤਾ ਏਹਨਾ ਨੂੰ ਕੌਣ ਜਾਣਦਾ ਸੀ। ਇਤਿਆਦਿਕ ਨਿੰਦਾ ਭਰੇ ਬਚਨ ਗੁਰੂ ਸਾਹਿਬ ਜੀ ਨੇ ਵਡੇ ਗੁਰੂਆ ਦੀ ਸ਼ਾਨ ਵਿਚ ਸੁਣਕੇ ਸਰਾਪ ਦਿਤਾ ਕਿ ਇਹਨਾ ਗੁਰੂ-ਮਾਰਿਆਂ ਰਬਾਬੀਆ ਦੇ ਮੂੰਹ ਕੋਈ ਨਾ ਲਗੇ। ਜੇਹੜਾ ਇਹਨਾ ਦੀ ਸਫਾਰਸ ਕਰੇਗਾ, ਉਸ ਦਾ ਮੂੰਹ ਕਾਲਾ ਕਰ ਕੇ ਖੋਤੇ ਤੇ ਚਾੜ੍ਹ ਕੇ ਸ਼ਹਿਰ ਵਿਚ ਫੇਰਿਆ ਜਾਵੇਗਾ। ਇਸ ਤਰ੍ਹਾ ਕੁਝ ਚਿਰ ਆਕੜ ਵਿਚ ਰਹਿਕੇ ਅਖੀਰ ਨੂੰ ਭੁਖ ਦੇ ਦੁਖੋਂ ਤੰਗ ਆ ਕੇ ਇਹ ਰਬਾਬੀ ਭਾਈ ਲਧਾ ਜੀ ਪਰਉਪਕਾਰੀ ਪਾਸ ਲਾਹੌਰ ਗਏ। ਸਾਰਾ ਹਾਲ ਦਸ ਕੇ ਅਤੀ ਦੀਨ ਹੋ ਕੇ ਬੇਨਤੀ ਕੀਤੀ ਕਿ ਸਾਨੂੰ ਮੁੜ ਗੁਰੂ ਸਾਹਿਬਾਂ ਦੀ ਸਰਣ ਲਾਇਆ ਜਾਵੇ। ਭਾਈ ਲੱਧਾ ਜੀ ਉਹਨਾ ਦੇ ਦੁਖ ਨੂੰ ਸਹਾਰ ਨਾ ਸਕੇ ਅਤੇ "ਪਰਉਪਕਾਰ ਕੇ ਕਾਰਨੇ ਮੁਹਿ ਨ ਆਵੇ ਲਾਜ" ਦੇ ਵਾਕ ਅਨੁਸਾਰ ਆਪਣਾ ਮੂੰਹ ਕਾਲਾ ਕਰ ਕੇ ਖੋਤੇ ਤੇ ਚੜ੍ਹ ਬੈਠੇ। ਅੰਮ੍ਰਿਤਸਰ ਪੁਜ ਕੇ ਏਸੇ ਹਾਲਤ ਵਿਚ ਹੀ ਫਿਰਦੇ ਰਹੇ। ਸਹਿਰ ਵਿਚ ਹੁੰਦਿਆਂ ੨ ਗੁਰੂ ਸਾਹਿਬ ਜੀ ਨੂੰ ਖਬਰ ਮਿਲੀ, ਅਤੇ ਉਹਨਾ ਸਦ ਕੇ ਪੁਛਿਆ, ਕਿ ਭਾਈ ਲਧਾ ਜੀ, ਇਹ ਕੀ ਸਾਗ ਵਰਤਾਇਆ ਹੈ? ਭਾਈ ਜੀ ਨੇ ਹਥ ਜੋੜ ਕੇ ਬੇਨਤੀ ਕੀਤੀ ਕਿ ਆਪ ਜੀ ਦੇ ਹੁਕਮ ਦੀ ਪਹਿਲਾਂ ਹੀ ਪਾਲਣਾ ਕੀਤੀ ਗਈ ਹੈ। ਆਪ ਕ੍ਰਿਪਾ ਕਰ ਕੇ ਇਹਨਾ ਗਰੀਬਾ ਤੇ ਦਇਆ ਕਰੋ, ਅਤੇ ਹੁਣ ਕੀਰਤਨ ਕਰਨ ਦੀ ਆਗਿਆ ਬਖਸੋ। ਇਹ ਸੁਣਕੇ ਸਤਿਗੁਰੂ ਜੀ ਬੜੇ ਪਰਸੰਨ ਹੋਏ, ਅਤੇ ਹੁਕਮ ਕੀਤਾ ਕਿ ਜਿਸ ਮੂੰਹ ਨਾਲ ਏਹਨਾ ਵਡਿਆ ਗੁਰੂਆਂ ਦੀ ਨਿੰਦਿਆ ਕੀਤੀ ਹੈ ਓਸੇ ਨਾਲ ਹੁਣ ਉਸਤਤੀ ਕਰਨ ਤਦ ਸਾਧ ਸੰਗਤ ਬਖਸ਼ ਦੇਵੇਗੀ। ਇਹ ਅਠਾਂ ਪੌੜੀਆ ਦੀ ਵਾਰ ਗੁਰੂ ਜੀ ਦਾ ਹੁਕਮ ਮੰਨਕੇ ਏਹਨਾ ਨੇ ਉਚਾਰਨ ਕੀਤੀ। ਪਹਿਲੀਆਂ ਪੰਜਾ ਪੌੜੀਆ ਵਿਚ ਗੁਰੂ ਨਾਨਕ ਜੀ ਅਤੇ ਗੁਰੂ ਅੰਗਦ ਦੇਵ ਜੀ ਦੀ ਉਸਤਤੀ ਹੈ। ਬਾਕੀ ਦੀਆਂ ਤਿੰਨਾਂ ਪੌੜੀਆਂ ਵਿਚ ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਦੀ ਉਸਤਤੀ ਹੈ। ਛੇਵੀਂ ਪਾਤਸ਼ਾਹੀ ਤੋਂ ਲੈਕਰ ਇਹ ਗੁਰ ਗੱਦੀ ਦੇ ਤਿਲਕ ਸਮੇਂ ਪੜ੍ਹੀ ਜਾਂਦੀ ਰਹੀ ਹੈ ਏਸ ਕਰਕੇ ਇਸ ਨੂੰ ਟਿੱਕੇ ਦੀ ਵਾਰ ਵੀ ਆਖਦੇ ਹਨ:-

ਨਾਉ ਕਰਤਾ:- **ਨਾਉ**=(ਜਿਸਦਾ) ਨਾਮ ॥ **ਕਾਦਰੁ**=ਸਰਬ ਸ਼ਕਤੀ ਮਾਨ ॥ **ਕਰੇ**=ਆਪ ਉਚਾ ਕਰੇ॥ **ਕਿਉ ਬੋਲ ਹੋਵੈ ਜੋਖੀਵਦੇ**=ਉਨ੍ਹਾ ਦੇ ਬਚਨ ਕਿਸ

ਤਰ੍ਹਾਂ ਜੋਖੇ (ਵੀਚਾਰੇ) ਜਾਣ ॥ **ਦੇ**=ਦੇਵ (ਸੁਭ) ॥ **ਗੁਨਾ**=ਗੁਣ ॥ **ਸਤਿ ਭੈਣ ਭਰਾਵ ਹੈ**=ਸਤ ਸੰਤੋਖ ਆਦਿਕ ਜਿਨ੍ਹਾਂ ਦੇ ਭੈਣ ਅਤੇ ਭਾਈ ਹਨ ॥ **ਪਾਰੰਗਤਿ**=ਮੁਕਤੀ ਦਾ ॥ **ਪੜੀਵਦੈ**=ਪਾਉਂਦੇ ਹਨ ॥ **ਸਚੁ ਕੋਟੁ**=ਸਚੇ ਨਾਮ ਦਾ ਕਿਲ੍ਹਾ ॥ **ਸਤਾਣੀ**=ਨਾਮ ਦੇ ਜ਼ੋਰ ਵਾਲੀ॥ **ਨੀਵਦੈ**=ਨੀਂਹ (ਸਰਧਾ) ਰਖਕੇ ॥ **ਲਹਣੈ**=ਗੁਰੂ ਅੰਗਦ ਜੀ ਦੇ ॥ **ਛਤੁ**=ਗੁਰ ਗਦੀ ਦਾ ਛਤਰ ॥ **ਕਰਿ ਸਿਫਤੀ**=ਉਸਤਤੀ ਕਰਕੇ ॥ **ਮਤਿ ਗੁਰ ਆਤਮ ਦੇਵ ਦੀ**=ਆਤਮ ਦੇਵ ਦੀ ਸਿਖਿਆ ਜੇਹੜੀ ਗੁਰੂ ਨਾਨਕ ਜੀ ਨੇ ਦਿਤੀ ਹੈ ॥ (ਇਹ ਢਾਲ ਹੈ) ॥ **ਖੜਗਿ ਜੋਰਿ**=ਗਿਆਨ ਜੋਰ ਦਾ ਖੰਡਾ ॥ **ਪਰਾਕੁਇ**=ਪ੍ਰਾਕ੍ਰਮ ਅਰਥਾਤ ਬਲ ਵਾਲਾ ॥ **ਜੀਅ ਦੈ**=ਹਿਰਦੇ ਵਿਚ ਦਿਤਾਹੈ॥ **ਰਹਰਾਸਿ**=ਮਰਯਾਦਾ ॥ **ਕੀਈ**=ਕੀਤੀ ॥ **ਸਲਾਮਤਿ ਥੀਵਦੈ**=ਆਪਣੇ ਇਸਥਿੱਤ ਹੁੰਦਿਆਂ ਹੀ (ਪੰਜ ਪੈਸੇ ਤੇ ਨਰਯੇਲ ਧਰ ਕੇ ਮਥਾ ਟੇਕਿਆ) ॥ **ਸਹਿ**=ਸਚੇ ਪਾਤਸ਼ਾਹ ਗੁਰੂ ਨਾਨਕ ਦੇਵ ਜੀ ਨੇ॥ **ਟਿਕਾ**=ਗੁਰਿਆਈ ਦਾ ਤਿਲਕ ॥ **ਦਿਤੋਸੁ**=ਦੇ ਦਿਤਾ ॥ **ਜੀਵਦੇ**=ਆਪਣੇ ਜੀਂਵਦਿਆਂ ਹੀ ॥ ੧ ॥ **ਫੇਰਾਈਐ**=ਫੇਰੀ ਹੋਈ ॥ **ਦੋਹੀ**=ਜਸ ਰੂਪ ਧਾਂਕ, ਦੁਹਾਈ ॥ **ਖਟੀਐ**=ਮਿਲ ਰਹੀ ਹੈ ਆਪ ਜੀ ਨੂੰ ॥ **ਸਾਇ**=ਓਹੀ ਗੁਰੂ ਨਾਨਕ ਵਾਲੀ ॥ **ਸਹਿ**=ਗੁਰੂ ਨਾਨਕ ਜੀ ਨੇ ॥ **ਫੇਰਿ**=ਦੂਜੀ । **ਪਲਟੀਐ**=ਬਦਲ ਲਈ ਹੈ ॥ **ਛਤੁ**=ਜਸ ਰੂਪੀ ਛਤਰ ॥ **ਨਿਰੰਜਨੀ**=ਮਾਇਆ ਰਹਿਤ ॥ **ਗੁਰ ਹਟੀਐ**=ਗੁਰ ਗਦੀ ਦੀ ਹੱਟੀ ॥ **ਜਿ**=ਜੋ ॥ **ਸਿਲ ਜੋਗੁ**=ਜੋਗ ਅਤੇ ਭਗਤੀ ਰੂਪੀ ਸਿਲਾ ॥ **ਅਲੂਣੀ**=ਸੰਸਾਰਕ ਭੋਗਾਂ ਰੂਪੀ ਲੂਣ ਤੋਂ ਬਿਨਾਂ ॥

## ੯੬੭

**ਲੰਗਰੁ**=ਗੁਰੂ ਉਪਦੇਸ਼ ਰੂਪੀ ਹਰੀ ਨਾਮ ਦਾ ॥ **ਖਟੀਐ**=ਆਮਦਨੀ ਦੀ ॥ **ਦਿਤਿ**=ਦਾਤ ॥ **ਖਹਦੀ**=ਖਾਂਦੇ ਹੋ ॥ **ਖੈਰਿ**=ਖਰੈਤ, ਦਾਤ (ਉਪਦੇਸ ਦੀ) ॥ **ਦਬਟੀਐ**=ਦੇਂਦੇ ਹੋ ॥ **ਖਸੰਮ**=ਮਾਲਕ ਗੁਰੂ ਨਾਨਕ ਦੇਵ ਜੀ ਦੀ ॥ **ਨੂਰ**=ਪ੍ਰਕਾਸ਼ ॥ **ਅਰਸਹੁ**=ਆਕਾਸ਼, ਬੈਕੁੰਠ ਤੋਂ॥ **ਕੁਰਸਹੁ**=ਤਖ਼ਤ ਤੋਂ॥ **ਅਰਸਹੁ ਕੁਰਸਹੁ**=ਆਕਾਸ਼ ਦੇ ਤਖ਼ਤੋਂ ਅਰਥਾਤ ਵਿਸ਼ਨੂੰ ਭਗਵਾਨ ਤੋਂ ॥ **ਝੜੀਐ**=ਝੜਦਾ ਹੈ,

ਪ੍ਰਾਪਤ ਹੁੰਦਾਂ ਹੈ॥ **ਕਿਉਂ ਹਟੀਐ**=ਨਹੀਂ ਹਟਦੇ ॥ **ਪੁਤ੍ਰੀ**=(ਸ੍ਰੀ ਚੰਦ ਜੀ ਤੇ ਲਖਸੀ ਚੰਦ ਜੀ) ਪੁਤਰਾਂ ਨੇ॥ **ਕਉਲੁ**=ਬਚਨ ॥ **ਪਾਲਿਓ**=ਮੰਨਿਆ॥ **ਕਰਿ ਪੀਰਹੁ**=ਗੁਰੂ ਕਰਨੇ ਸਨ॥ **ਕੰਨ**=ਮੋਢਾ॥ **ਮੁਰਟੀਐ**=ਮੋੜ ਗਏ (ਗੁਰੂ ਨਾਨਕ ਦੇਵ ਜੀ) ॥ **ਆਕੀ**=ਆਗਿਆ ਤੋਂ ਬਾਹਰ ਹੋ ਕੇ॥ **ਉਚਾਇਨਿ**=ਚੁਕਦੇ ਰਹੇ॥ **ਛਟੀਐ**=ਹੰਕਾਰ ਰੂਪ ਛੱਟਾਂ॥ **ਜਿਨਿ ਆਖੀ ਸੋਈ ਕਰੇ**=ਜਿਸ ਗੁਰੂ ਨਾਨਕ ਜੀ ਨੇ ਗੁਰਿਆਈ ਭਾ: ਲਹਿਣਾ ਜੀ ਨੂੰ ਆਖੀ ਸੀ (ਤੂੰ ਲਹਿਣਾ ਤੇ ਅਸਾਂ ਤੇਰਾ ਦੇਣਾ) ਓਹੀ ਕਰ ਵਿਖਾਈ॥ **ਜਿਨਿ ਕੀਤੀ**=ਜਿਸ ਗੁਰੂ ਨਾਨਕ ਨੇ ਗੁਰਿਆਈ ਕੀਤੀ ॥ **ਤਿਨੈ ਥਟੀਐ**=ਉਸ ਨੇ ਹੀ ਇਸਥਿਤ ਕੀਤੀ (ਗੁਰੂ ਅੰਗਦ ਰੂਪ ਵਿਚ)॥ **ਕਿਨਿ ਉਵਟੀਐ** =(ਅਗੇ ਗੁਰੂ ਅੰਗਦ ਦੇਵ ਜੀ ਤੋਂ) ਕੌਣ ਵੱਟਦਾ (ਲੈਂਦਾ) ਹੈ ਗੁਰਿਆਈ ਅਤੇ ਕੌਣ ਹਾਰਦਾ ਹੈ, ਪੁਤ੍ਰ ਜਾਂ ਚੇਲੇ ?॥ ੨ ॥ **ਜਿਨਿ ਕੀਤੀ ਸੋ ਮੰਨਣਾ**=ਜਿਸ ਨੇ ਜੈਸੀ ਕਾਰ ਕੀਤੀ ਸੋਈ ਮੰਨਣਾ ਹੁੰਦਾ ਹੈ॥ **ਕੋ ਸਾਲੁ ਜਿਵਾਹੇ ਸਾਲੀ**=ਭਾਂਵੇਂ ਮੰਦਿਆਈ ਬੀਜੇ ਤੇ ਭਾਵੇਂ ਚੰਗਿਆਈ॥ **ਕੋਸਾਲੁ**=ਕੁ+ਸਾਰ=ਨ ਸ੍ਰੇਸ਼ਟ=ਮੰਦਿਆਈ॥ **ਜਿਵਾਹੇ**= ਜੇ (ਭਾਵੇਂ) ਬੀਜੇ॥ **ਸਾਲੀ**=ਸਾਰ=ਸ੍ਰੇਸ਼ਟ, ਚੰਗਿਆਈ॥ **ਲੈ ਗਲਾ**=ਚੰਗਿਆਈ ਤੇ ਮੰਦਿਆਈ ਦੀਆਂ, ਗਲਾਂ ਨੂੰ ਲੈ (ਪਰਖ) ਕਰਕੇ ॥ **ਦਲਾਲੀ**=ਇਨਸਾਫ਼॥ **ਸਾ ਬਾਤ**=ਉਹ ਗਲ (ਜੋਹੜੀ ਸਤਿਗੁਰੂ ਆਖੇ)॥ **ਦਰਹਾਲੀ**=ਓਸੇ ਵੇਲੇ ਹੀ॥ **ਸਚਾ ਕਰੇ**=ਸੱਚਾ ਵਾਹਿਗੁਰੂ ਕਰ ਦੇਦਾ ਹੈ ॥ **ਦੋਹੀ**=ਦੁਹਾਈ ॥ **ਸਚੁ**= =ਨਿਸਚੇ ਕਰਕੇ ॥ **ਬੰਧਿ ਬਹਾਲੀ**=ਇਸਥਿਤ ਕੀਤੀ ਹੈ ॥ **ਸੈ ਡਾਲੀ**= ਸੈਂਕੜੇ ਸਿਖ ਸੰਗਤ ਰੂਪੀ ਟਾਹਣੀਆਂ ਵਾਲਾ ॥ **ਦਰੁ**=ਬੂਹੇ ਉਪਰ॥ **ਉਮਤਿ**= ਸਿਖ ਸੰਗਤ ॥ **ਮਸਕਲੈ ਹੋਇ ਜੰਗਾਲੀ**=ਜੋਹੜੇ ਰਾਗ ਦ੍ਵੈਖ ਕਰਕੇ ਜੰਗਾਲੇ ਹੋਏ ਹਨ ਉਨ੍ਹਾ ਵਾਸਤੇ ਗੁਰੂ ਜੀ ਦਾ ਉਪਦੇਸ਼ ਮਸਕਲਾ (ਮੈਲ ਲਾਹੁਣ ਵਾਲਾ ਹਥਿਆਰ) ਹੁੰਦਾ ਹੈ॥ **ਦਰਿ ਦਰਵੇਸੁ ਖਸੰਮ ਦੈ**=ਮਾਲਕ ਗੁਰੂ ਨਾਨਕ ਦੇ ਦਰ ਦੇ ਗੁਰੂ ਅੰਗਦ ਜੀ ਦਰਵੇਸ਼ ਹੋਏ ॥ **ਨਾਇ ਸਚੈ ਬਾਣੀ ਲਾਲੀ**=ਸਚੇ ਨਾਮ ਦੀ ਲਾਲੀ ਚੜ੍ਹੀ ਹੈ॥ **ਖੀਵੀ**=ਗੁਰੂ ਅੰਗਦ ਦੇਵ ਜੀ ਦੀ ਸੁਪੱਤਨੀ ॥ **ਨੇਕ ਜਨ**=ਭਲੀ ਇਸਤ੍ਰੀ ਹੈ॥ **ਪਤ੍ਰਾਲੀ**=ਸਿੱਖ ਸੰਗਤ ਰੂਪੀ ਪਤ੍ਰਾਂ ਵਾਲੀ॥ **ਲੰਗਰਿ ਦਉਲਤਿ ਵੰਡੀਐ**= ਗੁਰੂ ਅੰਗਦ ਦੇਵ ਜੀ ਨੂੰ ਜੋਹੜੀ ਮਾਇਆ ਭੇਟ ਹੁੰਦੀ ਸੀ ਉਹ ਲੰਗਰ ਵਿਚ ਪ੍ਰਸ਼ਾਦ ਛਕੌਣ ਪਿਛੋਂ

ਵੰਡ ਦੇਂਦੇ ਹੁੰਦੇ ਸਨ ॥ **ਰਸੁ ਅੰਮ੍ਰਿਤੁ**=ਅੰਮ੍ਰਿਤ ਰਸ ਵਾਲੀ ॥ **ਘਿਆਲੀ**=ਘਿਓ ਵਾਲੀ,(ਖੇਹਰਿਆਂ ਦੀਆਂ ਮੱਝੀਆਂ ਦਾ ਰੋਗ ਗੁਰੂ ਜੀ ਨੇ ਹਟਾਇਆਸੀ ਜਿਸਕਰਕੇਉਹ ਅੱਧਾ ਦੁੱਧ ਰਾਤ ਦਿਨ ਦਾ ਲੰਗਰ ਵਿਚ ਦੇਂਦੇ ਸਨ।ਉਸਦੀ ਘਿਓ ਵਾਲੀ ਖੀਰ ਬਣਦੀਸੀ॥ **ਜਾਂ**=ਜਿਨ੍ਹਾਂ ਨੇ ॥ **ਘਾਲ**=ਕਮਾਈ॥ **ਮਰਦੀ**=ਮਰਦਾਂ ਵਾਲੀ, ਮਹਾਤਮਾਂ ਵਾਲੀ ॥ **ਘਾਲੀ**=ਕੀਤੀ॥ **ਸਹੁ**=ਪਤੀ ॥ **ਸੋਇ**=ਉਹੀ ਪ੍ਰਮਾਤਮਾਂ ਰੂਪ ਹੈ॥ **ਗੋਇ**=ਸੰਸਾਰ ਰੂਪ ਬਾਜੀ ॥ **ਉਠਾਲੀ**=ਉਠਾਈ ਹੋਈ ਹੈ ॥ ੩ ॥ **ਹੋਰਿੰਓ ਗੰਗ ਵਹਾਈਐ**=ਹੋਰ ਦੂਜੇ ਪਾਸੇ ਗੰਗਾ ਚਲਾਈ ਹੈ ਅਰਥਾਤ ਪੁੱਤਰਾਂ ਨੂੰ ਛਡ ਕੇ ਚੇਲੇ ਨੂੰ ਗੱਦੀ ਦੇ ਦਿੱਤੀ ਹੈ॥ **ਦੁਨਿਆਈ**= ਦੁਨੀਆਂ ॥ **ਕਿ ਕਿਓਨੁ**=ਇਹ ਕੀ ਕੀਤਾ ਨੇ ?**ਈਸਰਿ ਜਗਨਾਥਿ**=ਜਗਤ ਦੇ ਮਾਲਕ ਸਮਰਥ ਈਸ੍ਵਰ ਰੂਪ॥ **ਉਚਹਦੀ**=ਹਦ ਤੋਂ ਉਚਾ ॥ **ਵੈਣੁ**=ਬਚਨ ॥ **ਵਿਰਿਕਿਓਨੁ**=ਵਰਣਨ ਕੀਤਾ ॥ **ਨੇਤ੍ਰਿ ਬਾਸਕੁ**=ਬਾਸਕ ਨਾਗ ਦਾ ਨੇਤਰਾ ॥ **ਸਬਦਿ**=ਸਮੁੰਦਰ ਰੂਪ ਗੁਰ ਮੰਤ ਨੂੰ ॥ **ਰਿੜਕਿਓਨੁ**=ਰਿੜਕਨਾ ਕੀਤਾ ਨੇ॥ **ਕਰਿ ਆਵਾਗਉਣੁ**=ਸੰਸਾਰ ਵਿਚ ਕਰਕੇ ॥ **ਚਿਲਕਿਓਨੁ**=ਪ੍ਰਕਾਸ਼ ਕੀਤੇ॥ **ਕੁਦਰਤਿ** ਸਕਤੀ॥ **ਅਹਿ**=ਇਹ ॥ **ਜਿਨਿ**=ਜਿਸਨੇ॥ **ਐਵਡ**=ਏਡਾ ਵੱਡਾ ॥ **ਪਿਡ**= ਸੰਸਾਰ॥ **ਠਿਣਕਿਓਨੁ**=ਠਹਿਰਾਇਆ ਹੈ॥ **ਧਰਿਓਨੁ**=ਰਖਿਓ ਨੇ ॥ **ਅਸ-ਮਾਨਿ**=ਆਕਾਸ ਤਕ॥ **ਕਿਆੜਾ**=ਜਸ ਰੂਪ ਚੰਦੋਆ॥ **ਛਿਕਿਓਨੁ**=ਤਾਣਿਆ ਹੈ॥ **ਮਿਕਿਓਨੁ**=ਮਿਲਾਇਆ ਹੈ ॥ **ਘੋਖਿ ਕੈ**=ਵਿਚਾਰ ਕੇ, ਪੜਤਾਲ ਕੇ ॥ **ਉਮਤਿ**=ਸਿੱਖੀ॥ **ਵੇਖਹੁ**=ਵੇਖਦੀ ਹੈ॥ **ਜਿਕਿਓਨੁ**=ਜੋ ਕੰਮ ਕੀਤੇ ਨੇ ॥ **ਜਾਂ** =ਜਦ । **ਸੁਧੋਸੁ**=ਸੋਧਿਓ ਸੂ॥ **ਟਿਕਿਓਨੁ**=(ਗੱਦੀ ਉਤੇ) ਅਸਥਾਪਨ ਕਰ ਦਿਤੇ ਨੇ॥ ੪ ॥ **ਫੇਰੁਆਣਿ**=ਬਾਬੇ ਫੇਰੂ ਦੇ ਪੁਤ੍ਰ (ਗੁਰੂ ਅੰਗਦ ਜੀ) ਨੂੰ॥ **ਹੋਰੁ**=ਅਤੇ ॥ **ਮੁਚੁ**=ਦੂਰ ਕਰ ਦਿਤਾ॥ **ਗਰੂਰੁ**=ਹੰਕਾਰ ਨੂੰ॥ **ਵਿਣਾਹੇ**=ਨਾਸ ਕਰ ਦੇਂਦਾ ਹੈ॥ **ਮਾਣਸਾ**=ਮਨੁਖਾਂ ਨੂੰ॥ **ਨੂਰੁ**=ਅੰਮ੍ਰਿਤ ਕਥਾ ਕੀਰਤਨ ਰੂਪੀ॥ **ਜਿਤੁ**=ਜਿਸਦੀ॥ **ਸੁ ਹਾਥ**=ਬਾਹ॥ **ਲਭਈ**=ਮਿਲਦੀ॥ **ਠਰੂਰੁ**=ਠਹਿਰਾਇਆ ਨਿਸਚੇ ਕੀਤਾ ਹੈ॥ **ਨਿਧਾਨੁ**=ਖਜ਼ਾਨਾ॥ **ਵੰਞੈ**=ਹੋ ਜਾਂਦਾ ਹੈ॥ **ਚੂਰ**=ਨਾਸ ॥ **ਨੇੜੈ ਦਿਸੈ ਮਾਤ ਲੋਕ**=ਸਾਨੂੰ ਤੁਰ ਦ੍ਰਿਸ਼ਟੀ ਕਰਕੇ ਇਹ ਸੰਸਾਰ ਨੇੜੇ (ਸਤਿ ਰੂਪ) ਦਿਸਦਾ ਹੈ॥ **ਤੁਧੁ ਸੁਝੈ**

## ੧੦੯੪

**ਬਿਖਿਆ**=ਜ਼ਹਿਰ ਰੂਪ ਪਦਾਰਥਾ ਨਾਲ ॥ **ਉਬਰੇ**=ਬਚੇ ਹਨ ॥ **ਜਚਾ**=ਕੌਤਕ ਹਨ, ਮੰਗਤੇ ਹਨ ॥ **ਕੋ**=ਕੋਈ ॥ ੨੨ ॥ ਵਾਰ ਮ: ੫ ॥ ਤੂੰ ਚਉ ਸਜਣ:- **ਡਖਣੇ**=ਛੰਦ ਦੀ ਚਾਲ ਹੈ,ਏਸ ਵਿਚ 'ਦ' ਦੀ ਥਾਂ 'ਡ' ਵਰਤਿਆ ਗਿਆ ਹੈ ਇਹ ਬੋਲੀ ਲਹਿੰਦੇ ਦੀ ਹੈ ॥ **ਚਉ**=ਬੋਲ ॥ **ਮੈਡਿਆ**=ਮੇਰਿਆ ॥ **ਡੇਈ**=ਦੇਵਾਂ ॥ **ਸਿਸ**=ਸਿਰ ॥ **ਮਹਿੰਜੇ**=ਮੇਰੇ ॥ **ਪਸੀ**=ਵੇਖਾਂ ॥ **ਨੀਹੁ**=ਪ੍ਰੇਮ ॥ **ਤਊ**=ਤੇਰੇ ॥ **ਬਿਆ**=ਦੂਜਾ ॥ **ਕੂੜਾਵੇ**=ਝੂਠੇ ॥ **ਡੇਖੁ**=ਵੇਖਦਾ ਹਾ ॥ **ਝਾਲੂ**=ਤੜਕੇ ॥ **ਕੰਤੜੇ**=ਹੇ ਪਤੀ ॥ **ਤਮੋਲ ਰਸੁ**=ਪਾਨਾਂ ਦੇ ਬੀੜੇ ॥ **ਪਸੇ**=ਵੇਖਣ ॥ **ਹਭਿ**=ਸਭ ॥ **ਛਾਰ**=ਬੇਅਰਥ ਹਨ ॥ **ਥਾਟੁ**=ਬਣਾਉ ॥ **ਸਿਰਜਿ**=ਰਚ ਕੇ ॥ **ਮਹੇਸ**=ਸ਼ਿਵ ਜੀ ॥ **ਤ੍ਰੈਗੁਣ**=ਤਿੰਨ ਗੁਣੀ ਸੰਸਾਰ ਨੂੰ ॥ **ਵੇਕੀ**=ਭਾਂਤ ਭਾਤ ਦੇ । **ਕਲ**=ਸ਼ਕਤੀ ॥ **ਨਿਸਤਾਰਿਆ**=ਤਾਰਿਆ ਹੈ ॥ ੧ ॥ **ਹਿਕ**=ਇਕ ॥ **ਭੋਰੀ**=ਛਿਨ ਭਰ ॥ **ਮਹਿਜਾ**=ਮੇਰਾ ॥ **ਜਾਨੀ**=ਹੇ ਪਿਆਰੇ ॥ **ਦੁਰਜਨ**=ਹੇ ਖੋਟੇ ਸੁਭਾਵ ॥ **ਜਲੁ**=ਸੜ ॥ **ਭਾਹੜੀ**=ਅੱਗ ਵਿਚ ॥ **ਸੇਜੜੀ**=ਅੰਤਸ਼ ਕਰਨ ਦੀ ਸੇਜ ਤੇ ॥ **ਉਲਾਹਿ**=ਲਾਹ ਦੇਹ ॥ **ਨਾਇਕੁ**=ਸੁਆਮੀ ਹੈ ॥ **ਰਉਣ**=ਵਿਆਪਕ, ਰਮਣ ਵਾਲੇ ॥

## ੧੦੯੫

**ਉਧਰਣ**=ਉਧਾਰਨ ਵਾਲਾ ॥ **ਧਰਣ**=ਪ੍ਰਿਥਵੀ ਦਾ ॥ **ਹੋਰਤੁ**=ਹੋਰ ਕਿਸੇ ॥ ੨ ॥ **ਅੰਙਣੇ**=ਹਿਰਦੇ ਰੂਪੀ ਵੇਹੜੇ ਵਿਚ ॥ **ਵਤਹਿ**=ਫਿਰੇ ॥ **ਹਭ**=ਸਾਰੀ ॥ **ਬਾਹਰੀ**=ਬਿਨਾਂ ॥ **ਟੋਲ**=ਪਦਾਰਥ ॥ **ਪਹੀ**=ਜਗਯਾਸੀ ਰੂਪ ਪਰਾਹੁਣਾ ॥ **ਵੰਞੈ**=ਜਾਂਦਾ ॥ **ਬਿਰਥੜਾ**=ਖਾਲੀ ॥ **ਕੂ**=ਵਾਸਤੇ ॥ **ਇਤੀ**=ਏਨੀ ਗਲ ਵੀ ॥ **ਮੰਞਿ**=ਵਿਚਕਾਰ ॥ **ਸਮਾਵਈ**=ਸਮੋ ਦੀ (ਕਿ ਗਲ ਵਿਚ ਹਾਰ ਹੀ ਪਹਿਣ ਲਵਾ) ॥ **ਜੋਨਿ**=ਜੂਨਾਂ ਵਿਚ ॥ **ਕੀਮ**=ਕੀਮਤ ॥ ੩ ॥ **ਮੂ**=ਮੈ ॥ **ਪਸੀ**=ਵੇਖਿਆ ॥ **ਹਠ** ਹਿਰਦੇ ਵਿਚ ॥ **ਮਹਿਜੇ**=ਮੇਰੇ ॥ **ਉਲਾਹਿਮੁ**=ਲਾਹ ਦਿਤੇ ਹਨ ॥ **ਭਖੇ ਵਾਉ** =ਕਨਸੋਆਂ ਲੈਂਦਾ ਹਾਂ, ਉਡੀਕ ਕਰਦਾ ਹਾਂ ॥ **ਲੰਮੇ**=ਲੰਮਾਂ ਪਿਆ ॥ **ਸੇਵਹਿ**=ਸੌਂਵਦਾ

ਹੈ ॥ **ਦਰੁ ਖੜਾ** = ਤੇਰੇ ਦਰ ਤੇ ਖੜੋਤਾ ॥ **ਪਿਰੀਏ** = ਹੇ ਪਤੀ ॥ **ਸਾਉ** = ਪਰਯੋਜਨ॥ **ਜੋਈ** = ਵੇਖ ॥ **ਸਾਈ** = ਹੇ ਸਾਂਈ ॥ **ਮੁਹੁ ਖੜਾ** = ਤੇਰਾ ਮੂੰਹ ਖੜਾ ਹੋ ਕੇ ॥ **ਗਾਲਾਇਓ** = ਆਖਿਆ ਹਈ ॥ **ਭੂਛ** = ਹੇ ਗਵਾਰ ॥ **ਪਰ ਵੇਲਿ** = ਪਰਾਈ ਇਸਤ੍ਰੀ ਨੂੰ ਅਥਵਾ ਪਰਾਇਆ ਧਨ ॥ **ਨ ਜੋਹੇ ਕੰਤ ਤੂ** = ਜੇ ਨ ਵੇਖੇਂ ਤਾਂ ਤੂੰ ਆਪ ਹੀ ਪਤੀ (ਪਰਮੇਸਵਰ) ਹੈਂ ॥ **ਸੰਦੀ** = ਦੀ ॥ **ਵਾੜਿ** = ਵਾੜੀ, ਬਗੀਚੀ (ਦੀ ਨਿਆਈ) ॥ **ਪੂਜੰਤਾ** = ਪੂਜਦਾ ਹੈ॥ **ਦਾਨਾ ਬੀਨਾ** = ਅੰਦਰ ਬਾਹਰ ਦੀ ਜਾਨਣ ਵਾਲਾ॥ **ਸਤਵੰਤਾ** = ਸਤ ਵਾਲਾ ਹੈਂ ॥ **ਖੇਲੰਤਾ** = ਖੇਡਦਾ ਹੈ ॥ **ਆਵਾ ਗਵਣੁ** = ਔਣ ਜਾਣ ਵਾਲਾ ਸੰਸਾਰ॥ **ਚੋਜ** = ਕੌਤਕ ॥ **ਦੇਖੰਤਾ** = ਵੇਖਦਾ ਹੈਂ ॥ **ਮੰਤਾ** = ਮੰਤਰ, ਉਪਦੇਸ ॥ ੪ ॥ **ਕੁਰੀਏ ਕੁਰੀਏ** = ਦਰਯਾ ਦੇ ਕੰਢੇ ਕੰਢੇ, ਡੰਡੀ ੨ ॥ **ਵੈਦਿਆ** = ਜਾਣ ਵਾਲਿਆ॥ **ਤਲਿ** = ਥੱਲੇ ॥ **ਗਾੜਾ** = ਡੂੰਘਾ ॥ **ਮਹਿਰੇਰੁ** = ਢਾਹਾ (ਕਾਮ ਆਦਿਕਾਂ ਦਾ) ਹੈ ॥ **ਵੇਖੇ ਛਿਟੜਿ ਥੀਵਦੋ** = ਵੇਖੀਂ ਕਿਤੇ (ਛਿਟਾਂ ਵਾਲਾ) ਕਲੰਕੀ (ਗੁਨਾਹੀ) ਹੋ ਜਾਵੇਂ ॥ **ਜਾਮਿ** = ਜਦ ॥ **ਖਿਸੰਦੋ** = ਖਿਸਕ ਜਾਵੀ ॥ **ਪੇਰੁ** = ਬੁੱਧੀ ਰੂਪ ਪੈਰ ॥ **ਕਚੁ** = ਕਚੇ ॥ **ਵੈਦਿਓ** = ਨਾਸ ਵੰਤ ਪਦਾਰਥਾਂ ਨੂੰ ॥ **ਆਘੂ ਆਘੇ** = ਅਗੇ ਹੀ ਅਗੇ ॥ **ਸਲਵੇ** = = ਇਕੱਠੇ ਕਰਦਾ ਜਾਂਦਾ ਹੈ ॥ **ਆਤਸੜੀ ਮੰਝਿ** = ਜਿਸ ਤਰ੍ਹਾਂ ਅੱਗ ਵਿਚ ॥ **ਨੈਣੂ** = ਮੱਖਣ ਹੋਵੇ ॥ **ਬਿਆ** = ਦੂਜਾ ॥ **ਢਲਿ** = ਪਾਣੀ ਢਲ (ਸੁੱਕ) ਜਾਣ ਨਾਲ। **ਪਬਣਿ** = ਚੁਪੱਤੀ, ਕਵਲ ॥ **ਜਿਉ** = ਜਿਸ ਤਰ੍ਹਾਂ ॥ **ਜੁਮਿਓ** = ਨਾਸ ਹੋ ਜਾਂਦੀ ਹੈ (ਇਹ ਪਦਾਰਥ ਐਸੇ ਨਾਸ ਵੰਤ ਹਨ) ॥ **ਭੋਰੇ ਭੋਰੇ** = ਭੋਲੇ ਭੋਲੇ ॥ **ਰੂਹੜੇ** = ਜੀਵ ॥ **ਸੇਵੇਦੇ** = ਸਿਮਰਨ ਵਲੋਂ ॥ **ਆਲਕੁ** = ਆਲਸ ਕਰਦੇ ਹਨ ॥

## ੧੦੯੬

**ਚਿਰਾਣੀਆ** = ਬਹੁਤ ਚਿਰ ਦੀ ॥ **ਕਦੂ** = ਕਦੋਂ ॥ **ਰੁਤਿ** = ਸਮਾਂ (ਮਨੁਖਾ ਜਨਮ ਦਾ) ॥ **ਲਾਹਰਾ** = ਲੱਗਦਾ ॥ **ਸਮਾਹਰਾ** = ਸਮਾ ਰਹੀ ਹੈ ॥ **ਨਰਹਰਾ** = ਕਰਤਾਰ ॥ **ਅਪਰ ਪਰਾ** = ਪਰੇ ਤੋਂ ਪਰੇ ਹੈਂ ॥ **ਗਹਡੜੜਾ** = ਸਰੀਰ ਰੂਪੀ ਛੱਪਰ। **ਤ੍ਰਿਣਿ ਛਾਇਆ** = ਨਾੜੀਆਂ ਆਦਿਕ ਤੀਲਿਆਂ ਨਾਲ ਬਣਿਆ ਹੋਇਆ ਹੈ॥ **ਭਾਹਿ** ਤ੍ਰਿਸਨਾ ਦੀ ਅੱਗ ਵਿਚ ॥ **ਮਥਾਹੜੇ** = ਮੱਥੇ ਦੇ ॥ **ਉਸਤਾਦ** = ਗੁਰੂ ਦੀ ॥

ਪਨਾਹਿ = ਆਸਰਾ (ਸ਼ਰਣ) ਲਈ ਹੈ॥ ਮਉਜੂਦੁ = ਹਾਜ਼ਰੀ ਵਿਚ॥ ਝਾਕ = ਤੱਕਦਾ ਹੈ॥ ਦਰੂਦ = ਘਰ ਘਰ ਦੀਆਂ ਟਿਕੀਆ, (ਹੁੰਦੇ) ਅਰਥਾਤ ਦੇਵੀ ਦੇਵਤੇ ਵੱਲ॥ ਭੁਸਰੀਆ = ਘਿਉ ਖੰਡ ਮੈਦੇ ਦੀਆਂ (ਪ੍ਰੇਮ ਵੈਰਾਗ ਭਗਤੀ ਰੂਪ) ਰੋਟੀਆਂ॥ ਥਾਲੈ = ਸ੍ਰੀ ਗੁਰੂ ਗ੍ਰੰਥ ਜੀ ਰੂਪੀ॥ ਮੰਦਰੁ = ਸਰੀਰ ॥ ਚੋਰ = ਕਾਮਾਦਿਕ ਦੁਸਟ॥ ਨਾਰੀ = ਇੰਦਰੀਆਂ ॥ ਪੁਰਖੁ = ਜੀਵ ਆਤਮਾਂ ॥ ਸਾਦਿ = ਸਵਾਦਾਂ ਵਿਚ ॥ ਏਨਿ = ਏਸ॥ ਹਾਠਾ = ਤਰਫਾਂ (ਮਨਮੁਖ ਅਰ ਗੁਰਮੁਖ) ॥ ਸਿਵ = ਸਾਂਤੀ–ਗੁਰਮੁਖਾਂ ਵਿਚ॥ ਸਕਤਿ = ਮਾਇਆ ਮਨਮੁਖਾ ਵਿਚ ॥ ਬਿੰਬੁ = ਬੁਲਬੁਲਾ ॥ ੬ ॥ ਆਗਾਹਾ = ਅਗੇ ਨੂੰ ਪ੍ਰਮਾਤਮਾਂ ਵਲੇ ॥ ਤ੍ਰਾਗਿ = ਤਾਂਘ, ਚਾਹ ॥ ਮੁਹਡੜਾ = ਮੋਡਾ, ਪਾਸਾ॥ ਸਿਝਿ = ਮੁਕਤ ਹੋ॥ ਇਵੇਹਾ = ਏਸ ਮਨੁੱਖਾਂ ਜਨਮ ਦੀ॥ ਜਨਮੜਾ = ਜਨਮ॥ ਚਾਈਆ = ਚਾਅ ਵਾਲਾ ਹੈ ॥ ਹਭ ਕਹੀ = ਸਭ ਕਿਸੇ ਦਾ॥ ਠਾਹੇ = ਢਾਹੁੰਦਾ॥ ਲਧਮੁ = ਲੱਭਾ ਹੈ॥ ਥਿਆ = ਹੋਇਆ ਹੈ॥ ਪਿਰੀਏ = ਹੇ ਪਤੀ॥ ਵੁਠਿਆ = ਵੱਸਿਆ ਹੈ॥ ਮੁਹਛੰਦਾ = (ਕਿਸੇ ਦੀ ਕੀ) ਮੁਥਾਜੀ ਹੈ॥ ਬੰਦਾ = ਦਾਸ ਹੋਇਆ ਹਾ॥ ਲਖਮੀ = ਮਾਇਆ ਦੀ ॥ ਮੇਦਨੀ = ਸ੍ਰਿਸ਼ਟੀ ॥ ਕਰੇਂਦਾ = ਕਰਦੇ ਹਨ ॥ ਭਾਵੰਦਾ = ਭਾਵੇ ॥ ੭ ॥ ਡੇਖਣ ਕੂ = ਵੇਖਣ ਨੂੰ॥ ਮੁਸਤਾਕੁ = ਇਛਿਆਵਾਨ, ਮੁਹਤ ਹੋਈ ਹਾਂ॥ ਕਿ ਜੇਹਾ = ਕਿਹੋ ਜਿਹਾ ਹੈ॥ ਤਉ = ਤੇਰਾ॥ ਧਣੀ = ਹੇ ਸੁਆਮੀ॥

ੴ੧੦੯੭

ਕਿਤੈ ਹਾਲਿ = ਕਿਸ ਬੁਰੇ ਹਾਲ ਵਿਚ (ਫਿਰਦਾ ਸੀ ਇਹ ਜੀਵ॥) ਡਿਠਮੁ = ਡਿੱਠਾ ਹੈ॥ ਧ੍ਰਾਪਿਆ = ਤ੍ਰਿਪਤਿਆ ਹੈ॥ ਵੇਦਨ = ਪੀੜਾ॥ ਧਣੀ = ਹੇ ਮਾਲਕ। ਜਾਣਾ ਲਖ ਭਵੇ = ਜਾਣ ਲਵਾਂਗਾ ਕਿ ਲੱਖਾਂ (ਤੋਂ) ਵੱਟ ਲੈ॥ ਡਿਖੰਦੋ = ਦਿਸੇ॥ ਕਰਾਰਿ ਨਦੀ ਦਾ ਕੰਢਾ, ਵਡੇ ਵਡੇ ਧਨੀ॥ ਵਹਨਿ = ਸੰਸਾਰ ਰੂਪ ਨਦੀ ਵਿਚ॥ ਵਹੰਦੇ = ਵਹਿੰਦੇ॥ ਅਮਾਣ = ਸਾਬਤ ॥ ਭੇਟਿਆ = ਮਿਲਿਆ ਹੈ ॥ ਨਾਪੈ = ਨ੍ਹਾਵੇ ॥ ਜਨੈ = ਦਾਸ। ਜੇਵਡ = ਜਿੱਡਾ ਵਡਾ॥ ਹਰਿ ਪਰਤਾਪੈ = ਹਰੀ ਦਾ ਪਰਤਾਪ ਹੈ ॥ ੮ ॥ ਜਿਨਾ = ਜਿਨਾ ਪਦਾਰਥਾਂ॥ ਰਵਿਆਸੁ = ਫਿਰਦੇ ਹਨ॥ ਆਸੜੀ = ਆਸਾ ਸੀ ਜਿਨ੍ਹਾਂ ਸਬੰਧੀਆਂ ਦੀ॥ ਮਹਿਜੀ = ਮੇਰੀ ॥ ਗਿਲੀ = ਮੋਹ ਰੂਪ ਹੈ ॥ ਰੋਡੜੀ =

ਮਾਇਆ ਰੂਪ ਗੁੜ ਦੀ ਰੋੜੀ॥ **ਭਉਂਦੀ**=ਜੀਵ ਰੂਪ ਮਖੀ ਤਥਾ ਭੌਂ ਭੌ ਕੇ॥ **ਉਬਰੈ**=ਬਚੇ ਹਨ॥ **ਮਥਾਇ**=ਮਥੇ ਦੇ॥ **ਮਝਾਹਿ**=ਵਿਚ॥ **ਤੈ**=ਤੇਰੇ॥ **ਰਾਵਿਆ**=ਜਪਿਆ ਹੈ॥ **ਥਿਰ**=ਇਸਥਿਤ॥ **ਥਾਵਰੀ**=ਥਾਂ ਵਾਲਾ ਹੈ॥ **ਪਾਵੈ**=ਪੈਰੀਂ॥ **ਵੇਦਾਵੈ**=. ਬੇ ਆਸਰਿਆਂ ਨੂੰ॥ ੯॥ ਹੇ ਦੇਹੀ:- **ਖਾਕੁ**=ਮਿਟੀ॥ **ਜਾਨਹੀ**=ਜਾਣ ਦੀ॥ **ਦੁਰਜਨ**=ਖੋਟੇ ਜਨਾਂ ਕਾਮਾਦਿਕਾਂ ਨਾਲ॥ **ਕੈ**=ਕਿਸ॥ **ਸਰੈ**=ਸਰਦੀ,ਬਣ ਔਂਦੀ॥ **ਬਿੰਦੁ**=ਛਿਨ ਮਾਤਰ॥ **ਰੂਸੀਏ**=ਰੁਸੀਏ, ਬੇ ਮੁਖ ਹੋਈਏ॥ **ਚਿੰਦ**=ਚਿੰਤਾ ਹੈ॥ **ਗੁਲਾਲੁ**=ਗੂਹੜਾ ਰੰਗ ਹੋਇਆ ਹੈ॥ **ਆਲੂਦਿਆ**=ਗੰਦੇ ਹਨ॥ **ਜਿਤੀ**= ਜਿੰਨੇ ਵੀ॥ **ਕਾੜਾ**=ਝੋਰਾ॥ **ਠਗੀ**=ਕਾਮਾਦਿਕਾਂ ਠੱਗਾਂ ਨੇ॥ **ਨਿਵਾੜਾ**= ਦੂਰ ਕੀਤੇ ਹਨ॥ **ਭਉਜਲੁ**=ਸੰਸਾਰ ਸਮੁੰਦਰ ਤੋਂ॥ **ਪਾਵਾੜਾ**=ਝਗੜਾ (ਜਨਮ ਮਰਨ ਦਾ)॥ **ਆਖਾੜਾ**=ਸਤਸੰਗ ਰੂਪੀ॥ **ਸਤਵੰਤਾ**=ਜਦ ਅਕਾਲ ਪੁਰਖ॥ **ਸਾੜਾ**=ਸਾਡਾ ਹੋ ਗਿਆ॥

## ੧੦੯੮

**ਲਗਦੀਆਂ**=ਇੰਦ੍ਰੀਆਂ ਲਗਦੀਆਂ ਹਨ॥ **ਖਿੰਜੋ ਤਾੜਾ**=ਖਿਚੋ ਤਾਣ॥ **ਅੰਦਰਿ ਵਾੜਾ**=ਅੰਤਰ ਮੁਖ ਕਰ ਦਿਤੀ ਹੈ ਬ੍ਰਿਤੀ॥ **ਤੁਠਾ**=ਪਰਸੰਨ ਹੋਇਆ॥ **ਭਾਇਰਹੁ**=ਹੇ ਭਾਈ ਜਨੋ॥ ੧੦॥ **ਮੂੰ**=ਮੈਨੂੰ॥ **ਲਹਾਉ**= ਪ੍ਰਾਪਤ ਹੁੰਦੇ ਹਨ॥ **ਮੰਝਿ**=ਵਿਚ॥ **ਤਹਿਜਾ**=ਤੇਰਾ॥ **ਰੰਗਾਵਲਾ**=ਸੁੰਦਰ॥ **ਖਾਕੁ**=ਚਰਨ ਧੂੜ॥ **ਲੋੜੇਦਾ**=ਚਾਹੁੰਦਾ ਹਾਂ॥ **ਤੈਨਿਖੇ**=ਤਿੰਨ੍ਹਾਂ ਦੀ॥ **ਰਤੇ**=ਪ੍ਰੀਤੀਵਾਨ ਹਨ (ਤੇਰੇ ਦਰਸ਼ਨ ਦੇ)॥ **ਬਿਆ**=ਦੂਜਿਆਂ ਦੇ॥ **ਪਾਸ**=ਪਾਸੇ॥ **ਹਿਕੁ**=ਇਕ ਦਾ॥ **ਥੀਓ**=ਹੋ॥ **ਰੇਣੁ**=ਚਰਨ ਧੂੜ॥ **ਧਰਮੁ ਧੀਰਾ**= ਧਰਮ ਹੀ ਧੀਰਜ ਦੇਣ ਵਾਲਾ ਹੈ॥ **ਕਲਿ ਅੰਦਰੇ**=ਕਲਜੁਗ ਵਿਚ॥ **ਇਹੁ**= ਜੀਵ॥ **ਤਰੈ**=ਠਹਿਰ ਸਕਦਾ (ਧਰਮ ਤੋਂ ਬਿਨਾਂ)॥ **ਅਹਿਕਰੁ**=ਇਸ ਹਥ॥ **ਮੂਹਤੁ**=ਅਧੀ ਘੜੀ॥ **ਭਰੈ**=ਦੂਰ ਹੁੰਦਾ॥ **ਭੰਗੈ**=ਟੁੱਟਾ ਹੋਇਆ ਹੈ॥ **ਦੀਬਾਨਿ**=ਆਸਰਾ॥ **ਘਰਿ ਦੀਬਾਨੁ ਅਭਗੈ**=ਨਾਸ ਰਹਿਤ ਸਤ ਸੰਗਤ ਵਿਚ ਤਿਸਦਾ ਘਰ (ਇਸਥਿਤੀ) ਹੈ॥ ੧੧॥ **ਲੋੜੀਦੋ**=ਚਾਹੀਦਾ ਹੈ॥ **ਹਭ ਜਾਇ**

=ਸਭ ਥਾਂਈ॥ **ਮੀਰ ਮੀਰਨ ਸਿਰਿ**=ਬਾਦਸ਼ਾਹਾਂ ਦੇ ਸਿਰ ਤੇ ਬਾਦਸਾਹ॥ **ਹਠ**=ਹਿਰਦੇ॥ **ਮੰਝਾਹੂ**=ਵਿਚ॥ **ਧਣੀ**=ਸੁਆਮੀ ਹੈ॥ **ਚਉਦੋ**=ਉਚਾਰਨ ਕਰੋ॥ **ਅਲਾਇ**=ਬੋਲਕੇ॥ **ਮਾਣਿਕੂ**=ਨਾਮ ਰੂਪੀ ਮਾਣਕ॥ **ਮੋਹਿ**=ਮੈਨੂੰ॥ **ਡਿਨਾ**=ਦਿਤਾ॥ **ਮਾਉ**=ਹੇ ਭਾਈ॥ **ਅਪਾਹਿ**=ਆਪੇ ਹੀ॥ **ਹਿਆਉ**=ਹਿਰਦਾ॥ **ਮਹਿਜਾ**=ਮੇਰਾ॥ **ਅਲਾਇ**=ਉਚਾਰਨ ਕਰਕੇ॥ **ਮੂ ਥੀਆਊ**=ਮੈਂ ਹੋ ਜਾਵਾਂ। **ਡੇਖੈ**=ਵੇਖੇ॥ **ਕੀਮਾਹੂ**=ਕੀਮਤ ਤੋਂ॥ **ਬਾਹਰੇ**=ਪਰੇ ਹੈ॥ **ਵਿੜਤੇ**=ਵੱਟ ਲੈ, ਪ੍ਰਾਪਤ ਕਰ ਲੈ॥ **ਸੰਤਹੋ**=ਹੇ ਸੰਤੋ॥ ਉਤ੍ਰ:- **ਅਰਪਿਹੁ**=ਭੇਟਾ ਕਰ ਦਿਉ **ਇਤੁ**=ਏਸ॥ **ਜੁਲਾਈਆ**=ਚਲੋ॥੧੨॥ **ਪਿਰੀ ਮਹਿੰਜੇ ਪਾਤਸਾਹ**=ਹੇ ਮੇਰੇ ਪਿਆਰੇ ਪਾਤਸ਼ਾਹ॥ **ਪਾਵ**=ਚਰਨ॥ **ਮਿਲਾਵੇ ਕੋਲਿ**=ਮੈਨੂੰ ਛੁਹਾਵੇ। **ਬਿਗਸਾਵਦੋ**=ਖਿੜਦਾ ਹੈ॥ **ਪਿਰੀਆ**=ਪਤੀ॥ **ਸੰਦੜੀ**=ਸੰਦੀ, ਦੀ। **ਮੂ**=ਮੈ॥ **ਲਾਵਣ**=ਸਲੂਣਾ (ਰੋਟੀ ਦੇ ਨਾਲਦਾ)॥ **ਥੀ**=ਹੋਏ॥ **ਵਿਥਰਾਂ**=ਰਹਾਂ॥ **ਜਾਣੁ**=ਜਾਣੋ॥ **ਇਖ**=ਕਮਾਦ ਵਿਚ ਹੈ॥ **ਬੇਈ**=ਦੂਜੀ ਵਾਰ। **ਹੁਟੈ**=ਰਸ ਦੇਣੋ ਨਹੀ ਹਟਦਾ॥ **ਨੀਹੁ**=ਪ੍ਰੇਮ॥ **ਮਤੋੜਿ**=ਤੋੜ ਦੇਹ॥ **ਠਗ**=ਪੁਤਰ, ਇਸਤ੍ਰੀ ਨਾਲੋਂ॥ ***ਗੰਧ੍ਰਬਾ ਨਗਰੀ**=ਆਕਾਸ ਵਿਚ ਨਜ਼ਰ ਦੇ ਧੋਖੇ ਨਾਲ ਦਿੱਸਨ ਵਾਲਾ ਨਗਰ (ਜਿਸ ਤੋਂ ਭਾਵ ਨਾਮ ਧਰੀਕ ਨਗਰ ਹੈ)॥ **ਸੁਖ ਘਟਾਊ**=ਘੜੀਆ ਦੇ ਸੁਖ ਬਦਲੇ॥ **ਡੂਇ**=ਦੋ॥ **ਇਸੁ ਪੰਧਾਣੂ**=ਏਸ ਜੀਵ ਰੂਪ ਰਾਹੀ ਨੂੰ॥ **ਘਣ ਘਣੇ**=ਜੂਨਾ ਰੂਪੀ ਬਹੁਤ ਘਰ ਮਿਲਦੇ ਹਨ॥ **ਅਕਲ ਕਲਾ**=ਕਲਪਣਾ ਰਹਿਤ ਸ਼ਕਤੀਵਾਨ ਪ੍ਰਮਾਤਮਾਂ ਨੂੰ॥

## ੧੦੯੯

**ਖਟ ਦਰਸਨ**=ਸਾਧੂਆਂ ਦੇ ਛੇ ਭੇਖ॥ **ਭੇਖੰ**=ਭੇਖਾਂ ਕਰਕੇ॥ **ਚੰਦ੍ਰਾਇਣਾ**=ਚੰਦਰਮਾਂ ਆਦਿਕ ਦੇ (ਚੰਦਰਮਾ ਦੇ ਵਧਨ ਘਟਨ ਨਾਲ ਭੋਜਨ ਦਾ ਵਧ ਘਟ

---

*ਸੂਰਜ ਡੁੱਬਣ ਵੇਲੇ ਕਈ ਵੇਰਾਂ ਉਤਰ ਦਿਸ਼ਾ ਵਲ ਅਕਾਸ ਵਿਚ ਕਿਲ੍ਹੇ ਆਦਿਕ ਦਿਸਦੇ ਹੁੰਦੇ ਹਨ ਪਰ ਅਸਲ ਵਿਚ ਉਹ ਹੁੰਦੇ ਨਹੀ ਹਨ। ਇਸ ਨੂੰ ਗੰਧ੍ਰਬਾ ਨਗਰੀ ਜਾ ਹਰਿ ਚੰਦਉਰੀ ਕਹਿੰਦੇ ਹਨ।

ਖਾਣਾ ਆਦਿਕ) ।' **ਤਤੁ ਸਾਰ** = ਅਸਲ ਭਾਵ ਨੂੰ ॥ **ਪੇਖੰ** = ਵੇਖਦੇ ॥ **ਕਾਲੇਖੰ** = ਕਾਲਖ ਹੈ ॥ **ਕਢਹਿ** = ਲਾਉਂਦੇ ਹਨ ॥ **ਸਿਖੰ** = ਸਿਖਿਆ ॥ **ਲੇਖੰ** = ਲੇਖ ਹੈ ॥ ੧੩ ॥ **ਨਿਵਾਹੂ** = ਨਿਰਬਾਹ ਕਰਨ ਵਾਲਾ ਵਾਹਿਗੁਰੂ ਹੈ (ਉਸ ਨੂੰ) ॥ **ਗਡਿ** = ਧਾਰ (ਹਿਰਦੇ ਵਿਚ) ॥ **ਚਲਾਊ** = ਚਲਾਏ ਮਾਨ ॥ **ਥੀਐ** = ਹੁੰਦਾ ॥ **ਸੰਮਲੁ** = ਯਾਦ ਕਰ ॥ **ਹਭ** = ਸਾਰੇ ਹੀ ॥ **ਜਲ ਘਟਾਊ** = ਪਾਣੀ ਦੇ ਘੜਿਆਂ ਵਿਚ ॥ **ਚਉ** = ਉਚਾਰਨ ਕਰਕੇ ॥ **ਬਾਹਰ** = ਦਿਖਲਾਵੇ ਦੇ ॥ **ਬਾਹਰੀ** = ਬਿਨਾਂ ॥ **ਨਿਕਾਮੀ** = ਨਿਕੰਮੀ ॥ **ਗਰਬਿ** = ਹੰਕਾਰ ਵਿਚ ॥ **ਫਿਰਾਮੀ** = ਫਿਰਦੀ ਹੈ ॥ **ਗੁਮਾਨੀ** = ਹੰਕਾਰੀ ॥ **ਦਾਮੀ** = ਰੁਪਿਆਂ ਕਰਕੇ ॥ **ਬਿਲਾਮੀ** = ਦੇਰੀ ਤੋਂ ਬਿਨਾਂ ॥ **ਬਿਚਰਦੇ** = ਚਲਦੇ ਫਿਰਦੇ ॥ **ਜੀ** = ਜੀਵ ॥ **ਹੁਕਾਮੀ** = ਹੁਕਮ ਅੰਦਰ ॥ **ਕਾਮੀ** = ਕੰਮ ਪੂਰਨ ਕਰਦਾ ਹੈ ॥੧੪॥ **ਅਲਾਏ ਹਭ** = ਸਭ ਕੋਈ ਕਹਿੰਦਾ ਹੈ ॥ **ਪਛਾਣੰਦੋ** = ਪਛਾਣਦਾ ਹੈ ॥ **ਖਾਕੁ** = ਚਰਨ ਧੂੜ ਹੈ ॥ **ਯਕੀਨਾ ਹਿਕ ਸਿਉ** = ਇਕ ਪ੍ਰਮਾਤਮਾਂ ਨਾਲ ਯਕੀਨ ਹੈ ॥ **ਜਾਨੁ ਵਸੰਦੋ ਮੰਝਿ** = ਜਾਣੋ ਕਿ ਪਰਮੇਸ੍ਰ ਹਿਰਦੇ ਵਿਚ ਵੱਸਦਾ ਹੈ ॥ **ਕੋ ਹੇਕੜੋ** = ਕੋਈ ਇਕ ਹੈ ॥ **ਤੈ** = ਉਨ੍ਹਾਂ ਦੇ ॥ **ਪੜਦਾ** = ਭਰਮ ॥ **ਭੇਟਿਆ** = ਮਿਲਿਆ ਹੈ ॥ **ਮਤੜੀ** = ਮਤ ॥ **ਕਾਂਢ** = ਕਢ ਦਿਓ ॥ **ਕੁਆਹ** = ਖੋਟੀ ਜੋ ਹੈ ॥ **ਪਾਵ** = ਪੈਰ ॥ **ਧੋਵੰਦੋ** = ਧੋ ਕੇ ॥ **ਮੂ** = ਮੇਰੇ ॥ **ਤਨਿ** = ਸਰੀਰ ਵਿਚ ॥ **ਪਸਣ ਕੂ** = ਵੇਖਣ ਨੂੰ ॥ **ਨਚਾ** = ਭੁੜਕਦਾ (ਨੱਚਦਾ) ਫਿਰਦਾ ਹੈ ॥ **ਖਿਸਕੁ** = ਮੁਕਰ ॥ **ਕਚਾ** = ਝੂਠ ॥ **ਥੋਥਾ** = ਖਾਲੀ ॥ **ਖਚਾ** = ਗਪਾਂ ਹਨ ॥ **ਲਾ ਲਚਾ** = ਲਾਲਚ ਕਰਕੇ ॥ **ਧੁਰਿ** = ਪੂਰਬਲਾ ॥ **ਕਰਮਚਾ** = ਕਰਮ ਵੇਖ ਕੇ ॥ **ਹੇਰਿਆ** = ਵੇਖਿਆ ॥ **ਪਚਾ** = ਸੜਦਾ ਹੈ ॥ **ਤਪਾਵਸੁ** = ਨਿਆਉਂ ॥ **ਦਰਿ ਸਚਾ** = ਸਚੀ ਦਰਗਾਹ ਵਿਚ ॥ ੧੫ ॥ **ਸੁੰਞੀ** = ਖ਼ਾਲੀ ਹੈ ਸੁਭ ਗੁਣਾਂ ਤੋਂ ॥ **ਜੈ** = ਜਿਸ ॥ **ਘਟਿ** = ਹਿਰਦੇ ਵਿਚ ॥ **ਧਣੀ** = ਸੁਆਮੀ ॥ **ਵੁਠਾ** = ਵੱਸਿਆ ॥ **ਲੋਇਣ** = ਅੱਖਾਂ ਕਰਕੇ ॥ **ਲੋਈ** = ਪ੍ਰਕਾਸ਼ ਰੂਪ ਨੂੰ ਵੇਖਿਆ ਹੈ ॥ **ਘਣੀ** = ਬਹੁਤੀ ਲਗ ਰਹੀ ਹੈ ॥

## ੧੧੦੦

**ਅਖੜੀਆਂ** = ਅੱਖਾਂ ॥ **ਬਿਅੰਨਿ** = ਹੋਰ ਹਨ ॥ **ਡਿਸੰਦੋ** =

੧੧੦੧

**ਸੁਖ ਸਮੂਹਾ ਭੋਗ**=ਸਭ ਸੁਖ ਨੂੰ ਭੋਗਦਾ ਹੋਵੇ॥ **ਭੂਮਿ**=ਪ੍ਰਿਥਵੀ॥ **ਸਬਾਈ**=ਸਾਰੀ ਦਾ॥ **ਧਣੀ**=ਸੁਆਮੀ ਹੋਵੇ॥ **ਰੋਗੁ**=ਰੋਗ ਰੂਪ ਹਨ। **ਮਿਰਤਕ**=ਮੁਰਦੇ ਤੁੱਲ ਹਨ॥ **ਵਿਹੂਣਿਆ**=ਖਾਲੀ ਪੁਰਸ਼॥ **ਆਹਿ**=ਚਾਹ॥ **ਆਸੜੀ**=ਆਸਾ॥ **ਨਿਬਾਹਿ**=ਪੂਰੀ ਕਰਦਾ ਹੈ॥ **ਮਨੁਖ**=ਏਹ ਪੁਰਸ਼॥ **ਪਰਥਾਈ**=ਪਾਸੋਂ ਮੰਗਣਾ॥ **ਲਜੀਵਦੋ**=ਸਰਮਿੰਦਾ ਹੋਈਦਾ ਹੈ॥ **ਅਗਾਧਾ**=ਅਥਾਹ ਹੈ॥ **ਨਿਧਾਨੁ**=ਨਿਧੀਆਂ ਦਾ ਖਜ਼ਾਨਾ॥ **ਲਾਧਾ**=ਲੱਭਿਆ ਹੈ॥ **ਗਾਵਾਧਾ**=ਗਾਇਆ ਹੈ॥ **ਲਿਖਾਧਾ**=ਲਿੱਖਿਆ ਹੈ॥ **ਟਲਾਧਾ**=ਟਾਲਿਆ ਹੋਇਆ॥ **ਸਾਧਾ**=ਸੰਤਾਂ ਦਾ॥੧੯॥ **ਡੁਬੰਦੋ**=ਡੁੱਬਦਾ ਹੈ॥ **ਕਿਨ੍ਹ ਖੇ**=ਕਿਸ ਨੂੰ॥ **ਤਾਰੇਦੜੋ**=ਤਰਿਆਂ ਹੋਇਆਂ ਨੂੰ॥ **ਕਥੰਨਿ**=ਕਥਨ ਕਰਦਾ ਹੈ (ਪਤੀ ਨੂੰ)। **ਸੁਣੰਦੋ**=ਸੁਣਦਾ ਹੈ॥ **ਮਾ**=ਮੇਰਾ॥ **ਜੁਲਾਊ**=ਜਾਵਾਂ॥ **ਤਥਿ**=ਓਥੇ॥ **ਪਸੰਦੋ**=ਵੇਖਕੇ॥ **ਥੀਓਸਿ**=ਹੋਵਾਂਗਾ॥ **ਕਲਤ੍ਰ**=ਇਸਤਰੀ॥ **ਸਨੇਹ**=ਪ੍ਰੇਮ॥ **ਵਿਹੂਣਿਆ**=ਬਿਨਾ॥ **ਨਿ ਮੁਣਿਆਦੀ**=ਬੇ ਮੁਣਿਆਦੀ ਹੈ॥ **ਹਥਾ**=ਹਥਾਂ ਨਾਲ॥ **ਜਪੰਥਾ**=ਜਪਦਾ ਹੈ॥ **ਅਪਾਇਣੋ**=ਆਪਾ ਭਾਵ॥ **ਭੁੰਚਹੁ**=ਖਾਵੋ॥ **ਅਗਥਾ**=ਅਕਥ ਪਰਮੇਸਵਰ ਦਾ॥ ॥੨੦॥ **ਪਿਰੀਅੰਨਿ**=ਪਤੀ ਨਾਲ॥ **ਤ੍ਰਿਪੀਆ**=ਰੱਜੀਆਂ॥ **ਮਝਾਹੂ**=ਵਿਚ॥ **ਬਿਆ**=ਦੂਸਰਾ॥ **ਕਥੜੀਆ ਸੰਤਾਹ**=ਜੋ ਸੰਤਾਂ ਦੀਆਂ ਕਥਾ ਹੁੰਦੀਆਂ ਹਨ॥ **ਤੇ**=ਉਹ॥ **ਸੁਖਾਊ**=ਸੁਖ ਦੀਆਂ। **ਪੰਧੀਆ**=ਗਲੀਆਂ ਹਨ॥ **ਲਧੜੀਆ**=ਲੱਭੀਆਂ॥ **ਤਿੰਨਾਹ**=ਉਹਨਾਂ ਨੇ॥ **ਮਥਾਹੜੈ**=ਮੱਥੇ ਦੇ॥ **ਡੂੰਗਰਿ**=ਪਹਾੜਾਂ ਵਿਚ॥ **ਜਲਥਲਾ**=ਜਲ ਅਸਥਾਨਾ ਵਿਚ॥ **ਭੂਮਿ**=ਪ੍ਰਿਥਵੀ ਵਿਚ॥ **ਬਨਾ**=ਜੰਗਲਾਂ ਵਿਚ॥ **ਕੰਦਰਾ**=ਗੁਫਾਂ ਵਿਚ॥ **ਹਭ ਘਟਾ**=ਸਭ ਸਰੀਰਾਂ ਵਿਚ ਹੈ॥ **ਪੇਖਿ**=ਵੇਖ ਕੇ॥ **ਜੀਓ**=ਜੀਊਂਦਾ ਹਾਂ॥ **ਸੂਤਿ**=ਹੁਕਮ ਰੂਪ ਸੂਤਰ ਵਿਚ॥ **ਆਲਕੁ**=ਆਲਸ॥ **ਚਿਤਾਰਦਾ**=ਦਿਲ ਚਿ ਲਿਆਓਂਦਾ॥ **ਲਾਇਕ**=ਲਾਊਂਦਾ ਹੈ॥

੧੧੦੨

**ਪਾਇਕ**=ਪਾਏ ਹਨ ॥ ੨੧ ॥ **ਘੁਰਨਿ**=ਗਰਜ ਦੀਆ ॥ **ਮੇਘ**=ਬੱਦਲ ॥ **ਸੰਗਮਿ**=ਮਿਲੀਆਂ ਹੋਈਆ ॥ **ਸੁਹੰਨੀਆ**=ਸੋਭਦੀਆਂ ਹਨ (ਇਸਤ੍ਰੀਆ)॥ **ਨੀਰਿ**=ਪਾਣੀ ਦੇ ॥ **ਝੁਲਾਰਦੇ**=ਚਲ ਰਹੇ ਹਨ ॥ **ਸੋਇੰਨ**=ਸੋਨੇ ਦੀਆਂ ॥ **ਸੂਭਰ ਕਪੜ**=ਸਾਲੂ (ਜੋ ਵਿਆਹ ਵਾਲੀ ਕੁੜੀ ਲੈ'ਦੀ ਹੈ) ਤੇ ਹੋਰ ਸਗਨ ਦੇ ਸੁਗੰਧੀ ਵਾਲੇ ਕਪੜੇ। **ਵਿਹੂਣੀ**=ਬਿਨਾ ॥**ਤਤੀਆਂ**=ਤਪਦੀਆ(ਦੁਖਦਾਇਕ)ਹਨ॥ **ਸਉ**=ਸੌ ਵੇਰਾਂ ॥ **ਧਰਣਾ**=ਧਰਤੀਆ ॥ **ਸਹਜੁ**=ਗਿਆਨ ਅਵਸਥਾ ॥ **ਹਿਆਇ**=ਹਿਰਦੇ ਵਿਚ ॥ **ਬੋਹਿਥੁ**=ਜਹਾਜ਼ (ਰੂਪ ਹਨ ਗੁਰੂ ਨਾਨਕ ਜੀ) ॥ **ਭਉਜਲੁ**=ਸੰਸਾਰ ਸਮੁੰਦਰ ਤੋ' ॥ ੨੨ ॥ **ਕਬੂਲਿ**=ਪ੍ਰਵਾਨ ਕਰ ॥ **ਰੇਣੁਕਾ**=ਚਰਨ ਧੂੜੀ॥ **ਜੀਵੰਦਾ ਪੇਖ**=ਉਸ ਨੂੰ ਜੀਉਂਦਾ ਵੇਖ ਪ੍ਰਮਾਤਮਾਂ ਦੇ ਪਾਸੇ॥ **ਮੁਆ**=ਜੋ ਜੀਵ ਭਾਵ ਤੋਂ ਮਰਿਆ ਹੋਇਆਹੈ॥ **ਜੀਵੰਦੇ**=ਜੇਹੜੇ ਦੁਨੀਆ ਦੇ ਪਾਸੇ ਜੀਉਂਦੇ ਹਨ, ਉਹ ਪ੍ਰਮਾਤਮਾ ਵਲੋ' ਮਰ ਜਾਂਦੇ ਹਨ॥ **ਪਰਧਾਨ**=ਮੁਖੀ ਹਨ ॥ **ਪੀਰ**=ਪੀੜ; ਦੁਖ॥ **ਤਿਖ**=ਪਿਆਸ॥ **ਨੀਰ**=ਨੇੜੇ ॥ **ਸਾਹ**=ਸਾਹਿਬ ॥ **ਅਡੋਲੈ**=ਅਡੋਲ ਹੈ ॥ **ਤੋਲੈ**=ਵੀਚਾਰੇ॥**ਓਪਤਿ**=ਉਤਪਤੀ॥**ਪਰਲੈ**=ਪਰਲੌ, ਨਾਸ ਕਰਨਾ॥**ਘਟਿ ਘਟਿ**=ਹਰੇਕ ਹਿਰਦੇ ਵਿਚ ॥ **ਸਮਾਹੇ**=ਪਹੁੰਚਾਵੇ ॥ **ਗਹਿਰ**=ਡੂੰਘਾ ॥ **ਗੰਭੀਰੁ**=ਅਡੋਲ ਹੈ ॥ **ਅਮੋਲੈ**=ਅਮੋਲਕ ਹੈ॥ **ਮਉਲੈ**=ਪਰਮੇਸ੍ਵਰ ਨੇ ॥

# ਬਾਣੀ ਭਗਤਾਂ

ਕਬੀਰ ਜੀ॥ ਪਡੀਆ ਕਵਨ:- **ਪਡੀਆ**=ਹੇ ਪੰਡਿਤ॥ **ਬੂਡਹੁਗੇ**=ਡੁੱਬ ਜਾਓਗੇ ॥

## ੧੧੦੩

**ਖਰ**=ਖੋਤੇ ਨੂੰ॥ **ਜਸ**=ਜਿਸ ਤਰ੍ਹਾਂ॥ **ਭਾਰਾ**=ਭਾਰ (ਬੋਝ) ਹੁੰਦਾ ਹੈ॥ **ਜੀਅ**=ਜੀਵਾਂ ਨੂੰ॥ **ਬਧਹੁ**=ਮਾਰਕੇ॥ **ਥਾਪਹੁ**=ਮੰਨਦੇ ਹੋ॥ **ਕਤ**=ਕੇਹੜਾ ਹੈ॥ **ਮੁਨਿਵਰ**=ਸ੍ਰੇਸ਼ਟ ਮੁਨੀ॥ **ਕਾ ਕਉ**=ਕਿਸ ਨੂੰ॥ **ਕਾਹਿ**=ਕਿਸ ਨੂੰ॥ **ਅਬਿਰਥਾ**=ਬੇਅਰਥ॥ **ਨਾਰਦ ਬਚਨ ਬਿਆਸੁ ਕਹਤ ਹੈ**=ਨਾਰਦ ਦਾ ਦਿਤਾ ਹੋਇਆ ਉਪਦੇਸ਼ ਬਿਆਸ ਨੇ ਕਥਨ ਕੀਤਾ ਹੈ॥ (ਈਸ੍ਵਰ ਨੇ ਬ੍ਰਹਮਾਂ ਨੂੰ, ਬ੍ਰਹਮਾ ਨੇ ਨਾਰਦ ਨੂੰ, ਨਾਰਦ ਨੇ ਬਿਆਸ ਨੂੰ, ਬਿਆਸ ਨੇ ਸੁਕਦੇਵ ਨੂੰ, ਸੁਕਦੇਵ ਨੇ ਪ੍ਰੀਛਤ ਨੂੰ ਉਪਦੇਸ਼ ਕੀਤਾ ਸੀ॥ **ਸੁਕ**=ਸੁਖਦੇਵ ਮੁਨੀ ਬਿਆਸ ਜੀ ਦੇ ਪੁਤ੍ਰ ਨੂੰ॥ **ਰਮਿ**=ਉਚਾਰਨ ਕਰਕੇ॥ ਬਨਹਿ ਬਸੇ:- **ਬਨਹਿ**=ਜੰਗਲ ਵਿਚ॥ **ਬਸੇ**=ਵੱਸਕੇ॥ **ਲਉ**=ਤਕ॥ **ਜਿਹ**=ਜਿਸਨ॥ **ਸਮਸਰਿ**=ਇਕੋ ਜਿਹਾ॥ **ਸਾਰ**=ਅਸਲ॥ **ਰੰਗਿ**=ਪ੍ਰੇਮ ਕਰਕੇ॥ **ਰਵਹੁ**=ਜਪੋ॥ **ਆਤਮੈ ਰਾਮਾ**=ਆਤਮ ਰਾਮ ਪ੍ਰਮਾਤਮਾਂ ਨੂੰ॥ **ਕਹਾ**=ਕੀ ਹੋਇਆ ਜੇ॥ **ਬਿਖਿਆ**=ਵਿਸ਼ੇ ਵਿਕਾਰਾਂ ਤੋਂ॥ **ਅੰਜਨੁ**=ਗਿਆਨ ਰੂਪ ਸੁਰਮਾ॥ **ਦੇਇ**=ਪਾਉਂਦਾ ਹੈ (ਸਭ ਕੋਈ)॥ **ਟੁਕੁ**=ਪ੍ਰੰਤੂ ਥੋੜਾ ਜਿੰਨਾ॥ **ਚਾਹਨ**=ਖਾਹਸ਼ਾਂ ਵਿਚ॥ **ਬਿਡਾਨੁ**=ਅੱਚਰਜ ਤਥਾ ਫਰਕ ਹੁੰਦਾ ਹੈ(ਕੋਈ ਅੱਖਾਂ ਦਾ ਰੋਗ ਦੂਰ ਕਰਨ ਵਾਸਤੇ ਤੇ ਕੋਈ ਵਿਕਾਰਾਂ ਵਾਸਤੇ ਅਰਥਾਤ ਕੋਈ ਚੰਗਿਆਈ ਲਈ ਤੇ ਕੋਈ ਬੁਰਿਆਈ ਲਈ ਪਾਂਦਾ ਹੈ)॥ **ਲੋਇਨ**=ਅਖਾਂ॥ **ਅੰਤਰਿ ਗਤਿ**=ਹਿਰਦੇ ਅੰਦਰ;ਅੰਤਰਮੁਖੀ ਪ੍ਰਮਾਤਮਾਂ॥ **ਭੇਟਿਆ**=ਮਿਲਿਆ ਹੈ॥ **ਕਤਹੂ**=ਕਿਤੇ॥ ਰਿਧਿ ਸਿਧਿ:- ਕਿਸੇ ਇਕ ਬ੍ਰਾਹਮਣ ਨੂੰ ਜੋਹੜਾ ਆਖਦਾ ਸੀ ਕਿ ਮੈਂ ਸ੍ਰੀ ਰਾਮ ਚੰਦਰ ਜੀ ਦਾ ਦਰਸ਼ਨ ਕੀਤਾ ਹੈ ਅਤੇ ਰਿਧੀਆਂ ਸਿਧੀਆਂ ਪਾ ਲਈਆਂ ਹਨ ਉਪਦੇਸ਼ ਕਰਦੇ ਹਨ:- **ਫੁਰੀ**=ਪਰਾਪਤ ਹੋਈਆਂ ਹਨ॥ **ਕਾਹੂ**=ਕਿਸੇ ਨਾਲ॥ **ਕਾਜ**=ਕੰਮ॥ **ਗਤਿ**=ਪ੍ਰਾਪਤੀ ਨੂੰ॥ **ਬੋਲਤ**=ਕਹਿੰਦਿਆਂ ਹੀ॥ **ਬਡ ਲਾਜ**=ਬੜੀ ਸ਼ਰਮ ਆਉਂਦੀ ਹੈ॥ **ਬਾਰੈ ਬਾਰ**=ਦਵਾਰੇ ਦਵਾਰੇ॥ **ਡਹਕੈ**=ਭਟਕਦਾ ਫਿਰਦਾ ਹੈ॥ **ਘਨਾ**=ਬਹੁਤ॥ **ਬਰਤਨ**=ਵਰਤਨ ਦੀ॥ **ਆਸ**=ਆਸਾ ਕਰਕੇ॥ **ਉਦਕੁ**=ਪਾਣੀ॥ **ਪ੍ਰਸਾਦਿ**=ਕ੍ਰਿਪਾ ਕੇ॥ **ਆਤਮ**=ਮਨ ਕਰ ਕੇ॥ **ਤਾਰਿ**=ਤਾਰਦਾ ਹੈ; ਜਹਾਜ਼ ਹੈ॥ **ਕੰਚਨੁ**=ਸੋਨੇ ਵਤ ਸ਼ੁੱਧ॥ **ਸਮੁਦ੍ਰੈ ਪਾਰਿ**=ਦੂਰ ਤੋਂ ਦੂਰ॥ ਉਦਕ ਸਮੁੰਦ:- **ਸਲਲ**=ਪਾਣੀ॥ **ਸਾਖਿਆ**=ਸੰਖਿਆ(ਗਿਣਤੀ)ਨਾਮ ਮਾਤ੍ਰ॥ **ਉਦਕ ਸਮੁੰਦ**=ਸਮੁੰਦਰ ਦਾ ਪਾਣੀ ਤੇ॥

**ਸਲਲ**=ਪਾਣੀ ਕਹਿਣ ਨੂੰ ਦੋ ਹਨ ਪਰ ਜਦ ॥ **ਨਦੀ ਤਰੰਗ ਸਮਾਵਹਿਗੇ**= ਦੋਵੇਂ ਨਦੀ ਦੀਆਂ ਲਹਿਰਾਂ ਵਿਚ ਸਮਾਂ ਜਾਣਗੇ ਤਾਂ ਲਹਿਰਾਂ ਰੂਪ ਹੋ ਕੇ ਇਕ ਹੀ ਇਕ ਹੋਣਗੇ ॥ ਉਪਾਧੀ ਭੇਦ ਕਰਕੇ ਦੋ ਹਨ ਪਰ ਜਦ ਉਪਾਦੀ ਦੂਰ ਹੋਈ ਤਾਂ ਇਕ ਪਾਣੀ ਰੂਪ ਹੀ ਹਨ ॥ **ਸੁੰਨਹਿ ਸੁੰਨੁ**=ਏਸੇ ਤਰ੍ਹਾ ਜਦ ਸੁੰਨਹਿ (ਪ੍ਰਮਾਤਮਾਂ) ਨੂੰ ਸੁੰਨ (ਜੀਵ) ਮਿਲਿਆ ਤਾਂ ॥ **ਸਮਦਰਸੀ**=ਓਹੀ ਸੁੰਨ ਰੂਪ ਹੋ ਕੇ ॥ **ਪਵਨ**=ਪਾਵਨ=ਪਵਿੱਤ੍ਰ ਪ੍ਰਮਾਤਮਾਂ ॥ **ਪੰਚ ਧਾਤੁ**=ਪੰਜਾਂ ਤਤਾਂ ਵਾਲੇ ਸਰੀਰ ਦੀ ॥ **ਚੂਕੈ**=ਮਿਟ ਜਾਵੇਗੀ ॥ **ਰਚਨਾ**=ਅਪਣੱਤ (ਕਿ ਇਹ ਮੇਰਾ ਸਰੀਰ ਹੈ) ॥ **ਦਰਸਨੁ**=ਭੇਖ ॥ **ਸਮਦਰਸੀ** ਇਕੋ ਰੂਪ ਵੇਖਣ ਵਾਲੇ ॥

## ੧੧੦੪

**ਪੁਨਰਪਿ**=ਫੇਰ ਮੁੜ ਕੇ ॥ **ਲਿਵ**=ਬਿਰਤੀ ਲਾਕੇ ॥ **ਸੋਈ**=ਉਹੀ ਪੁਰਸ਼॥ ਜਉ ਤੁਮ ਮੋਕਉ:- ਇਹ ਸ਼ਬਦ ਕਬੀਰ ਜੀ ਨੇ ਪਰਮੇਸ਼ਰ ਦੇ ਸਨਮੁਖ ਉਚਾਰਨ ਕੀਤਾ:- **ਮੁਕਤਿ**=ਅਭੇਦਤਾ (ਮੇਰੇ ਤੇ ਆਪਣੇ ਵਿਚ ਫਰਕ) ਦਸੋ ਕੀ ਹੈ ? ॥ **ਸਗਲ ਮਹਿ**= ਸਭ ਵਿਚ ॥ **ਭਰਮਾਵਹੁ**=ਭੁਲੇਖੇ ਵਿਚ ਪੌਂਦੇ ਹੋ ॥ **ਲੈ ਜਈਹੈ**=ਲੈ ਜਾਵੇਂਗੇ ॥ **ਸੋਧਉ**=ਨਿਰਨੇ ਕਰਦਾ ਹਾਂ, ਪੁੱਛਦਾ ਹਾਂ ॥ **ਕਹਾ**=ਕੇਹੜੀ ॥ **ਕਰਿ ਪ੍ਰਸਾਦੁ**= ਤੇਰੀ ਕ੍ਰਿਪਾ ਕਰਕੇ ॥ **ਮੋਹਿ**=ਮੈਂ ॥ **ਲਗੁ**=ਤਕ ॥ **ਤਤੁ**=ਅਸਲ ਸਰੂਪ ਨੂੰ ॥ **ਬਿਮਲ**=ਸੁੱਧ ॥ **ਘਟ ਹੀ**=ਹਿਰਦੇ ਵਿਚ ਹੀ ॥ ਜਿਨਿ ਗੜ ਕੋਟ:- **ਗੜ ਕੋਟ** =ਕਿਲ੍ਹੇ ਆਦਿਕ ॥ **ਕੰਚਨ**=ਸੋਨੇ ਦੇ ॥ **ਕੀਜਤੁ**=ਕਰਦਾ ਹੈ ॥ **ਭਾਵਨੁ**= ਭਾਉਦੀਆਂ ॥ **ਅਕਾਲੁ**=ਜੰਮਣਾ ॥ **ਕਾਲੁ**=ਮਰਨਾ ॥ **ਇਹੁ ਪਰਪੰਚੁ ਬਧਾਵਨੁ**=ਇਹ ਸੰਸਾਰ ਦਾ ਨਿਯਮ ਹੈ ॥ ਦੇਹੀ ਗਾਵਾ:- **ਦੇਹੀ ਗਾਵਾ**= ਸਰੀਰ ਰੂਪੀ ਪਿੰਡਵਿਚ॥ **ਜੀਉ**=ਜੀਵ ॥ **ਧਰ**=ਬੁਧੀ ਰੂਪੀ ਧਰਤੀ ਦਾ ॥ **ਮਹਤਉ** =ਚੌਧਰੀ, ਵਿਸਵੇਦਾਰ ਹੈ ॥ **ਬਸਹਿ**=ਵੱਸਦੇ ਹਨ (ਏਸ ਵਿਚ) ॥ **ਪੰਚ ਕ੍ਰਿਸਾਨਾ** =ਪੰਜ ਗਿਆਨ ਇੰਦਰੇ (ਆਪੋ ਆਪਣੇ ਰਸਾ ਦੀ ਖੇਤੀ ਕਰਨ ਵਾਲੇ) ॥ **ਨੈਨੂ**=ਅੱਖਾਂ ॥ **ਨਕਟੂ**=ਨਕ ॥ **ਸ੍ਰਵਨੂ**=ਕੰਨ ॥ **ਰਸ ਪਤਿ**=ਸਵਾਦਾਂ ਦਾ ਪਤੀ, ਜਬਾਨ ॥ **ਇੰਦ੍ਰੀ**=ਇਹ ਪੰਜੇ ਇੰਦ੍ਰੀਆਂ ॥ **ਕਾਇਥੁ**=ਮੁਨਸ਼ੀ ॥ **ਚੇਤੂ**=ਚਿਤਰ ਗੁਪਤ ਨਾਮ ਹੈ ॥ **ਵਾ**=ਉਹ ॥ **ਦਰਬਾਰੀ**=ਦਰਬਾਰ ਦੇ ਦੂਤਾਂ ਨੇ ॥ **ਖੇਤ**=ਏਸ ਸਰੀਰ

ਵਿਚ ਹੀ॥ **ਭਉਜਲਿ**=ਸੰਸਾਰ ਸਮੁੰਦਰ ਵਿਚ॥ ਅਨਭਉ ਕਿਨੈ:- ਦਿਲੀ ਦੇ ਲਾਗੇ ਇਕ ਬੈਰਾਗੀ ਸਾਧੂ ਨੇ ਆਪ ਜੀ ਨੂੰ ਪੁਛਿਆ ਕਿ ਭੈ ਰਹਿਤ ਕਿਸ ਤਰ੍ਹਾਂ ਹੋਈਦਾ ਹੈ ਅਤੇ ਅਨਭਉ ਸਰੂਪ ਅਕਾਲ ਪੁਰਖ ਨੂੰ ਕਿਸ ਤਰ੍ਹਾਂ ਵੇਖੀਦਾ ਹੈ। ਉਸ ਨੂੰ ਉਤਰ ਦੇਂਦੇ ਹਨ- **ਬੈਰਾਗੀਅੜੇ**=ਹੇ ਬੈਰਾਗੀ॥ **ਅਨਭਉ**=ਨਿਰਭਉ ਵਾਹਿਗੁਰੂ ਨੂੰ॥ **ਬਿਨੁ ਭੈ**=ਹਰੀ ਦੇ ਡਰ ਤੋਂ ਬਿਨਾਂ॥ **ਅਨਭਉ**=ਅਨਭਵ, ਗਿਆਨ ਦੀ ਪ੍ਰਾਪਤੀ ਹੁੰਦੀ ਹੈ॥ **ਵਣਾਹਿਬੈ**=ਠੀਕ ਹੈ; ਯਥਾਰਥ ਹੈ?॥ **ਪਵੈ**=ਹੁੰਦਾ ਹੈ (ਹਿਰਦੇ ਵਿਚ)॥ **ਰਤਾ**=ਲੱਗਾ ਹੋਇਆ॥ **ਪਾਸੁ**=ਸੰਗ, ਪਾਸਾ॥ **ਜਾਲਿ**=ਅੱਗ ਨੇ॥ **ਮਿਰਤਕੁ**=ਮੁਰਦਾ ਆਪਾ ਭਾਵ ਤੋਂ॥ **ਸਹਜੇ**=ਗਿਆਨ ਨੂੰ॥

## ੧੧੦੫

ਰਾਜਨ ਕਉਨੁ ਤੁ:- ਕ੍ਰਿਸ਼ਨ ਜੀ ਦੁਰਯੋਧਨ ਨੂੰ ਸ਼ਰਧਾ-ਹੀਨ ਜਾਣ ਕਰ ਬਿਦਰ ਦੇ ਘਰ ਚਲੇ ਗਏ। ਦੂਜੇ ਦਿਨ ਦੁਰਯੋਜਨ ਨੇ ਕਾਰਨ ਪੁਛਿਆ ਤਾਂ ਕਹਿੰਦੇ ਹਨ:- **ਰਾਜਨ**=ਹੇ ਰਾਜਾ॥ **ਐਸੋ**=ਜੈਸਾ ਤੇਰੇ ਵਿਚ ਨਹੀਂ ਹੈ॥ **ਭਾਉ**=ਪ੍ਰੇਮ॥ **ਹਸਤੀ ਦੇਖਿ**=ਹਾਥੀਆਂ, ਭਾਵ ਰਾਜ ਭਾਗ ਨੂੰ ਵੇਖ ਕੇ (ਦੁਰਯੋਧਨ)॥ **ਪਾਨੋ**=ਪਾਣੀ॥ **ਖੀਰ ਸਮਾਨਿ**=ਦੁਧ ਦੇ ਤੁਲ॥ **ਰੈਨਿ**=ਰਾਤ॥ **ਬਿਹਾਨੀ**=ਬੀਤ ਗਈ॥ **ਬਿਨੋਦੀ**=ਕੌਤਕੀ॥ ਗਗਨ ਦਮਾਮਾ.- **ਗਗਨ**=ਉੱਚਾ, ਜ਼ੋਰਦਾਰ॥ **ਦਮਾਮਾ**=ਧੌਂਸਾ॥ **ਨੀਸਾਨੈ**=ਥਾਂ ਸਿਰ, ਧੌਂਸੇ ਉਪਰ॥ **ਘਾਉ**=ਸੱਟ॥ **ਮਾਂਡਿਓ**=ਡੱਟਿਆ ਹੈ॥ **ਜੂਝਨ**=ਲੜਨ ਦਾ॥ **ਦਾਉ**=ਵੇਲਾ ਹੈ॥ **ਸੂਰਾ**=ਸੂਰਮਾਂ॥ **ਦੀਨ**=ਧਰਮ॥ **ਹੇਤ**=ਵਾਸਤੇ॥ **ਖੇਤੁ**=ਜੁੱਧ ਭੂਮੀ॥ ਨਾਮ ਦੇਵ॥ ਚਾਰਿ ਮੁਕਤਿ ਚਾ:- **ਮੁਕਤਿ**=ਮੁਕਤੀਆਂ॥ **ਸਿਧਿ**=ਸਿਧੀਆਂ॥ **ਦੂਲਹ**=ਲਾੜੇ, ਪਤੀ ਪ੍ਰਮਾਤਮਾਂ ਦੀ॥ **ਚਉਹੂੰ**=ਚਾਰੇ॥ **ਛਤ੍ਰ**=ਜਸ ਰੂਪੀ॥ **ਧਰਿਓ**=ਝੁਲਿਆ ਹੈ॥ **ਬਿਰਾਜਿਤ**=ਸੋਭ ਰਹੇ ਹਨ॥ **ਗਰਜਿਤ**=ਗੱਜਦੇ ਹਨ॥ **ਸੰਤਾਪ**=ਦੁਖ॥ **ਹਿਰਿਓ**=ਦੂਰ ਕੀਤਾ ਹੈ॥ **ਅੰਬਰੀਕ**=ਰਾਜਾ ਅੰਬਰੀਕ। **ਅਭੈ ਪਦੁ**=ਮੁਕਤ॥ **ਅਧਿਕ**=ਬਹੁਤ ਵੱਡਾ॥ **ਠਾਕੁਰਿ**=ਸ੍ਰੀ ਕ੍ਰਿਸਨ ਜੀ ਨੇ॥ **ਸੁਦਾਮੈ**=ਸੁਦਾਮੇ ਭਗਤ ਨੂੰ॥ **ਧ੍ਰੂ**=ਧ੍ਰੂ ਭਗਤ॥ **ਟਰਿਓ**=ਆਪਨੇ ਅਟੱਲ ਥਾਂ ਤੋਂ ਅਜੇ ਨਹੀਂ ਹਿੱਲਿਆ॥ **ਭਗਤੈ**=ਪ੍ਰਹਲਾਦ॥ **ਕੇਸਵ**=

ਭਗਵਾਨ ॥ **ਅਜਹੂ**=ਅਜੇ ਤਕ ॥ **ਬਲਿ ਕੇ ਦੁਆਰ ਖਰੋ**=ਬਲ ਰਾਜਾ ਦੇ ਬੂਹੇ ਅੱਗੇ ਖੜੋਤਾ ਹੈ ॥ ਕਬੀਰ ਜੀ ॥ ਦੀਨੁ ਬਿਸਾਰਿਓ:– **ਦੀਨੁ**=ਧਰਮ ਰੂਪ ਪ੍ਰਮਾਤਮਾ ਨੂੰ ॥ **ਸੁਆਨ**=ਕੁੱਤਾ ॥ **ਸੂਕਰ**=ਸੂਰ ॥ **ਬਾਇਸ**=ਕਾ ॥ **ਜਿਵੈ**=ਦੀ ਨਿਆਈ ॥ **ਭਟਕਤੁ**=ਭਟਕ ਭਟਕ ਕੇ ॥ **ਊਠਿ**=ਉਠ ਕੇ ॥ **ਦੀਰਘ**=ਵੱਡਾ ॥ **ਲਗ ਮਾਤ**=ਤੁੱਛ ਮਾਤਰ ॥ **ਮਨਸਾ**=ਮਨ ਕਰਕੇ ॥ **ਬਾਚਾ**=ਬਚਨਾ ਕਰਕੇ ॥ **ਕਰਮਨਾ**=ਕੰਮਾਂ ਅਥਵਾ ਸਰੀਰ ਕਰਕੇ (ਜੇਹੜੇ ਹੰਕਾਰ ਕਰਦੇ ਹਨ) ॥ **ਜਾਤ**=ਜਾਦੇ ॥ **ਬਾਜੀਗਰ ਬੇ ਕਾਮ**=ਬਾਜੀਗਰ ਦੀ ਬਾਜੀ (ਖੇਡ) ਵਾਗੂ ਬੇਅਰਥ ਕੰਮਾਂ ਵਿਚ ਲਗ ਰਹੇ ਹਨ ॥ **ਸਿਰਾਨੋ**=ਬੀਤ੍ਰਿਆ ॥

## ੧੧੦੬

॥ ਜੈ ਦੇਉ ॥ ਚੰਦ ਸਤ ਭੇ.– **ਚੰਦ ਸਤ**=ਚੰਦਰਮਾਂ ਦੀ (ਖਬੀ) ਇੜਾ ਸੁਰ ਰਾਹੀ ॥ **ਭੇਦਿਆ**=ਸਵਾਸਾਂ ਨੂੰ (ਖੋਲਿਆ) ਉਤਾਰਿਆ ਹੈ ॥ **ਨਾਦ ਸਤ**=ਸੁਖਮਨਾ ਨਾੜੀ (ਦਸਮ ਦੁਆਰ) ਵਿਚ ॥ **ਪੂਰਿਆ**=ਸਵਾਸਾਂ ਨੂੰ (ਠਹਿਰਾਇਆ) ਕੁੰਭਕ ਕੀਤਾ ਹੈ ॥ **ਸੂਰ ਸਤ**=ਸੂਰਜ ਦੀ (ਸਜੀ) ਪਿੰਗਲਾ ਸੁਰ ਰਾਹੀ ॥ **ਖੋੜਸਾ**=ਸੋਲਾ ਵੇਰ ਸਵਾਸਾਂ ਦਾ ॥ **ਦਤੁ ਕੀਆ**=ਦੇਣਾ (ਉਪਰ ਚਾੜ੍ਹਨਾ) ਕੀਤਾ ਹੈ ਅਰਥਾਤ ੧੬ ਵੇਰ ਓਅੰ ਦਾ ਮੰਤਰ ਪੜ੍ਹਕੇ ਸਵਾਸ ਪਿੰਗਲਾ (ਸੂਰਜ) ਸੁਰ ਰਾਹੀ ਚੜ੍ਹਾਏ ਹਨ, ੬੪ ਵੇਦ ਪੜ੍ਹਕੇ ਸੁਖਮਨਾ ਵਿਚ ਠਹਿਰਾਏ ਅਤੇ ੩੨ ਵੇਰ ਪੜ੍ਹਕੇ ਇੜਾ ਸੁਰ ਰਾਹੀਂ ਉਤਾਰੇ ਹਨ ॥ **ਅਬਲ ਬਲੁ ਤੋੜਿਆ**=ਜ਼ੋਰ ਵਾਲੇ ਸਰੀਰ ਨੂੰ ਤੋੜ ਕੇ ਕਮਜ਼ੋਰ ਕੀਤਾ ਹੈ ਭਾਵ ਸਰੀਰ ਦੇ ਹੰਕਾਰ ਨੂੰ ਮਾਰਿਆ ਹੈ ॥ **ਅਚਲ ਚਲੁ**=ਚਲਾਏਮਾਨ (ਦੌੜਨ) ਵਾਲੇ ਮਨ ਨੂੰ ਇਸਥਿਤ ॥ **ਥਪਿਆ**=ਕੀਤਾ ਹੈ ॥ **ਅਘੜੁ ਘੜਿਆ**=ਅਸੁੱਧ ਮਨ ਨੂੰ ਸੁੱਧ ਕੀਤਾ ਹੈ ॥ **ਤਹਾ**=ਓਥੇ ॥ **ਅਪਿਓ**=ਅੰਮ੍ਰਿਤ ॥ **ਮਨ ਆਦਿ**=ਮਨ ਦੀ ਆਦ (ਮੁਢ) ਅਤੇ ॥ **ਗੁਣ ਆਦਿ**=ਤਿੰਨਾ ਗੁਣਾ ਦੀ ਆਦ (ਮੁਢ) ਜੋ ਵਾਹਿਗੁਰੂ ਹੈ ॥ **ਵਖਾਣਿਆ**=ਉਚਾਰਨ ਕੀਤਾ ਹੈ (ਵੇਦਾਂ ਸ਼ਾਸਤ੍ਰਾ ਨੇ) ॥ **ਤੇਰੀ**=ਤੇਰ ਮੇਰ ਦੀ ॥ **ਦੁਬਿਧਾ**=ਦ੍ਵੈਤ ਭਾਵਨਾ ਵਾਲੀ। **ਦ੍ਰਿਸਟਿ ਸਮਾਨਿਆ**=ਦ੍ਰਿਸਟੀ ਸਮਾ (ਅਭੇਦ ਹੋ) ਗਈ ਹੈ ॥ **ਅਰਧਿ**=ਅਰਾਧਣੇ ਜੋਗ ਈਸ਼ਵਰ ਨੂੰ ॥ **ਅਰਧਿਆ**=ਅਰਾਧਿਆ ਹੈ ॥ **ਸਰਧਿ**=ਸ਼ਰਧਾ

ਜੋਗ ਪ੍ਰਮਾਤਮਾਂ ਦੀ॥ **ਸਰਧਿਆ** = ਸ਼ਰਧਾ ਕੀਤੀ ਹੈ ॥ **ਸਲਲ ਕਉ ਸਲਲਿ** = ਪਾਣੀ ਵਿਚ ਪਾਣੀ ਵਾਂਗੂ ॥ **ਸੰਮਾਨਿ ਆਇਆ** = ਲੀਨਤਾ (ਅਭੇਦਤਾ) ਹੋ ਗਈ ਹੈ ॥ **ਬਦਤਿ ਜੈ ਦੇਉ** = ਕਹਿੰਦਾ ਹੈ ਭਗਤ ਜੈ ਦੇਵ ॥ **ਜੈ ਦੇਵ** = ਨਮਸਕਾਰ ਜੋਗ ਪ੍ਰਮਾਤਮਾਂ ਨੂੰ ॥ **ਰੰਮਿਆ** = ਸਿਮਰਿਆ ਹੈ ॥ **ਨਿਰਬਾਨੁ** = ਇਕ ਰਸ; ਨਿਰਦੁਖ ਵਿਚ ॥ **ਲਿਵਲੀਨੁ** = ਬਿਰਤੀ ਸਮਾ ਗਈ ਹੈ॥ ਕਬੀਰ ਜੀ ॥ ਰਾਮ ਸਿਮਰ:– **ਜੀਅਰਾ** = ਹੇ ਜੀਵ॥ **ਜੋਬਨ** = ਜਵਾਨੀ ॥ **ਗਹਿ** = ਫੜਕੇ ॥ **ਪਟਕੈ** = ਮਾਰੇਗਾ, ਪਟਕਾਏਗਾ ॥ **ਤਾ** = ਉਸ ॥ **ਬਸਾਹਿਗਾ** = ਵੱਸ ਨਹੀਂ ਚਲੇਗਾ ॥ **ਤਉ** = ਤਾਂ ਤੇ ॥ ਰਵਿਦਾਸ ਜੀ ॥ ਐਸੀ ਲਾਲ ਤੁ:– **ਲਾਲ** = ਹੇ ਪਿਆਰੇ ॥ **ਨਿਵਾਜੁ** = ਵਡਿਆਉਣ ਵਾਲਾ ॥ **ਗੁਸਈਆ** = ਸੁਆਮੀ ॥ **ਧਰੈ** = ਧਾਰਨ ਕਰ ਰਿਹਾ ਹੈ॥ **ਛਤ੍ਰ** = ਜਸ ਰੂਪੀ ॥ **ਛੋਤਿ** = ਛੂਹਤ, ਭਿੱਟ ॥ **ਢਰੈ** = ਢੁਲਦਾ, ਕ੍ਰਿਪਾਲੂ ਹੁੰਦਾ ਹੈਂ ॥ **ਸਰੈ** = ਬਣ ਆਉਂਦੀ ਹੈ॥ ਸੁਖ ਸਗਰ:– **ਸੁਖ ਸਾਗਰ** = ਪਰਮੇਸਵਰ ਸੁਖਾਂ ਦਾ ਸਮੁੰਦਰ॥ **ਸੁਰਿ ਤਰੁ** = ਕਲਪ ਬਿਰਛ ਰੂਪ ॥ **ਚਿੰਤਾਮਨਿ** = ਮਨ ਇੱਛਤ ਪਦਾਰਥ ਦੇਣ ਵਾਲਾ ਰਤਨ ॥ **ਕਾਮ ਧੇਨ** = ਕਾਮਨਾ ਪੂਰਨ ਕਰਨ ਵਾਲੀ ਗਊ॥ **ਬਸਿ** = ਵੱਸ, ਅਧੀਨ ਹੈ॥ **ਜਾਕੇ** = ਜਿਸ ਪ੍ਰਮਾਤਮਾਂ ਦੇ॥ **ਅਸਟ** = ਅੱਠ ॥ **ਮਹਾ ਸਿਧਿ** = ਮੁਖ ਸਿੱਧੀਆਂ ॥ **ਕਰਤਲ** = ਹਥ ਦੀ ਹਥੇਲੀ ਉਤੇ ਹਨ ॥ **ਤਾਕੈ** = ਤਿਸ ਪ੍ਰਮਾਤਮਾਂ ਦੇ **ਰਸਨਾ** = ਹੇ ਜਿਹਬੇ ॥ **ਰਚਨਾ** = ਬਣਾਉਂਣੇ, ਕਰਨੇ ॥ **ਨਾਨਾ** = ਅਨੇਕ ॥ **ਖਿਆਨ** = ਕਥਾ, ਵਾਰਤਾ, ਪਰਸੰਗ, (ਮਾਂਹ ਭਾਰਤ ਆਦਿਕ) ॥ **ਬਿਧਿ** = ਬਿਧੀਆਂ ਦੇ ॥ **ਚਉਤੀਸ ਅਛਰ** = ਚੌਤੀ ਅੱਖਰਾਂ ॥ **ਮਾਹੀ** = ਵਿਚ ਹਨ ॥ **ਪਰਮਾਰਥੁ** = ਸਿਧਾਂਤ॥ **ਸਰਿ** = ਤੁਲ ॥ **ਸਹਜ ਸਮਾਧਿ** = ਸ਼ਾਂਤ ਸਮਾਧੀ॥ **ਉਪਾਧਿ** = ਵਿਘਨ ਰਹਿਤ ਹੋ ਕੇ ॥ **ਦਾਸ ਮਤਿ** = ਦਾਸ ਦੀ ਬੁੱਧੀ ॥ **ਉਦਾਸ** = ਸੰਸਾਰ ਤੋਂ ਉਦਾਸ ਹੈ॥ **ਭੈ ਭਾਗੀ** = ਡਰ ਦੂਰ ਹੋ ਗਿਆ ਹੈ॥



੧੧੦੭

# ਰਾਗੁ ਤੁਖਾਰੀ

ਮ: ੧ ॥ ਤੂ ਸੁਣਿ ਕਿਰ:- **ਤੂ ਸੁਣਿ**=ਹੇ ਪ੍ਰਮਾਤਮਾਂ ਤੂੰ ਸੁਣ ॥ **ਪੁਰਬਿ ਕਮਾਇਆ**=ਪਿਛੇ ਜੋ ਕਮਾਇਆ ਹੈ,ਉਨ੍ਹਾਂ ॥ **ਕਿਰਤੁ**=ਕੀਤੇ ਹੋਏ ॥ **ਕਰੰਮਾ**=ਕਰਮਾਂ ਅਨੁਸਾਰ ॥ **ਸਿਰਿ ਸਿਰਿ ਸੁਖ ਸਹੰਮਾ**=ਜੀਵਾਂ ਨੂੰ ਸਿਰੋ ਸਿਰ ਸਹੰਮਾ(ਦੁਖ)ਅਤੇ ਸੁਖ ॥ **ਦੇਹਿ ਸੁ ਤੂ ਭਲਾ**=ਜੋ ਤੂੰ ਦੇਂਦਾ ਹੈ ਉਹ ਭਲਾ ਹੈ॥ **ਗਤਿ**=ਗਤੀ, ਹਾਲਤ। **ਪ੍ਰਿਅ**=ਪਤੀ॥ **ਦੁਹੇਲੀ**=ਦੁਖੀ ਹਾਂ ॥ **ਗੁਰਮੁਖਿ**=ਗੁਰਾਂ ਦੁਆਰੇ ॥ **ਮਨਿ**=ਮਨ ਵਿਚ(ਵਸਾਉਣਾ)॥ **ਕਰਮ ਸੁ ਕਰਮਾ**=ਸ਼ੁਭ ਕਰਮਾਂ ਦੇ ਕਰਮ ਹਨ॥ **ਪੰਥੁ**=ਰਸਤਾ। **ਨਿਹਾਲੇ**=ਵੇਖਦੀ ਹੈ ॥ **ਸਾਧਨ**=ਉਹ ਇਸਤ੍ਰੀ, ਦਾਸੀ ॥ **ਆਤਮ ਰਾਮਾ**=ਹੇ ਅਕਾਲ ਪੁਰਖ॥ ੧ ॥ **ਬਬੀਹਾ**=ਚਿੱਤ ਰੂਪ ਪਪੀਹਾ ॥ **ਕੋਕਿਲ ਬਾਣੀਆ**=ਕੋਇਲ ਵਰਗੀ ਮਿਠੀ ਬੋਲੀ ਬੋਲਦੀ ਹੈ॥ **ਚੋਲੈ**=(ਧਾਰਨ ਕੀਤੇ ਹਨ) ਅੰਤਹ ਕਰਨ ਵਿਚ **ਅੰਕਿ**=ਸਰੂਪ ਵਿਚ ॥ **ਸਾ**=ਓਹੀ॥ **ਨਾਰੇ**=ਇਸਤਰੀ ਹੈ॥ **ਨਵ ਘਰ**=ਨੌ ਗੋਲਕਾਂ ਵਾਲਾ ਸਰੀਰ॥ **ਥਾਪਿ**=ਸਾਜ ਕੇ ॥ **ਮਹਲ ਘਰੁ ਊਚਉ**=ਮਹਲ (ਪ੍ਰਮਾਤਮਾਂ) ਨੇ ਉਚਾ ਘਰ (ਦਸਮ ਦੁਆਰ) ਕੀਤਾ ਹੈ॥ **ਨਿਜ ਘਰਿ**=ਉਹ ਆਪਣੇ ਘਰ ਵਿਚ ॥ **ਵਾਸੁ ਮੁਰਾਰੇ**=ਵਾਹਿਗੁਰੂ ਦਾ ਵਾਸਾ ਹੈ ॥ **ਸਭ**=ਸਾਰੀ ਸ੍ਰਿਸ਼ਟੀ **ਨਿਸਿ**=ਰਾਤ ॥ **ਬਾਸੁਰ**=ਦਿਨ ॥ **ਰਾਵੈ**=ਜਪਦੀ ਹੈ ॥ **ਚਵੈ**=ਬੋਲਦਾ ਹੈ **ਸੁਹਾਵੇ**=ਸੋਭਦੀ ਹੈ ॥ ੨ ॥ **ਪ੍ਰੀਤਮ ਆਪਣੇ**=ਹੇ ਮੇਰੇ ਆਪਣੇ ਪ੍ਰੀਤਮ **ਰਵਤ**=ਉਚਾਰੀਏ ॥ **ਰਵੰਨੇ**=ਸਰਬ ਵਿਆਪਕ ਨੂੰ ॥ **ਰਵਿਆ**=ਸਮਾਇਆ **ਗਹੀ**=ਫੜੀ ਹੈ ॥ **ਨਿਵਾਸੇ**=ਵਾਸਾ ਕੀਤਾ ਹੈ ॥ **ਦ੍ਰਿਸਟਿ ਦੀਰਘ**=ਵਡੀ (ਲੰਮੀ) ਨਜਰ ਨਾਲ, ਗਿਆਨ ਦ੍ਰਿਸ਼ਟੀ ਨਾਲ॥ **ਧੀਰਾ**=ਧੀਰਜਿਆ ਹੈ ॥ ੩

**ਬੂੰਦ ਸੁਹਾਵਣੀ**=ਸਵਾਂਤੀ ਬੂੰਦ (ਗੁਰੂ) ਉਪਦੇਸ਼ ਰੂਪ ॥ **ਮੰਦਰਿ**=ਹਿਰਦੇ ਰੂਪ ਮਹਿਲ ਵਿਚ ॥ **ਧਨ**=ਇਸਤ੍ਰੀ ॥ **ਊਭੀ**=ਖੜੀ ਹੋ ਕੇ ॥ **ਸਾਰੀ**=ਸੰਭਾਲਦੀ (ਯਾਦ ਕਰਦੀ) ਹੈ ॥ **ਰਵੈ**=ਭੋਗਦੀ ਹੈ ॥ **ਉਨਵਿ**=ਨੀਵੇਂ ਹੋ ਕੇ, ਕ੍ਰਿਪਾਲੂ ਹੋ ਕੇ ॥ **ਘਨ**=ਬੱਦਲ (ਗੁਰੂ ਸਾਹਿਬ ਰੂਪ) ਉਪਦੇਸ ਰੂਪ ਵਰਖਾ ਕਰਦੇ ਹਨ ॥

## ੧੧੦੮

॥ ੪ ॥ ਚੇਤ ॥ ਇਕ ਵਿਯੋਗਨ ਇਸਤ੍ਰੀ ਦੀ ਦਸ਼ਾ ਦਾ ਵ੍ਰਣਨ ਕਰਦੇ ਹਨ ।

**ਬਸੰਤੁ**=ਮਨੁਖਾ ਦੇਹੀ (ਜਨਮ) ਰੂਪ ਬਸੰਤ ਰੁਤ ਵਿਚ ਪ੍ਰੇਮ ਰੂਪੀ ਚੇਤ ਦਾ ਮਹੀਨਾ ਚੜ੍ਹਿਆ ਹੈ ॥ **ਭਵਰ**=ਭੌਰੇ ਜਗਜਾਸੂ ਜਨ ॥ **ਸੁਹਾਵੜੇ**=ਸੋਭ ਰਹੇ ਹਨ ॥ **ਬਨ**=ਬ੍ਰਿਛ ਖਿੜੇ ਹਨ॥ **ਮੰਝਿ**=ਵਿਚ ॥ **ਬਾਰਿ**=ਸੰਸਾਰ ਰੂਪੀ ਉਜਾੜ ਵਿਚ ॥ **ਬਹੁੜੈ**=ਆਵੇ, ਪ੍ਰਾਪਤ ਹੋਵੇ ॥ **ਬਿਰਹਿ**=ਵਿਛੋੜੇ ਦੀ ॥ **ਬਿਰੋਧ**=ਵਿਰੋਧਤਾ (ਰੁਕਾਵਟ) ਕਰਕੇ ॥ **ਛੀਜੈ**=ਟੁੱਟਦਾ ਖੁਸਦਾ ਹੈ ॥ **ਕੋਕਿਲ**=ਕੋਇਲ ॥ **ਸੁਹਾਵੀ**=ਸੁੰਦਰ ॥ **ਅੰਕਿ**=ਹਿਰਦੇ ਵਿਚ ॥ **ਸਹੀਜੈ**=ਸਹਾਰੀਏ ॥ **ਭਵਰ**=ਪ੍ਰੇਮੀ ਭੌਰਾ ॥ **ਭਵੰਤਾ**=ਭੌਂਦਾ ਹੈ, ਗੁੰਜਾਰ ਰਿਹਾ ਹੈ ॥ **ਡਾਲੀ**=ਟਾਹਣੀਆਂ ਉਤੇ ॥ **ਮਰੁ**=ਮੇਰਾ ਮਰਨਾ ਹੋ ਰਿਹਾ ਹੈ ॥ **ਮਾਏ**=ਹੇ ਮਾਏ ॥ **ਸਹਜਿ**=ਅਚੁਤ, ਸਦੀਵੀ ॥ **ਵਰੁ**=ਪਤੀ ॥ ੫ ॥ **ਭਲਾ**=ਚੰਗਾ ਹੈ ॥ **ਸਾਖਾ ਵੇਸ ਕਰੇ**=ਬ੍ਰਿਛਾਂ ਦੀਆਂ ਸਾਖਾਂ ਵੇਸ ਕਰ (ਫਲ ਫੁਲ) ਰਹੀਆਂ ਹਨ ॥ **ਹਰਿ ਦੁਆਰਿ**=ਹਰੀ ਦਾ ਦੁਆਰਾ, ਸਤਿਸੰਗ ਵਿਚ ॥ **ਦੁਤਰ**=ਔਖਾ, ਨ ਤਰੇ ਜਾਣ ਵਾਲੇ ਸੰਸਾਰ ਸਮੁੰਦਰ ਤੋਂ ॥ **ਅਢੁ**=ਅੱਧੀ ਕੌਡੀ ਵੀ ॥ **ਮੋਲੋ**=ਮੁਲ ॥ **ਢੋਲੋ**=ਹੇ ਪਿਆਰੇ ॥ **ਮਹਲ**=ਸਰੂਪ ਨੂੰ ॥ **ਵੈਸਾਖੀ**=ਵੈਸਾਖ ਦੇ ਮਹੀਨੇ ਵਿਚ, ਉਸ ਸਾਖੀ ਪ੍ਰਭੂ ਨੂੰ ॥ **ਸੁਰਤਿ ਸਬਦਿ ਮਨ ਮਾਨਾ**=ਜਿਸ ਦਾ ਗੁਰਾਂ ਦੇ ਉਪਦੇਸ ਵਿਚ ਪ੍ਰੀਤੀ ਕਰਕੇ ਮਨ ਮੰਨਿਆ ॥੬॥ **ਮਾਹੁ**=ਮਹੀਨਾ ॥ **ਥਲ**=ਅੰਤਹ ਕਰਨ ਰੂਪੀ ਮੈਦਾਨ ॥ **ਤਾਪਹਿ**=ਤਪਦੇ ਹਨ ॥ **ਸਰਭਾਰ**=ਭੱਠ ਦੀ ਨਿਆਈਂ ॥ **ਸਾਧਨ**=ਇਸਤਰੀ ॥ **ਬਿਨਉ**=ਬੇਨਤੀ ॥ **ਸਾਰੇਦੀ**=ਯਾਦ ਕਰਦੀ ਹੈ ॥ **ਸਾਰੀ**=ਯਾਦ ਕਰਾਂ ਤਾਂ ॥ **ਸਾਚੈ ਮਹਲਿ**=ਆਪਣੇ ਸਰੂਪ ਵਿਚ ॥ **ਬੈਰਾਗੀ**=ਪ੍ਰਮਾਤਮਾਂ ॥ **ਆਵਣ ਦੇਹਿ ਤ ਆਵਾ**=ਕਾਮਾਦਿਕ ਵਿਘਨ ਪੌਣ ਵਾਲੇ ਆਵਣ ਦੇਣ ਤਾਂ ਤੇਰੇ

ਪਾਸ ਆਵਾਂ ॥ **ਮਹਲੀ**=ਇਸਤ੍ਰੀ, ਦਾਸੀ ॥ **ਤਿਸੁ**=ਪ੍ਰਮਾਤਮਾਂ ਜੈਸੀ ਹੈ ॥ **ਕਰਮਿ** =ਕਿਰਪਾ ਨਾਲ ॥ **ਮਿਲੈ**=ਮਿਲਦੀ ਹੈ ॥ **ਗਹਿਲੀ**=ਗ੍ਰਹਿਣ ਕਰਨ ਵਾਲੀ ਹੋਕੇ। ੭ ॥ **ਭਲਾ**=ਚੰਗੀ ਤਰ੍ਹਾਂ ॥ **ਗਗਨਿ**=ਆਕਾਸ ਵਿਚ ॥ **ਦੁਖ ਸਹੈ**=ਤਪਸ਼ ਦਾ ਦੁਖ ਸਹਾਰਦੀ ਹੈ॥ **ਸੋਖੈ**=ਜਲ ਸੁੱਕਦਾ ਜਾਦਾ ਹੈ ॥ **ਅਗਨਿ ਭਖੈ**=ਅੱਗ ਵਾਂਗ ਭਖ ਰਖੀ ਹੈ (ਪ੍ਰਿਥਵੀ) ॥ **ਰਸੁ**=ਸੁਭ ਗੁਣਾਂ ਰੂਪ ਪਾਣੀ ਨੂੰ ॥ **ਧੋਖੈ**=ਏਸ ਸੰਸੇ ਵਿਚ॥ **ਭੀ ਸੋ**=ਫੇਰ ਵੀ ਉਹ (ਸੂਰਜ) ॥ **ਕਿਰਤੁ ਨ ਹਾਰੇ**=ਆਪਣੇ ਕੰਮ (ਤਪਸ਼) ਨੂੰ ਨਹੀ ਛੱਡਦਾ ॥ **ਰਥੁ ਫਿਰੈ**=ਸੂਰਜ ਦਾ ਰਥ ਜਦ ਉਤ੍ਰਾਇਣ ਫਿਰਦਾ ਹੈ (੧੨-੧੩ ਹਾੜ ਤੋਂ)* ॥ **ਛਾਇਆ ਧਨ ਤਾਕੈ**=ਜੀਵ ਰੂਪ ਇਸਤ੍ਰੀਆਂ ਛਾਂ (ਸਾਂਤੀ) ਲਭਦੀਆ ਹੈਨ ॥ **ਟੀਡੁ**=ਬੀਂਡੇ (ਕਾਮਾਦਿਕ) ॥ **ਲਵੈ**=ਬੋਲਦੇ (ਟੀਂ ਟੀਂ ਕਰਦੇ) ਹਨ ॥ **ਮੰਝਿ ਬਾਰੇ**=ਜੰਗਲਾਂ (ਹਿਰਦੇ) ਵਿਚ ॥ **ਚਲੀ**=ਏਥੋ ਔਗਣਾਂ ਨੂੰ ਬੰਨ ਕੇ ਚਲੀ ਹੈ॥ **ਆਗੈ**=ਅਗੇ ਪ੍ਰਲੋਕ ਵਿਚ ॥ **ਸਾਚੁ ਸਮਾਲੇ**=ਜੋ ਸਚੇ ਵਾਹਿਗੁਰੂ ਨੂੰ ਸੰਭਾਲਦੀ ਹੈ॥ **ਦੀਆ**=ਅਰਪਨ ਕੀਤਾ ਹੈ ॥ ੮ ॥ **ਸਾਵਣਿ**=ਮਨੁਖਾ ਜਨਮ ਵਿਚ ॥ **ਸਰਸ**= =ਪਰਸੰਨ ਹੋ, ਹਰਿਆ ਹੋ ॥ **ਮਨਾ**=ਹੇ ਪਿਆਰੇ ॥ **ਘਣ**=ਬੱਦਲ (ਸਤਿਗੁਰੂ ਰੂਪੀ) ॥ **ਸਹੁ**=ਪਤੀ ॥ **ਪਰਦੇਸਿ**=ਸਾਖਯਾਤ ਕਾਰ ਨਹੀ ਹਨ ॥ **ਹਾਵੈ**= ਹੌਹਕੇ ਲੈ ਕੇ, ਝੋਰਿਆਂ ਵਿਚ ॥ **ਦਾਮਨਿ**=ਮਾਇਆ ਰੂਪ ਬਿਜਲੀ ॥ **ਸੇਜਾ**= ਅੰਤਸ਼ ਕਰਨ ਰੂਪੀ॥ **ਖਰੀ**=ਬਹੁਤ ॥ **ਦੁਹੇਲੀ**=ਦੁਖੀ ਹੈ॥ **ਦੁਖੁ**=ਏਸ ਵਿਛੋੜੇ ਦੇ ਦੁਖ ਕਰਕੇ ॥ **ਕੰਤੀ**=ਕੰਤ (ਪਤੀ) ਵਾਲੀ ਹੈ ॥ ੯ ॥ **ਭਾਦਉ**=ਭਾਦ੍ਰੋਂ ਦੇ ਮਹੀਨੇ ॥ ਅਥਵਾ ਦਵੈਤ ਭਾਵ ਰੂਪੀ ਭਾਦ੍ਰੋਂ ਦੇ ਮਹੀਨੇ ਵਿਚ ਮੈਂ ਭੁਲ ਗਈ ॥ **ਥਲ**=ਧਰਤੀ ॥ **ਨੀਰਿ** =ਪਾਣੀ ਨਾਲ ॥ **ਬਰਸ ਰੁਤੇ**=(ਪਦਾਰਥਾ ਰੂਪੀ) ਬਾਰਸ਼ ਦੇ ਸਮੇਂ, ਬਾਰਸ਼ ਦੀ ਰੁਤ ਵਿਚ ॥ **ਮਾਣੀ**=ਮਾਣਿਆ ਹੈ॥ **ਨਿਸਿ**=ਰਾਤ ॥ **ਕਾਲੀ**=ਬਦਲ (ਪਾਪਾ) ਕਰਕੇ ਹਨੇਰੀ ਹੋਈ ੨ ਹੈ ॥ **ਕਿਉ**=ਕਿਸ ਤਰ੍ਹਾ ਹੋਵੇ ॥ **ਬਾਲੀ**=ਇਸਤ੍ਰੀ ਨੂੰ ॥ **ਦਾਦਰ**=ਡੱਡੂ (ਰਾਗ ਦ੍ਵੈਖ) **ਮੋਰ**=(ਸੰਕਲਪ ਵਿਕਲਪ ਰੂਪ) ॥ **ਲਵੰਤੇ**=

---

*ਸੂਰਜ ਦੇ ਰਥ ਦੋ ਮੰਨੇ ਗਏ ਹਨ-(੧) ਅਸਤਵਾ ਪਾਦਕ । (੨) ਅਭਾਨਾ ਪਾਦਕ ॥

=ਬੋਲ ਰਹੇ ਹਨ ॥ **ਚਵੈ**=ਬੋਲਦਾ ਹੈ ॥ **ਭੁਇਅੰਗਮ**=ਕਾਮਾਦਿਕ ਸਰਪ ॥ **ਡਸੰਤੇ**=ਡੰਗ ਮਾਰਦੇ (ਫਿਰਦੇ ਹਨ) ॥ **ਸਾਇਰ**=ਸੰਸਾਰ ਸਮੁੰਦਰ ॥ **ਭਰ ਸੁਭਰ** =ਲਬਾ ਲਬ ਭਰਿਆ ਹੋਇਆ ਹੈ ॥ ੧੦ ॥ **ਅਸੁਨਿ**=ਅਸੂ ਵਿਚ ਆਸਾ ਵੰਤੀ ਹਾਂ ॥ **ਸਾਧਨ**=ਇਸਤ੍ਰੀ ॥ **ਦੂਜੈ ਭਾਇ**=ਦ੍ਵੈਤ ਭਾਵ ਕਰਕੇ ॥ **ਖੁਈ**=ਭੁਲੀ ਹੋਈ ਹਾਂ ॥ **ਵਿਗੁਤੀ**=ਖਰਾਬ ਹੋਈ ਹੈ ॥ **ਮੁਤੀ**=ਤਿਆਗ ਦਿਤੀ ਹੈ ॥

## ੧੧੦੯

**ਕੁਕਹ**=ਪਿਲਛੀ, ਦਾਹੜੀ ॥ **ਕਾਹ**=ਕਾਹੀ, ਕੇਸ ॥ **ਸਿ ਫੁਲੇ**=ਜੇਹੜੇ ਸਨ ਉਹ ਫੁਲੇ (ਚਿਟੇ ਹੋ ਗਏ) ਹਨ ॥ **ਆਗੈ**=ਪਹਿਲਾਂ ॥ **ਘਾਮ**=ਧੁਪ, ਗਰਮੀ, ਜਵਾਨੀ ਸੀ ॥ **ਪਿਛੈ**=ਏਸ ਪਿਛੋਂ ॥ **ਜਾਡਾ**=ਸਰਦੀ, ਬੁਢੇਪਾ ਅਵੱਸਥਾ ਹੈ ॥ **ਚਲਤ**= ਇਹ ਕੌਤਕ । **ਡੋਲੈ**=ਚਿੰਤਾਵਾਨ ਹੋ ਰਿਹਾ ਹੈ ॥ **ਦਹਦਿਸਿ**=ਚਾਰੋਂ ਤਰਫ ॥ **ਸਾਖ ਹਰੀ**=ਹਰੀ ਖੇਤੀ ਦੀ ਹਰੀਆਵਲ ਹੈ ॥ **ਸਹਜਿ**=ਹੌਲੀ ਹੌਲੀ ਸ਼ਾਂਤੀ ਨਾਲ ॥ **ਮੀਠਾ** =ਫਲ ਮਿਠਾ ਹੁੰਦਾ ਹੈ ॥ **ਬਸੀਠਾ**=ਵਿਚੋਲਾ ਵਕੀਲ ॥ ੧੧ ॥ **ਕਿਰਤੁ**=ਕਰਮ ॥ **ਦੀਪਕੁ**=ਦੀਵਾ ॥ **ਸਹਜਿ**=ਗਿਆਨ ਰੂਪ ॥ **ਤਤਿ**=ਚੇਤਨ ਰੂਪ ਦਾ ॥ **ਜਲਾਇਆ**=ਬਾਲਿਆ ਹੋਇਆ ॥ **ਦੀਪਕ ਰਸ ਤੇਲੋ**=ਦੀਵੇ ਦਾ ਰਸ ਤੇਲ ਹੈ, ਉਸਦੇ ਜਗਨ ਨਾਲ ਪ੍ਰਕਾਸ (ਗਿਆਨ) ਹੋ ਗਿਆ ਤੇ ਇਸਤ੍ਰੀ ਪਤੀ ਦਾ ਮੇਲ ਹੋ ਗਿਆ ॥ **ਓਮਾਹੈ ਸਰਸੀ**=ਏਸ ਖੁਸ਼ੀ ਕਰਕੇ ਪਰਸੰਨ ਹੋਈ ਹੈ ॥ **ਅਵਗਣ**=ਕਾਮਾਦਿਕ ਔਗੁਣਾ ਦੀ ॥ **ਮਰੈ**=ਜੀਵ ਭਾਵ ਤੋਂ ਮਰਦੀ ਤੇ ॥ **ਸੀਝੈ**=ਪਾਰ ਹੁੰਦੀ, ਮੁਕਤ ਹੁੰਦੀ ਹੈ ॥ **ਗੁਣਿ ਮਾਰੀ**=ਸਤ ਸੰਤੋਖ ਆਦਿਕ ਗੁਣਾਂ ਨੇ ਮਾਰੀ ਤਾਂ ਮਰਦੀ ਹੈ ॥ **ਨਿਜ ਘਰਿ ਬੈਠੇ**=ਸਰੂਪ ਰੂਪੀ ਆਪਣੇ ਘਰ ਵਿਚ ਵੱਸੇ ਹਨ ॥ **ਨਾਮ ਭਗਤਿ**=ਜੇਹੜੇ ਨਾਮ ਦੀ ਭਗਤੀ ਦੇ ਕੇ ॥ **ਤਿਨਾੜੀ**=ਉਨ੍ਹਾਂ ਮਹਾਤਮਾਂ ਦੀ, (ਕਿ ਮੈਨੂੰ ਵੀ ਤਾਰ ਕੇ ਜਾਣਗੇ) ॥ **ਕਪਟ ਦਰ**=ਪੰਜਾਂ ਕੋਸਾਂ ਦੇ ਤਖ਼ਤੇ ॥ **ਖਟੁ ਮਾਸਾ**=ਛੇ ਮਹੀਨੇ ਤੁਲ ਜਾਪਦੀ ਹੈ ॥ ੧੨ ॥ **ਮਾਹੁ**=ਮਹੀਨਾ ॥ **ਅੰਕਿ**=ਹਿਰਦੇ ਵਿਚ ॥ **ਸਮਾਵਏ**= ਸਮੌਂਦੇ ਹਨ ॥ **ਰਵੈ**=ਉਚਾਰਦੀ ਹੈ ॥ **ਨਿਹਚਲ**=ਨਿਸਚਲ ਹੋਣ ਕਰਕੇ ॥ **ਬਿਧਾਤਾ** ਕਰਮਾਂ ਦਾ ਫਲ ਦੇਣ ਵਾਲਾ ॥ **ਸਬਾਇਆ**=ਹੋਰ ਸਾਰਾ ॥ **ਚੰਚਲੁ**=ਖਿਨ ਭੰਗਰ ਹੈ ॥

**ਪ੍ਰਭ ਭਾਣੈ ਤ ਭਾਇਆ**=ਜਦ ਇਹ ਪ੍ਰਭੂ ਨੂੰ ਚੰਗੇ ਲਗੇ ਤਾਂ ਪ੍ਰਵਾਨ ਹੋਏ ਹਾਂ॥ **ਨਾਦ**=ਸਬਦ ॥ **ਗੀਤ**=ਰਾਗ ॥ **ਕਵਿਤ ਕਵੇ**=ਕਵੀਆਂ ਦੀਆਂ ਕਵਤਾਵਾਂ। **ਨਾਹ**=ਪਤੀ ਨੂੰ। **ਦੁਖੁ ਭਾਗੈ**=ਜਨਮ ਮਰਨ ਦਾ ਰੋਗ ਦੂਰ ਹੋ ਜਾਂਦਾ ਹੈ॥ **ਅਭ ਭਗਤੀ**=ਪ੍ਰੇਮਾ ਭਗਤੀ ਕੀਤੀ ਹੈ ॥ ੧੩ ॥ **ਪੋਖਿ**=ਪੋਹ ਮਹੀਨੇ ਵਿਚ ॥ **ਤੁਖਾਰੁ**= ਬਰਫ ॥ **ਵਣੁ ਤ੍ਰਿਣੁ**=ਜੰਗਲ ਅਤੇ ਤੀਲੇ ਆਦਿਕ॥ **ਰਸੁ**=ਪਾਣੀ, ਸ਼ਕਤੀ ॥ **ਸੋਖੈ**=ਸੁੱਕ ਜਾਂਦੇ ਹਨ ॥ **ਆਵਤ ਕੀ ਨਾਹੀ**=ਆਉਂਦੇ ਕਿਉਂ ਨਹੀਂ ? **ਮੁਖੇ**= ਮੂੰਹ ਵਿਚ ਵੀ ਤੂੰ ਹੀ ਵੱਸਦਾ ਹੈਂ। **ਜਗ ਜੀਵਨੁ**=ਪ੍ਰਮਾਤਮਾਂ॥ **ਰਸਿ**=ਪ੍ਰੇਮ (ਅਨੰਦ) ਵਿਚ ਲਗ ਕੇ ॥ **ਤੀਰਥਿ**=ਜਦੋਂ ਪਰਾਗ ਰਾਜ ਤੀਰਥ ਹਿਰਦੇ ਵਿਚ ਹੀ ਜਾਣ ਲਿਆ॥ **ਸਨੇਹੋ**=ਪ੍ਰੇਮ ਹੈ ॥ ੧੪॥ **ਪੁਨੀਤ**=ਪਵਿੱਤਰ ॥ **ਸਾਜਨ ਸਹਜਿ ਮਿਲੇ**= ਮਹਾਤਮਾ ਜਨ ਸਹਿਜੇ ਹੀ ਮਿਲ ਗਏ ॥ **ਗਹਿ**=ਗ੍ਰਹਿਣ ਕਰਕੇ॥ **ਬੰਕੋ**=ਸੁੰਦ੍ਰ ॥ **ਅੰਕੇ** ਰਿਦੇ ਵਿਚ (ਧਾਰਨ ਕੀਤੇ ਹਨ) ॥ **ਸਰਿ**=ਪਰਾਗ ਰਾਜ ਤੀਰਥ ਵਿਚ ॥ **ਨਾਵਾ**= ਇਸ਼ਨਾਨ ਕਰਾਂ। **ਤਹ**=ਓਥੇ (ਪਰਾਗ ਰਾਜ ਤੀਰਥ ਉਪਰ) ॥ ***ਬੇਣੀ**=ਤ੍ਰਿਬੈਣੀ (ਤਿੰਨ ਦਰਯਾਵਾ) ਦਾ ॥ **ਸੰਗਮ**=ਮਿਲਾਪ ਹੈ **ਸਾਤ ਸਮੁੰਦ**=ਸਤ ਸਮੁੰਦ੍ਰਾਂ ਦੇ ਇਸ਼ਨਾਨ ਦਾ ਮਹਾਤਮ ਵੀ ॥ **ਸਮਾਵਾ**=ਓਥੇ ਸਮਾ ਰਿਹਾ ਹੈ ॥ **ਏਕੋ**=ਇਕ ਪ੍ਰਮੇਸਰ ਨੂੰ ਹੀ ਜਾਣਿਆ ਹੈ॥ **ਮਹਾ ਰਸੁ**=ਪ੍ਰਮ ਆਨੰਦ ਪ੍ਰਾਪਤ ਹੋਇਆ॥ **ਅਠਸਠਿ**=ਅਠਾਹਠ॥ ੧੫॥ ਸੁਭ ਗੁਣਾ ਦੀ ਪ੍ਰਾਪਤੀ ਹੋਈ ਤਾਂ:- **ਰਹਸੀ**=ਅਨੰਦ ਹੋਇਆ ਹਾਂ॥ **ਸੁਭਾਇਆ** =ਚੰਗਾ ਲਗਾ ਹੈ॥ **ਅਨਦਿਨੁ**=ਇਕ ਰਸ ॥ **ਰਹਸੁ**=ਆਨੰਦ ॥ **ਮਹਲੀ**= ਇਸਤ੍ਰੀ ਨੇ ॥ **ਲਹਾ ਨ ਥਾਓ**=ਸਰੂਪ ਰੂਪੀ ਥਾ ਪ੍ਰਾਪਤ ਨ ਕੀਤਾ॥ **ਹਾਰ**=ਪਰਮਾਤਮਾ ਦਾ ਜਾਪ ਰੂਪ ਹਾਰ ॥ **ਡੋਰ**=ਰੇਸ਼ਮੀ ਲੈਸ ਰੂਪ ਬਿਰਤੀ ਜੋੜਨੀ॥ **ਰਸ**=ਪ੍ਰੇਮ ॥ **ਪਾਟ ਪਟੰਬਰ**=ਪ੍ਰੇਮ ਅਤੇ ਗਿਆਨ ਆਦਿਕ ਰੂਪੀ ਰੇਸ਼ਮੀ ਅਤੇ ਸਾਧਾਰਨ ਕਪੜੇ॥ **ਲੋੜੀ**= ਚਾਹਿਆ ਤਾਂ॥ **ਸੀਗਾਰੀ**=ਜਪ ਤਪ ਨਾਲ ਫੱਬ ਗਈ॥ **ਬੇ ਦਸ**=ਬੇ (ਦੋ) ਤੇ **ਦਸ**

---

***ਗੰਗ ਜਮੁਨ**=ਗੰਗਾ ਭਗਤੀ ਤੇ ਜਮਨਾ ਕਰਮ ਕਾਂਡ। **ਤਹ**=ਦਸਮ ਦੁਆਰ ਵਿਚ॥ **ਬੇਣੀ**=ਤਿੰਨ ਧਾਰਾ ਇੜਾ ਪਿੰਗਲਾ ਤੇ ਸੁਖਮਨਾ ਦਾ ਮਿਲਾਪ ਅਸਥਾਨ॥ **ਸਾਤ ਸਮੁੰਦ**=ਪੰਜ ਗਿਆਨ ਇੰਦ੍ਰੇ ਮਨ ਅਤੇ ਬੁੱਧ ।

ਬਾਰਾਂ ॥ ਮਾਹ=ਮਹੀਨੇ ॥ ਮੂਰਤ=ਦੋ ਘੜੀਆਂ ॥ ਸਾਚੇ=ਸਫਲੇ ਹੋ ਗਏ ॥ ਆਏ ਸਹਜਿ ਮਿਲੈ=ਜਦ ਸੁਭਾਵਕ ਹੀ ਆ ਕੇ ਮਿਲਿਆ ਪ੍ਰਮਾਤਮਾਂ॥ ਸਾਰੇ= ਸੌਰ ਗਏ॥ ਘਰਿ=ਸ਼ਰੀਰ ਵਿਚ ॥ ਸੇਜ=ਸ਼ਰਧਾ ਵਸਿੱਸ਼ਟ ਬੁੱਧੀ ॥ ਸੁਹਾਵੀ= ਸੋਭ ਨੀਕ ਹੋਈ ਹੈ॥ ਰਾਵੀ=ਭਾਈ॥

## ੧੧੧੦

ਮਸਤਕਿ ਭਾਗੋ=ਮਥੇ ਦੇ ਭਾਗਾਂ ਅਨੁਸਾਰ ॥ ਅਹਿਨਿਸਿ=ਦਿਨ ਰਾਤ॥ ਰਾਵੈ=ਉਚਾਰਨਾ ਕਰੇ॥ ਸੋਹਾਗੋ=ਅਨੰਦ ॥ ਪਹਿਲੈ ਪਹਰੈ:–ਰਾਤ ਦੇ ਚਾਰ ਪਹਿਰਾਂ ਦੁਆਰਾਂ ਉਮਰ ਦੇ ਚਾਰ ਹਿਸੇ ਕਰਕੇ ਉਪਦੇਸ਼ ਕਰਦੇ ਹਨ:– ਪਹਿਲੈ ਪਹਰੈ= ਬਾਲਕ ਅਵਸਥਾ ਦਾ ਸਮਾਂ ॥ ਸਲੋਨੜੀਏ=ਸੁੰਦਰ ਨੇਤਰਾਂ ਵਾਲੀਏ; ਸੁਰਤੀ ਸਿਮ੍ਰਤੀ ਅਖਾਂ ਵਾਲੀ ॥ ਅੰਧਿਆਰੀ=ਮੂਰਖਤਾ ਵਾਲੀ ॥ ਵਖਰੁ=ਨਾਮ ਰੂਪ ਸੌਦਾ ॥ ਮੁਈਏ=ਹੇ ਪਿਆਰੀ॥ ਸੂਤੀ=ਅਗਿਆਨ ਨਿੰਦ੍ਰਾ ਵਿਚ॥ ਰਸੁ=ਪ੍ਰਾਣਾ ਨੂੰ॥ ਚੂਸਏ=ਕੱਢ ਲਵੇਗਾ॥ ਰੈਨਿ=ਅਵਸਥਾ ਰੂਪ ਕਾਲੀ ਰਾਤ ਵਿਚ॥ਮੂਸਏ=ਲੁਟ ਰਹੇ ਹਨ॥ ਦੂਜਾ ਪਹਰੁ=ਭਰ ਜਵਾਨੀ ਪੰਝੀ ਵਰ੍ਹੇ ਤੋਂ ਉਤੇ॥ ਅਚੇਤੀ=ਹੇ ਬੇਖਬਰੇ॥ ਖੇਤੀ =ਸ਼ੁਭ ਗੁਣਾਂ ਰੂਪੀ॥ ਹੇਤੀ=ਪ੍ਰੇਮ ਕਰਕੇ ॥ ਚੋਰੁ=ਕਾਮਾਦਿਕ ॥ ਮਗਿ=ਰਸਤੇ ॥ ਰਵਿ=ਸੂਰਜ ॥ ਸਸਿ=ਚੰਦਰਮਾਂ ॥ ਦੀਪਕ=ਦੀਵੇ ਹਨ ॥ ਗੁਰਮਤਿ= ਗੁਰਾਂ ਦੀ ਸਿਖਿਆ॥ ਦੂਜੈ=ਦਵੈਤ ਭਾਵ ਵਿਚ ॥ ੨ ॥ ਤੀਜਾ ਪਹਰੁ= ਅਧ ਖੜ ਉਮਰ ॥ ਸੁਤ=ਪੁਤਰ ॥ ਦਾਰਾ=ਇਸਤਰੀ ॥ ਸੰਤਾਪੀ=ਤਪੌਣ ਵਾਲੇ ਹਨ ॥ ਚੋਗ=ਵਿਸੇ ਵਿਕਾਰਾਂ ਦਾ ਚੋਗਾ ॥ ਗ੍ਰਾਸੈ=ਖਾਂਦਾ ਹੈ॥ ਤੀਜੈ= ਤੀਜੇ ਪਹਿਰ ਵਿਚ॥ ਤ੍ਰਿਬਿਧਿ ਲੋਕਾ=ਤਿੰਨ (ਸਤੋ, ਰਜੋ, ਤਮੋ) ਗੁਣਾਂ ਵਿਚ ਲੋਕਾਂ ਨੂੰ॥ ਵਿਆਪੀ=ਮਾਇਆ ਦਾ ਮੋਹ ਲਗ ਰਿਹਾ ਹੈ॥ ੩ ॥ ਚਉਥਾ ਪਹਰੁ =ਬੁਢੇਪਾ॥ ਦਉਤੁ=ਚੜ੍ਹ ਪਿਆ॥ ਬਿਹਾਗੈ=ਕਾਲ ਰੂਪ ਦਿਨ॥ ਘਰੁ=ਆਪਣਾ ਆਪ॥ ਸੁਹੇਲੀਆ=ਸੁਖੀ ॥ ਕਰ=ਹਥ ॥ ਕੰਪੈ=ਕੰਬਣ ਲਗੇ॥ ਭਸਮ ਸੇ= ਸਵਾਹ ਵੱਤ ਫਿਕਾ ਪੈ ਗਿਆ॥ ੪ ॥ ਖੂਲੀ ਗੰਠਿ=ਧੁਨੀ ਤੋਂ ਜਦ ਸਵਾਸਾਂ ਦੀ (ਪਰਾਨ ਅਪਾਨ ਵਾਯੂ ਦੀ) ਗੰਢ ਖੁਲੀ॥ ਉਠੋ= ਜਮਾਂ ਨੇ ਕਿਹਾ ਉਠ ਕੇ ਤੁਰ ਪੌ॥ ਠਾਕੇ=

ੰਦ ਕਰ ਦਿਤੇ ਜਮਾ ਨੇ ॥ **ਆਪਨ**=ਆਪਣੀ ॥ **ਲੁਨੀਐ**=ਕੱਟੀ ਜਾਂਦੀ ਹੈ ॥ ੀਜੈ=ਲਿਆ ਜਾਵੇਗਾ ॥ **ਸੁਰਿ**=ਦੇਵਤੇ ॥ **ਸਬਦਿ**=ਗੁਰ ਉਪਦੇਸ਼ ॥ ੫ ॥ ੨ ॥

ਾਰਾ ਚੜਿਆ:- **ਤਾਰਾ ਚੜਿਆ ਲੰਮਾ**=ਦੇਸ, ਕਾਲ ਵਸਤੂ ਪ੍ਰਛੇਦ ਤੋਂ ਪਰੇ ਮਾਤਮਾਂ ਪ੍ਰਕਾਸ਼ ਹੋ ਰਿਹਾ ਹੈ ॥ **ਕਿਉ**=ਕਿਸ ਤਰ੍ਹਾਂ ॥ **ਨਦਰਿ ਨਿਹਾਲਿਆ**= ਮਖੀ ਵੇਖਿਆ ਜਾਵੇ ॥ **ਪੂਰ ਕਰੰਮਾ**=ਪੂਰੇ ਭਾਗਾਂ ਵਾਲਿਆਂ ਸੇਵਕਾਂ ਨੂੰ ॥ **ਸਬਦਿ** ੁਪਦੇਸ ਨਾਲ ॥ **ਧਾਵਤ**=ਦੌੜਦੇ ॥ **ਪੰਚ**=ਪੰਜ ਗਿਆਨ ਇੰਦ੍ਰੇ ॥ **ਘਰੁ**= ਰੂਪ ਨੂੰ ॥ **ਬਿਖੁ**=ਵਿਸਿਆਂ ਨੂੰ ॥ **ਸਾਖੀ**=ਸਿਖ਼ਿਆ ਦੁਆਰਾ ॥ **ਚੀਨੇ**=ਵੇਖੇ ਾਣੇ ਹਨ ॥ **ਕਰੰਮਾ**=ਕ੍ਰਿਪਾਲੂ ॥

## ੧੧੧੧

**ਪਤੀਨੇ**=ਪਤੀਜੇ ਹਨ ਜਿਨ੍ਹਾਂ ਨੂੰ ॥ **ਤਾਰਾ ਚੜਿਆ ਲੰਮਾ**=ਲੰਮਾ ਤਾਰਾ ਪ੍ਰਮਾਤਮਾ) ਪ੍ਰਕਾਸ਼ ਹੋਇਆ ਹੈ ॥ **ਚੂਕੀ**=ਨਵਿਰਤ ਹੋਈ ਹੈ ॥ **ਅਭਿਮਾਨੀ**=ਹੰਗਤਾ॥ **ਅਨਦਿਨੁ**=ਇਕ ਰਸ ॥ **ਭੋਰੁ**=ਗਿਆਨ ਰੂਪ ਦਿਨ ॥ **ਸਾਬਤੁ**=ਸਾਵਧਾਨ ਹੋ ਕੇ ॥ ਗੁਣੀ=ਪ੍ਰਮਾਤਮਾਂ ਨੇ ॥ **ਬੀਆ**=ਦੂਜਾ ॥ **ਤ੍ਰਿਭਵਣ**=ਤਿੰਨ ਲੋਕ ॥ **ਤ੍ਰਿਬਿਧਿ** =ਤਿੰਨ ਤਰ੍ਹਾਂ ਦੀ ਮਾਇਆ ॥ **ਭੋਲਾ**=ਭੁਲੇਖਾ ॥ **ਚੋਲਾ**=ਅੰਤਹ ਕਰਨ ॥ **ਪੇਈਅੜੈ** =ਪੇਕੇ,ਏਸ ਲੋਕ ਵਿਚ ॥ **ਕਾਣਿ**=ਮੁਥਾਜੀ ॥**ਲੋਕਾਣੀ**=ਲੋਕਾਂ ਦੀ ॥ ਭੋਲਾਵੜੈ ਭੁਲੀ:- **ਭੋਲਾਵੜੈ**=ਅਗਿਆਨ ਦੇ ਭੁਲੇਖੇ ਕਰਕੇ ॥ **ਮੁਤੀ**=ਤਿਆਗੀ ਹੈ ॥ **ਧਨ**=ਇਸਤਰੀ ਨੂੰ ॥ **ਵਿਧਣ**=ਦੁਖੀ ॥ **ਵਿਗੁਤੀ**=ਖਰਾਬ ਹੋਈ ॥ **ਤਾਤੇ**=ਤਿਸ ਤੇ ॥ **ਉਡਰਿ** =ਉਡ ਕੇ ॥ **ਹੰਸੁ**=ਜੀਵ ॥ **ਨਾਹ**=ਹੇ ਪਤੀ ॥ **ਰਸਨ ਰਸੁ**=ਰਸਾਂ ਦਾ ਰਸ ਹੈ ॥ **ਘਨੇਰੀ**=ਬਹੁਤ ਸ੍ਰਿਸ਼ਟੀ ॥ **ਦੇਸਿ ਬਦੇਸੀਅੜੇ**=ਅੰਤਸ਼ ਕਰਨ ਦੇਸ ਤੋਂ ਦੂਰ ਹੋ ਰਿਹਾ ਹੈ ॥ **ਸਾਨੇਹੜੇ**=ਸੁਨੇਹੇ ਪੁੱਛਦੀ ਹੈ ॥ **ਸਾਰਿ ਸਮਾਲੇ**=ਯਾਦ ਕਰ ਕਰ ਕੇ ॥ **ਮੁੰਧ**=ਇਸਤਰੀ ॥ **ਨੈਣ ਭਰੇਦੀ**=ਅੱਖਾਂ ਅਥਰੂਆ ਨਾਲ ਭਰਦੀ, ਰੋਂਦੀ ਹੈ ॥ **ਸਾਰੇਦੀ**=ਸਿਮਰਦੀ ਹੈ ॥ **ਮਾਰਗੁ ਪੰਥੁ**=ਖੁਲ੍ਹਾ ਰਸਤਾ ਹੈ ॥ **ਪਾਰੇ**=ਪਾਰ ਹੈ ॥ **ਅੰਮ੍ਰਿਤ ਬਿਰਖੁ**=ਗੁਰੂ ਸਾਹਿਬ ਜੀ ॥ **ਮਹਾ ਰਸ**=ਆਤਮ ਰਸ ॥

## ੧੧੧੨

**ਬਿਲਮੁ**=ਦੇਰੀ ॥ **ਗਰਬੁ ਨਿਵਾਰਿ**=ਹੰਕਾਰ ਨੂੰ ਦੂਰ ਕਰ ਕੇ ॥ **ਨਾਚੀ**=ਨਿਰਨੇ ਕਰਨ ਲਗੀ। **ਘੂਘਟੁ**=ਘੁੰਡ, ਸ਼ਰਮ ਲੋਕ ਲਾਜ ॥ **ਮਟੁਕੀ**=ਸਰੀਰ, ਦੇਹ ਅਧਿਆਸ ਰੂਪੀ॥ **ਨਿਰਾਰੀ**=ਨਿਰਾਲੀ ਹੋ ਗਈ ਹੈ ॥ ਮੇਰੇ ਲਾਲ:– **ਲਾਲਨ ਕੇ ਲਾਲੇ**=ਦਾਸਾਂ ਦੇ ਦਾਸ ਹਾਂ ॥ **ਭਾਲੇ**=ਵੇਖੇ ॥ **ਅਲਖੁ**=ਵਾਹਿਗੁਰੂ॥ **ਪ੍ਰਣਵਤਿ**=ਕਹਿੰਦਾ ਹੈ॥ **ਭਰਿਪੁਰਿ**=ਭਰਪੂਰ ਹੋ ਕੇ॥ **ਧਾਰਿ**=ਧਾਰਨ ਕਰ ਰਹੇ ਹਨ (ਜਗਤ ਨੂੰ) ॥ **ਰੰਗੀ**=ਕਈ ਰੰਗਾਂ॥ **ਜਿਨਸੀ**=ਕਿਸਮਾਂ ਦੇ ॥ **ਚੜੈ ਸਵਾਇਆ**=ਬਹੁਤੇ ਤੋਂ ਬਹੁਤ॥ **ਹੀਰੈ**=ਪ੍ਰਮਾਤਮਾਂ ॥ **ਹੀਰਾ**=ਜੀਵ ॥ **ਬੇਧਿਆ**=ਵਿੰਨਿਆ ਹੈ॥ **ਨਿਰਾਰੇ**=ਨਿਰਾਲੇ (ਆਜ਼ਾਦ) ਕਰ ਦਿਤੇ ਹਨ॥ **ਸਚੁ ਘਰੁ**=ਸਰੂਪ ਨੂੰ॥ **ਥਾਨੌ**=ਅਸਥਾਨ ਤੋਂ ॥ **ਦਾਨਾ**=ਸਿਆਣਾ ਹੈ॥ **ਚਿਰਾਣਾ** ਚਿਰਾਂ ਦਾ, ਆਦ ਕਾਲ ਤੋਂ, ਅਨਾਦੀ ਹੈ॥ **ਦੇਤਿ**=ਉੱਠੀ ਹੋਈ, ਚੁਕੀ ਹੋਈ॥ **ਉਚਾਪਤਿ** ਦੁਕਾਨ ਦੇ ਉਧਾਰ ਦਾ ਲੇਖਾ ਕੀਤੇ ਹੋਏ ਫੋਟਕ ਕਰਮ॥ ਏ ਮਨ ਮੇਰਿਆ:– **ਅਚੇਤ**=ਮੂਰਖਾ ॥ **ਕਿਰਤ**=ਕਰਮ ॥ **ਦੁਤਰੁ**=ਕਠਨ ਸੰਸਾਰ ਸਾਗਰ ॥ **ਦੁਹੇਲਾ**=ਕਠਨ ਹੈ ॥ **ਸਾਝ**=ਸੰਧਿਆ ਵੇਲੇ। **ਅਵਘਟਿ**=ਔਖੇ ਰਾਹਾਂ ਜਮ ਮਾਰਗਾਂ ਵਿਚ॥ **ਰੁਧਾ**=ਰੁਕਿਆ ਹੋਇਆ ॥ **ਕਿਆ ਕਰੇ**=ਕੀ ਕਰੇਂਗਾ॥ **ਆਲ**=ਘਰ ਦੇ॥ **ਜੰਜਾਲਾ**=ਧੰਧੇ।

## ੧੧੧੩

**ਏਕੰਕਾਰੁ**=ਇਕ ਸਰੂਪ ਵਾਲਾ॥ **ਬਾਧੇ**=ਇਕਠੇ ਕਰਕੇ॥ **ਆਚਾਰਿ**=ਸ੍ਰੇਸ਼ਟ ਕਰਮ॥ **ਸੰਜਮ**=ਨੇਮ, ਨਿਯਮ॥ **ਸਖਾ**=ਮਿਤਰ॥ **ਸੈਨੁ**=ਸਾਥੀ, ਸਹਾਇਤਾ ਕਰਨ ਵਾਲਾ ॥ **ਚੋਟ**=ਜਮਾਂ ਦੀ ਮਾਰ ॥ **ਸਹਜਿ**=ਗਿਆਨ ਵਿਚ ॥ **ਰਸਾਏ**=ਮਿਲ ਕੇ॥ **ਰਸੀਅਹਿ**=ਪ੍ਰੇਮੀ (ਸੰਤਾਂ) ਨਾਲ॥ **ਅੰਜਨੁ**=ਸੁਰਮਾਂ ॥ **ਸਾਰਹੇ**=ਪਾਵਹੁ ॥ **ਤ੍ਰੈ ਲੋਕ ਦੀਪਕੁ**=ਤਿੰਨਾਂ ਲੋਕਾਂ ਦਾ ਦੀਵਾ, ਪ੍ਰਮਾਤਮਾਂ ॥ **ਸਬਦਿ**=ਉਪਦੇਸ਼ ਕਰਕੇ॥ **ਦੂਤ**=ਕਾਮ ਕ੍ਰੋਧ ਆਦਿਕ॥ **ਸਾਰਏ**=ਪੂਰਨ ਹੁੰਦਾ ਹੈ॥ **ਸੰਘਾਰਹੇ**=ਨਾਸ ਕਰ ਦਿਤੇ ॥ **ਸੰਚਿ**=ਇਕੱਠਾ ਕਰ ॥ **ਵਖਰੁ**=ਹਰੀ ਨਾਮ ਰੂਪੀ ਸੌਦਾ॥

**ਮੈਲੁ**=ਰਾਗ ਦ੍ਵੇਖ ਦੀ॥ **ਪਰਹਰਿ**=ਤਿਆਗ ਕੇ॥ **ਮਹਲੁ ਘਰੁ**=ਸਰੂਪ ਵਿਚ ਹੀ॥ **ਜਾਣਹੇ**=ਜਾਣ ਲਵੇ ਗਾ॥ **ਪਤਿ**=ਸੋਭਾ॥ **ਝੋਲਿ**=ਵਿਸ਼ਿਆਂ ਰੂਪ ਬੂਰ ਨੂੰ ਚਿਤ ਤੋਂ ਪਰੇ ਹਟਾ ਕੇ॥ **ਅੰਮ੍ਰਿਤ ਪੀ ਰਸੋ**=ਅੰਮ੍ਰਿਤ ਰਸ ਨੂੰ ਪੀਵੋ॥**ਜਸੋ**=ਜਸ ਨੂੰ॥ **ਪਉੜੀਆ**=ਭਗਤੀ ਰੂਪੀ ਪੌੜੀ, ਗਿਆਨ ਅਵਸਥਾ ਦੀਆਂ ਮੰਜ਼ਲਾਂ॥ **ਮੰਦਰਿ**=ਸਰੂਪ ਰੂਪੀ॥ **ਅੰਬੜੈ**=ਅਪੜੇਗਾ॥ **ਅਪਾਰੁ**=ਉਰਲੇ ਕੰਢੇ ਤੇ (ਜੰਮਣ ਵਾਲਾ ਜੀਵ)॥ **ਸੁਰਤਿ**=ਪ੍ਰੀਤੀ॥ **ਰਲੀਆ**=ਖੁਸ਼ੀਆਂ॥ **ਪਇਅੰਪੈ**=ਕਹਿੰਦੇ ਹਨ॥ ਮ: ੪॥ ਅੰਤਰਿ ਪਿਰੀ:- **ਪਿਰੀ**=ਪਤੀ ਦਾ॥ **ਪਿਆਸ**=ਵਿਸੇ ਵਿਕਾਰਾ ਦੀ ਤੇਹ। **ਸਾਰਿਆ**=ਸੰਭਾਲਿਆ, ਯਾਦ ਕੀਤਾ ਹੈ॥

## ੧੧੧੪

**ਰਸਿ ਰਵਾ**=ਪ੍ਰੇਮ ਨਾਲ ਉਚਾਰਨ ਕਰਾਂ॥ **ਵਿਗਾਸੁ**=ਪ੍ਰਸੰਨਤਾ। **ਚਵਾ**=ਬੋਲਾਂ, ਉਚਾਰਨ ਕਰਾਂ॥ **ਕਾਮਣਿ**=ਇਸਤਰੀ॥ **ਵਿਟਹੁ**=ਉਤੋਂ॥ **ਨਾਵ** ਬੇੜੀ ਹੈ। **ਬਿਖੁ ਭਵਜਲੁ**=ਬਿਖ ਰੂਪ ਸੰਸਾਰ ਸਾਗਰ ਤੋਂ॥ **ਨਿਸਤਾਰੀਐ**=ਪਾਰ ਉਤਾਰੀਏ॥**ਮਿਤਿ**=ਮਰਯਾਦਾ॥ **ਤਉ**=ਤੇਰੀ॥ **ਸਰਣਾਗਤਿ**=ਸ਼ਰਣ ਵਿਚ **ਪਾਇ**=ਪੈਰੀਂ।**ਕੰਚਨ**=ਸੋਨਾ॥ **ਕਾਇਆ ਗੜ੍ਹ**=ਸਰੀਰ ਰੂਪ ਕਿਲ੍ਹਾ॥**ਅੰਕਿ**=ਸਰੂਪ ਵਿਚ॥ ਹਰਿ ਹਰਿ ਅਗਮ:- **ਅਪਰੰਪਰ ਅਪਰ ਪਰਾ**=ਅਪਰ ਰੂਪ ਸੰਸਾ ਤੋਂ ਪਰੇ ਹੈ॥ **ਭਉ ਬਿਖਮੁ ਤਰਾ**=ਕਠਨ ਸੰਸਾਰ ਤੋਂ ਤਰ ਗਿਆ॥ **ਸੁਹੇਲਾ**=ਸੌਖਾ ਹੀ॥ **ਧਰਣੀਧਰਾ**=ਹੇ ਧਰਤੀ ਦੇ ਧਾਰਨ ਵਾਲੇ ਵਾਹਿਗੁਰੂ॥ **ਘਟਿ ਘਟਿ**=ਹਰੇਕ ਚੀਜ਼ ਵਿਚ॥ **ਅਭੇਉ**=ਭੇਦ ਰਹਿਤ॥ **ਲਹਿਆ**=ਜਾਣਿਆ ਜਾਂਦਾ ਹੈ **ਰਵੇ**=ਯਾਦ ਕੀਤੇ॥ **ਬਿਬੇਕ**=ਗਿਆਨ ਵਾਲੀ॥ **ਚਵੇ**=ਬੋਲੇ॥ **ਕੋਟਿ**=ਕ੍ਰੋੜਾਂ **ਪਰਹਰਿ**=ਨਾਸ ਕਰਕੇ॥

## ੧੧੧੫

ਤੂ ਜਗ ਜੀਵਨੁ:- **ਜਗ ਜੀਵਨੁ**=ਸੰਸਾਰ ਦਾ ਜੀਵਣ (ਸੱਤਾ) ਹੈ **ਸਨਾਥੁ**=ਸਫਲ॥ **ਮਹੀਅਲਿ**=ਪ੍ਰਿਥਵੀ ਅਕਾਸ ਵਿਚ॥ **ਧਣੀ**=ਮਾਲਕ ਹੈਂ **ਘਣੀ**=ਬਹੁਤੀ (ਸ੍ਰਿਸ਼ਟੀ) ਹੋਈ ਹੈ॥ **ਹਲਤਿ**=ਏਸ ਲੋਕ ਵਿਚ॥ **ਪਲਤਿ**=

ਪਰਲੋਕ ਵਿਚ ॥ **ਸੁਹੇਲੇ**=ਸੁਖੀ ॥ **ਰਵਿਆ**=ਵਿਆਪਕ ਹੈਂ ॥ **ਮੁਖਿ**=ਮੁਖ ਤੋਂ ॥ **ਚਵਿਆ**=ਉਚਾਰਨ ਕੀਤਾ ਹੈ ॥ **ਮਸਤਕਿ**=ਮੱਥੇ ਤੇ ॥ **ਭਾਵਨੀ**=ਸ਼ਰਧਾ ॥ **ਭਉ ਭਾਉ**=ਡਰ ਤੇ ਪ੍ਰੇਮ ॥

## ੧੧੧੬

ਨਾਵਣੁ ਪੁਰਬੁ:- ਸਤਿਗੁਰੂ ਅਮਰ ਦਾਸ ਜੀ ਦੀ ੨੩ਵੀਂ ਵੇਰ ਦੀ ਤੀਰਥ ਯਾਤਰਾ ਦਾ ਪਰਸੰਗ ਸਤਿਗੁਰੂ ਰਾਮਦਾਸ ਜੀ ਵਰਣਨ ਕਰਦੇ ਹਨ:- **ਅਭੀਚੁ**=ਅਬਜਿਤ ਨਛੱਤ੍ਰ,ਮਸਿਆ ਤੇ ਏਕਮ ਦਾ ਇਕੱਠੀਆਂ ਹੋਣਾ ਤੇ ਸੂਰਜ ਗ੍ਰਹਿਣ ਲਗਣਾ। **ਪੁਰਬੁ**=ਮਸਿਆ ਸੰਗ੍ਰਾਂਦ, ਗ੍ਰਹਿਣ ਆਦਿਕ ਦਾ ਤਿਉਹਾਰ ॥ **ਦਰਸੁ ਭਇਆ**=ਸਭ ਨੂੰ ਦਰਸ਼ਨ ਹੋਇਆ ॥ **ਦੁਰਮਤਿ**=ਖੋਟੀ ਮਤ ॥ **ਕੁਲਖੇਤਿ**=ਕੁਰਛੇਤ੍ਰ ॥ **ਸਿਖਾ**=ਸਿਖ ਸੰਗਤ ਨਾਲ ॥ **ਅਨਦਿਨੁ**=ਇਕ ਰਸ ॥ **ਵਿਖਾ**=ਪੈਰ (ਪੈਰ ਤੇ)॥ **ਉਧਰਣ**=ਉਧਾਰ ॥ **ਅਰਥਾ**=ਨਮਿੱਤ ॥ **ਤ੍ਰੈ ਲੋਆ**=ਤਰਲੋਕੀ ਨਾਥ ॥ **ਸੁਰਿ**=ਦੇਵਤੇ ॥ **ਪਰਸਿਆ**=ਵੇਖਿਆ ॥ **ਕਿਲਵਿਖ**=ਪਾਪ ॥ **ਦਿਗੰਬਰ**=ਨਾਂਗੇ ॥ **ਖਟੁ ਦਰਸਨ**=ਸਾਧੂਆਂ ਦੇ ਛੇ ਭੇਖ ॥ **ਗੋਸਟਿ**=ਚਰਚਾ, ਗਲ ਬਾਤ ॥ **ਢੋਆ**=ਭੇਟਾ ਦੇਕੇ ॥ **ਦੁਤੀਆ**=ਦੂਜੇ ॥ **ਜਮੁਨ**=ਜਮਨਾ ਤੀਰਥ ॥ **ਜਾਗਾਤੀ**=ਮਸੂਲੀਏ ॥ **ਛੁਟਕਿ**=ਛੁਟ ਗਿਆ ਮਸੂਲ ਦੇਣੋਂ ॥ **ਤ੍ਰਿਤੀਆ**=ਤੀਜੀ ਥਾਂ ॥ **ਸੁਰਸਰੀ**=ਗੰਗਾ ॥ **ਕਉਤਕ**=ਅਚਰਜ ॥ **ਚਲਤੁ**=ਚਲਿਤ੍ਰ ॥ **ਆਧੂ ਦਾਮੁ**=ਅੱਧੀ ਕੌਡੀ ॥ **ਬੋਲਕ**=ਗੋਲਕਾਂ ਵਿਚ ॥ **ਮੋਹਣ ਮੁੰਦਨਿ**=ਮੂੰਹ ਤੇ ਮੋਹਰਾਂ ਲਗ ਗਈਆਂ, ਮੂੰਹ ਬੰਦ ਹੋ ਗਏ ॥

## ੧੧੧੭

**ਭਾਗਿ**=ਭੱਜਕੇ ॥ **ਮਿਲ ਆਏ ਨਗਰ ਮਹਾਜਨਾ**=ਮਿਲ ਕਰਕੇ ਕਨਖਲ, ਜੁਆਲਾ ਪੁਰ ਦੇ ਮਹਾਜਨ ਆਏ ॥ **ਓਟ**=ਸ਼ਰਨ ॥ **ਗਹੀ**=ਫੜੀ ॥ **ਸਿਮ੍ਰਿਤਿ**=ਸਿਮਰਤੀਆਂ ਨੂੰ ॥ **ਸਹੀ**=ਨਿਰਨੇ ॥ **ਸੁਕਿ**=ਸੁਖ ਦੇਵ ਮੁਨੀ ॥ **ਦੇਹੀ ਨਗਰਿ ਕੋਟਿ**=ਅੰਤਹ ਕਰਨ ਰੂਪੀ ਕੋਟ ਵਿਚੋਂ ॥ **ਵਟਵਾਰੇ**=ਡਾਕੂ, ਰਾਹ ਮਾਰਨ ਵਾਲੇ ॥ **ਪੰਚ ਚੋਰ**=ਕਾਮ ਕ੍ਰੋਧ ਆਦਿਕ ॥ **ਥਾਉ ਥੇਹੁ**=ਖੁਰਾ ਖੋਜ, ਨਿਸ਼ਾਨ ॥ ਘੋਲਿ ਘੁਮਾਈ:- **ਲਾਲਨਾ**=ਹੇ ਪਿਆਰੇ ॥ **ਸਬਦੁ**=ਉਪਦੇਸ਼ ॥

**ਮੀਨਾ**=ਮੱਛੀ ॥ **ਮੁਰਾਰਾ**=ਵਾਹਿਗੁਰੂ ਦਾ॥ **ਮਹਲੁ ਅਪਾਰਾ**=ਸਰੂਪ ਅ ਰਹਿਤ ਹੈ॥ **ਬਿਨਉ**=ਬੇਨਤੀ ॥ **ਦੀਨਾ**=ਗਰੀਬ ਦੀ॥ **ਖੰਨੀਐ**=ਟੁਕੜੇ ਹੋ ਕੇ॥ **ਵੰਞਾ**=ਜਾਵਾਂ॥ **ਪੇਖਿ**=ਵੇਖ ਕੇ॥ **ਜੀਵਾ**=ਜੀਊਂਦਾ ਹਾ॥ **ਸੁਨੀ** ਸੁਣੀਦਾ ਹੈ॥ **ਚਾਤ੍ਰਿਕੁ**=ਬੰਬੀਹਾ । **ਬੂੰਦੇਰੇ**=ਸ੍ਵਾਂਤੀ ਬੂੰਦ ਨੂੰ॥ **ਅਮਿਤਾ**= ਬੇਅੰਤ ਮਹਿਮਾ ਵਾਲੇ ਹੈਂ॥ **ਹਿਤ ਚਿਤਾ**=ਅੰਤਸ਼ ਕਰਨ ਦਾ ਪਿਆਰਾ ਹੈਂ॥ **ਨਿਮਕ** =ਨਿਮਕ (ਲੂਣ) ਵੱਤ ਸਰਬ ਰਸਾਂ ਵਿਚ॥

## ੧੧੧੮

# ਰਾਗੁ ਕੇਦਾਰਾ

ਮ: ੪ ॥ ਮੇਰੇ ਮਨ ਰਾਮ:- **ਲਖਿਆ**=ਜਾਣਿਆ ॥ **ਲਖਾਵੀਐ** ਜਾਣੀਦਾ ਹੈ ॥ **ਬਿਗਸੈ**=ਪਰਸੰਨ ਹੁੰਦਾ ਹੈ॥ **ਸੁਤੁ**=ਪੁੱਤਰ ਨੂੰ॥ **ਬਾਰਿਕ** ਬਚੇ॥ **ਲਹੁ**=ਜਾਣੋਗੇ, ਪਾਵੋਗੇ॥ **ਰਹੁ**=ਹਟ ਜਾ॥

## ੧੧੧੯

**ਗੋਸਟਿ**=ਚਰਚਾ ॥ **ਰਮਹੁ ਰੇ**=ਉਚਾਰਨ ਕਰੋ ॥ **ਆਪਨ** ਆਪਣੇ ਆਪ ਨੂੰ ॥ **ਗਹੁ**=ਫੜੋ ਕਰੋ ॥ ਮ: ੫ ॥ ਮਾਈ ਸੰਤ ਸੰ:- **ਨਿਧਾਨੀ** =ਨਿਧੀਆ ਦੇ ਖਜ਼ਾਨੇ ਨੂੰ । **ਲੋਚਨ**=ਅੱਖਾ ਦੀ॥ **ਤਾਰ**=ਬਿਰਤੀ॥ **ਤ੍ਰਿਆ** =ਪਿਆਸ,ਇੱਛਾ॥ **ਬਿਡਾਨੀ**=ਪਰਾਈ॥ **ਲਪਟਾਨੀ**=ਲਪਟ (ਫਸ) ਰਿਹਾ **ਰਹਸੁ**=ਚਾਉ ॥ ਦੀਨ ਬਿਨਉ:- **ਦੀਨ**=ਮੈਂ ਗਰੀਬ ਦੀ॥ **ਪੰਚ ਦਾਸ** ਕਾਮ, ਕ੍ਰੋਧ ਆਦਿਕ ਪੰਜਾਂ ਦਾ ਨੌਕਰ ਹੈ (ਮੇਰਾ ਮਨ)॥ **ਤੀਨਿ ਦੋਖੀ**=ਤਿੰਨ ਵੈਰੀ ਹਨ ॥ **ਅਨਾਥ**=ਨਿਆਸਰਾ ਹੈ-ਹੇ ਨਾਥ ॥ **ਹੋ**=ਹੋ ਕੇ ॥ **ਗਵਨੁ**= ਜਾਣਾ, ਭੌਣਾ॥ **ਖਟੁ ਕਰਮ**=ਛੇ ਕਰਮ॥ **ਜੁਗਤਿ**=ਜੁਗਤੀ ਸਹਿਤ॥ **ਹੁਟਹਿ**

=ਥੱਕਦੇ, ਮੁਕਦੇ, ਦੂਰ ਹੁੰਦੇ ॥ **ਬਿਕਰਾਲ**=ਭੈਦਾਇਕ, ਕਾਮਾਦਿਕ ॥ **ਕਰੁਣਾਪਤੇ** =ਹੇ ਕਿਰਪਾਲੂ ॥ **ਭਵ ਹਰਨ**=ਜੰਮਣ ਮਰਨ ਦੇ ਡਰ ਨੂੰ ਦੂਰ ਕਰਨ ਵਾਲੇ॥ **ਸਾਗਰ**=ਸਮੁੰਦਰ ॥ **ਪਗ**=ਪੈਰਾਂ ਦੇ ॥ **ਪਾਲ**=ਆਸਰੇ ॥ **ਰਸਨ**= ਜਿਹੱਬਾ ਨਾਲ॥ **ਰਾਗਹੁ**=ਰੰਗੋ ॥

## ੧੧੨੦

॥੪॥ **ਜਤ**=ਜਿਥੇ ॥ **ਤਤ**=ਓਥੇ ਹੀ ॥ **ਰਹਸਾਉ**=ਪਰਸੰਨ ਹੁੰਦਾ ਹੈ ॥ **ਛਾਉ**=ਆਸਰਾ ਹੈ॥੫॥ **ਮਗਨ**=ਮਸਤ ਹੋ ਕੇ॥ **ਤੁਹਾਰੀ**= ਤੁਹਾਡੀ ਹੈ ॥ **ਕਿਹਾਰੀ**=ਕੈਸੀ ਹੈ; ਕਿਹੋ ਜਹੀ ਹੋਵੇਗੀ॥ **ਕਪਟ**=ਪੰਜ ਕੋਸ਼ਾਂ ਦੇ ਪੜਦੇ ॥ **ਧਪਟ**=ਝਟ ਪਟ ॥ **ਪੇਖਿ**=ਵੇਖ ਕੇ॥ **ਦਰਸਾਰੀ**=ਦਰਸ਼ਨਾਂ ਨੂੰ॥੬॥ **ਆਨ**=ਹੋਰ ॥ **ਬਿਖੈ**=ਮੰਦੇ ਕੰਮਾਂ ਚੋਂ ॥ **ਅਹੰਬੁਧਿ**=ਹੰਕਾਰ ਵਾਲੀ ਬੁਧੀ॥ **ਤਜਾਵਹੁ**=ਦੂਰ ਕਰੋ ॥੭॥ **ਸੰਪੈ**=ਦੌਲਤ ॥ **ਨਿਬਹਤ**=ਨਿਬ੍ਹਦੇ ॥ **ਮਾਤ**=ਤੁਛ ਮਾਤਰ ਵੀ॥ **ਦ੍ਰੂਮ**=ਬ੍ਰਿਛ ਦੀ॥ **ਰਾਤ**=ਰੱਤਾ ਹੋਇਆ ਹੈ॥ **ਮਹਾ ਮਦ**=ਬਹੁਤ ਹੰਕਾਰ ਦੀ॥ **ਮੋਹਤ**=ਮਸਤੀ ਕਰਕੇ । **ਖਾਤ**=ਟੋਏ॥ **ਕਰੁ ਗਹਿ** =ਮਨ ਰੂਪੀ ਹਥ ਫੜ ਕੇ॥੮॥ **ਕਰੁਣਾਪਤਿ**=ਕਿਰਪਾ ਸਰੂਪ॥ **ਪਾਥ**=ਰਸਤੇ ॥ **ਸਾਗਰ ਕੇ ਖਾਤ**=ਸੰਸਾਰ ਸਮੁੰਦਰ ਦੇ ਟੋਏ ਵਿਚੋਂ॥ **ਲਿਖਤ ਧੁਰਿ ਮਾਥ**= ਧੁਰੋਂ ਹੀ ਮਥੇ ਦੇ ਲੇਖਾਂ ਅਨੁਸਾਰ॥

## ੧੧੨੧

ਬਿਸਰਤ ਨਾਹਿ:– **ਪ੍ਰਬਲ**=ਜ਼ੋਰ ਵਾਲੀ॥ **ਆਨ**=ਹੋਰ ਦੂਜੇ॥ **ਬਿਖੈ**= ਵਿਸ਼ੇ ਵਾਸ਼ਨਾ । **ਜਰੀ**=ਸੜ ਗਈ ਹੈ॥ **ਟੇਵ**=ਆਦਤ, ਸੁਭਾਵ॥ **ਮਹਾਨਾਦ**= ਘੰਡੇ ਹੇੜੇ ਦੀ ਅਵਾਜ਼ ਨਾਲ ॥ **ਕੁਰੰਕ**=ਹਰਨ ॥ **ਬੇਧਿ**=ਵਿੰਨ੍ਹਿਆ ਜਾਂਦਾ ਹੈ ॥ **ਤੀਖਨ**=ਤਿੱਖੀ॥ **ਸਰੀ**=ਤੀਰ ਦੀ ਕਾਨੀ ਨਾਲ॥ **ਰਸਾਲ**=ਰਸਾਂ ਦਾ ਘਰ ਹਨ॥ **ਗਾਠਿ**=ਬੁਧੀ ਰੂਪੀ ਗੰਢ ਵਿਚ ਪੱਕਾ ਕਰ ਰਖਿਆ ਹੈ॥ ਪ੍ਰੀਤਮੁ ਬਸਤ :– **ਰਿਦ ਖੋਰ** ਹਿਰਦੇ ਰੂਪੀ ਖੁੱਡ ਵਿਚ॥ **ਭੀਤਿ**=ਕੰਧ, ਪੜਦਾ ॥ **ਗਹਿ**=ਫੜ, ਖਿਚ ॥ **ਓਰ**= ਤਰਫ॥ **ਅਧਿਕ ਗਰਤ ਸੰਸਾਰ ਸਾਗਰ**=ਬਹੁਤ ਵਡੇ ਸੰਸਾਰ ਸਮੁੰਦ੍ਰ ਦੇ ਗੜ੍ਹੇ

ਵਿਚੋਂ ਹੈ, ਅਥਵਾ ਬਹੁਤ ਵਿਕੜ ਦੇ ਸੰਸਾਰ ਸਮੁੰਦਰ ਤੋਂ ॥ **ਧੋਰ**=ਕੰਢੇ ਚਾੜ੍ਹ ਦਿਓ ॥ **ਮੋਰ** =ਮੈਨੂੰ ॥ **ਬਿਖੇ ਬਨ**=ਸੰਸਾਰ ॥ **ਸਕਤ**=ਸ਼ਕਤੀ ਵਾਲੇ ॥ **ਸਮਰਥ**=ਸਹਾਇਤਾ ਕਰਨ ਦੇ ਜੋਗ ਹੈ ॥ **ਆਨ**=ਹੋਰ ਦੀ ॥ **ਨਿਹੋਰ**=ਮੁਥਾਜੀ ॥ ੧੧ ॥ **ਕਲਮਲ**= ਪਾਪ ॥ **ਹਾਨ**=ਨਾਸ ॥ **ਦੁਰੰਤ**=੧. ਮਾੜੇ ਆਸੇ ਵਾਲੀ, ੨. ਬੇਅੰਤ ॥ **ਸਰਪਰ**= ਨਿਸਚੇ ਕਰਕੇ ॥ ੧੨ ॥ **ਕਲਿ**=ਕਲਜੁਗ ਦੀ ਕਲਪਨਾਂ ॥ **ਅਨੁਗ੍ਰਹੁ**=ਕਿਰਪਾ ॥ **ਉਪਜਤਉ**=ਪੈਦਾ ਹੁੰਦਾ ॥ **ਦਹਤ**=ਸਾੜਦਾ ॥ **ਸਾਰੁ**=ਸ੍ਰੇਸ਼ਟ ਹੈ ॥ **ਛਾਰ**= ਚਰਨ ਧੂੜੀ ॥ ੧੩ ॥ **ਸ੍ਰੋਤ**=ਕੁਛ ਸੁਨਣਾ ॥ **ਕਤ**=ਕਦ ॥ **ਬਿੰਜਨ**=ਭੋਜਨ, ਪਦਾਰਥ ॥ **ਬਾਹਕ**=ਵਾਹੁਣ (ਢੋਣ) ਵਾਲਾ ॥ **ਖੋਤ**=ਖੋਤਾ ਹੈ ॥ **ਬਾਹਕ ਖੋਤ**= ਭਾਰ ਢੋਣ ਵਾਲਾ ਖੋਤਾ (ਜੋ ਰੂੜੀ ਉਤੇ ਢਿੱਡ ਭਰਦਾ ਹੈ) ॥ **ਸ੍ਰਮੁ**=ਦੁੱਖ ॥ **ਬਿਰਖ**= ਬੈਲ ॥ **ਜੰਤੀ**=ਕੋਹਲੂ ਨਾਲ ॥ **ਜੋਤ**=ਜੁਤਿਆ ਹੋਇਆ ਹੁੰਦਾ ਹੈਂ ॥ **ਆਨ**=ਹੋਰ ਕੰਮਾਂ ਵਿਚ ॥ **ਕਰ ਜੋਰਿ**=ਹਥ ਜੋੜ ਕੇ ॥ **ਪਰੋਤ**=ਧਾਰਨ ਕਰਕੇ, ਪਰੋ ਕੇ ॥ ੧੪ ॥ **ਕਲੀ**=ਕਲਜੁਗ ਦੇ ॥ **ਬਚਨ**=ਉਪਦੇਸ਼ ਨਾਲ ॥

## ੧੧੨੨

**ਹਲੀ**=ਡੋਲਦਾ ॥ **ਜਲੀ**=ਸੜਦਾ ॥ **ਗਹਿ ਭੁਜਾ**=ਬੁੱਧੀ ਰੂਪੀ ਬਾਹਾਂ ਤੋਂ ਫੜ ਕੇ ॥ ੧੫ ॥ **ਰੁਚੈ**=ਚਾਹ ਹੈ ॥ **ਬੁਝੈ**=ਠੰਡੀ ਹੋ ਜਾਂਦੀ ਹੈ ॥ **ਪਤਿਤ**=ਪਾਪੀ॥ **ਮੁਚੈ**=ਵਡੇ, ਬਹੁਤ ॥ **ਸੁਚੈ**=ਪਵਿੱਤ੍ਰ ਕਰਨ ਵਾਲੀ ॥ **ਲੁਝੈ**=ਝਗੜਦਾ ॥ ਮਿਲੁ ਮੇਰੇ ਪ੍ਰੀ:- **ਘਾਲਿਆ** =ਮੇਹਨਤ ਕੀਤੀ ਹੋਈ ਦਾ ॥ **ਨਿਧਿ**=ਖਜਾਨਾ ॥ **ਮਹਾ ਰਸ**=ਆਤਮ ਰਸ ॥ **ਬੇਧਿਆ**=ਵਿੰਨਿਆ ਗਿਆ ॥ **ਮਾਤਾ**=ਮਸਤ ਹੈ ॥ **ਆਨ**=ਹੋਰ ਕਿਤੇ ॥ **ਮੀਨੁ**=ਮੱਛੀ ॥ **ਬਿਛੋਹਾ**=ਵਿਛੋੜਾ ॥ **ਕਿਨਿ**=ਕਿਸ ਤਰ੍ਹਾਂ ॥ **ਟਿਕਾਹੀ**= ਇਸਥਿਤ ਕਰੇ ॥ **ਦੇਹੁਰੀ**=ਦੇਹੀ ॥ **ਰਸਿਕ**=ਪ੍ਰੇਮੀ, ਰਸੀਏ ॥ **ਬੈਰਾਗੀ**=ਵੈਰਾਗ- ਵਾਨ ॥ **ਕਤਹੁ**=ਕਿਸੇ ਤਰ੍ਹਾਂ ਭੀ ॥ **ਨਿਖੇਧਿਆ**=ਹਟਾਇਆ ॥ **ਅੰਕਿ ਨ ਮਾਵੈ** =ਹਿਰਦੇ ਵਿਚ ਨਹੀਂ ਸਮਾਉਂਦਾ ॥ **ਕਰੁਣਾ**=ਕਿਰਪਾ ॥ **ਪਾਵਨ**=ਪਵਿੱਤਰ ॥ **ਬਿਰਦੁ**=ਸੁਭਾਵ, ਧਰਮ ॥

੧੧੨੩

ਬਖਾਨਿਆ = ਉਚਾਰਨ ਕੀਤਾ ਹੈ ॥ ਵਛਲੁ = ਪਿਆਰਾ ॥ ਅੰਚਲੋ = ਪੱਲਾ ॥ ਗਹਿਆ = ਫੜਿਆ ਹੈ ॥ ਉਰਿਹਾਰੇ = ਹਿਰਦੇ ਦਾ ਹਾਰ ਕੀਤਾ ਹੈ ॥

# ਬਾਣੀ ਭਗਤਾਂ

ਕਬੀਰ ਜੀ ॥ ਉਸਤਤਿ ਨਿੰਦਾ:- ਬਿਬਰਜਿਤ = ਰਹਿਤ ਹੋ ਕੇ; ਤਿਆਗ ਕਰਕੇ ॥ ਕੰਚਨੁ = ਸੋਨਾ ॥ ਸਮਕਰਿ = ਇਕ ਸਮਾਨ ॥ ਹਰਿ ਪਦੁ = ਹਰੀ ਸਰੂਪ ਨੂੰ ॥ ਚੀਨੈ = ਜਾਣਦਾ ਹੈ ॥ ਰਜ ਗੁਣ = ਸੁਭ ਕਰਮ ਕਰਕੇ ਵਡੇ ਬਣਨ ਦੀ ਇੱਛਆ ਰਖਣੀ॥ ਤਮ ਗੁਣ = ਹੰਕਾਰ ਸਹਿਤ ਸੁਭ ਕਰਮ ਕਰਨੇ॥ ਸਤ ਗੁਣ = ਨਿਰ ਇੱਛਤ ਹੋ ਕੇ ਸੁਭ ਕਰਮ ਕਰਨੇ ॥ ਚਉਥੇ ਪਦੁ = ਤੁਰੀਆ ਅਵਸਥਾ ਨੂੰ ॥ ਪਰਮ ਪਦੁ = ਆਤਮ ਪਦ॥ ਨਿਹਕਾਮਾ = ਨਿਸਕਾਮ; ਨਿਰ ਇਛੱਤ ॥ ਆਤਮ ਰਾਮਾ = ਸਰਬ ਜੀਵਾਂ ਵਿਚ ਰਮਣ (ਵਿਆਪਕ ਹੋਣ) ਵਾਲਾ ਅਕਾਲ ਪੁਰਖ ॥ ਨਿਰਭਉ = ਪ੍ਰਮਾਤਮਾਂ ॥ ੧ ॥ ਖੇਪ = ਰਾਸ, ਪੂੰਜੀ॥ ਸੰਸਾਰੀ = ਸੰਸਾਰ ਦੀ ਕਿਰਿਆ ॥ ਭੰਡਾਰੀ = ਖਜ਼ਾਨੇ ਵਾਲੇ ਪ੍ਰਮਾਤਮਾਂ ਪਾਸ ॥ ਗੋਨਿ = ਛੱਟ ॥ ਭਰਿ ਡਾਰੀ = ਭਰ ਕੇ ਲੱਦੀ ਹੈ ॥ ਪਾਸਾਰੀ = ਪਨਸਾਰੀ; ਪਸਾਰੇ ਵਾਲਾ ॥ ਰੀ ਕਲਵਾਰਿ:- ਰੀ = ਹੇ ॥ ਕਲਵਾਰਿ = ਕਲਾਹਵਾਲੀ (ਮੇਰੀ ਬੁੱਧੀ) ॥ ਪਵਨ = ਸਵਾਸਾਂ, ਅਪਾਨ ਪੌਣ ਨੂੰ॥ ਫਿਰਾਵਉ = ਮੋੜੋ(ਸੰਸਾਰ ਵਲੋਂ)ਦਸਮ ਦੁਆਰ ਵਿਚ ਲੈ ਜਾਓ ॥ ਮਤਵਾਰ = ਮਸਤ ਕਰ ॥ ਮੇਰ = ਦਸਮ ਦੁਆਰ ਨੂੰ॥ ਸਰ ਭਾਠੀ = ਭੱਠੀ ਦੇ (ਸਰ)ਤੁੱਲ ਕਰ ॥ ਚੁਆਵਉ = ਪ੍ਰਾਪਤ ਕਰੋ ॥ ਭੈ ਬਿਚਿ = ਅੰਦਰ ਡਰ ਧਾਰਕੇ॥ ਭਾਇ ਪ੍ਰੇਮ ਨੂੰ ॥ ਨਗਰੀ = ਦੇਹੀ॥ ਦਰਵਾਜ਼ੇ = ਗੋਲਕਾਂ ਰੂਪ ॥ ਧਾਵਤੁ = ਦੌੜਦੇ ਮਨ ਨੂੰ ॥ ਤ੍ਰਿਕੁਟੀ = ਮਥੇ ਦੇ ਤਿੰਨਾਂ ਵਲਾਂ ਇੜਾਂ ਪਿੰਗਲਾ ਸੁਖਮਨਾ ਦੀ ਸੰਧੀ ॥ ਦਰੁ = ਦਰਵਾਜ਼ਾ (ਦਸਮ ਦੁਆਰ ਦਾ) ॥ ਖੀਵਾ = ਅਮਲੀ (ਮਸਤ) ਹੁੰਦਾ ਹੈ ॥ ਅਭੈ ਪਦ = ਭੈ ਰਹਿਤ

ਅਵੱਸਥਾ ਵਿਚ ॥ **ਪੂਰਿ**=ਪੂਰਨ ਹਨ ॥ **ਤਾਪ**=ਰੋਗ ॥ **ਉਬਟ**=ਉਲਟ ਕੇ(ਪ੍ਰਾਣ)॥ **ਮਦ**=ਮਸਤ ਪੁਣਾ ॥ **ਚਲੰਤੇ**=ਚਲਦੇ ਹਨ ਦਸਮ ਦੁਆਰ ਵਿਚ ॥

## ੧੧੨੪

**ਖੋਂਦ**=ਪਿਆਲੇ (ਸ਼ਰਾਬ ਦੇ) ਦੀ ॥ **ਖੁਮਾਰੀ**=ਮਸਤੀ ਹੁੰਦੀ ਹੈ ॥ ਕਾਮ ਕ੍ਰੋਧ:- **ਲੀਨੇ**=ਜਿੱਤੇ ਹੋਏ, ਮਾਰੇ ਹੋਏ ॥ **ਏਕੈ**=ਇਕ ਅਕਾਲ ਪੁਰਖ ਦੀ ॥ **ਬੂਡਿ**=ਡੁੱਬ ਕਰਕੇ॥ **ਬਿਨੁ ਪਾਨੀ**=ਪਦਾਰਥਾਂ ਦੀ ਪ੍ਰਾਪਤੀ ਤੋਂ ਬਿਨਾਂ ਵ ਨਾਮ ਜਲ ਤੋਂ ਬਿਨਾਂ ॥ **ਅਸਤਿ**=ਹੱਡੀਆਂ॥ **ਬਿਸਟਾ**=ਗੰਦਗੀ ॥ **ਮੂੰਦੇ**=ਭਰੇ ਹੋਏ ॥ **ਬੇਢੇ**=ਵਲ੍ਹੇਟੇ ਹੋਏ ॥ **ਪੂਰੇ**= ਜਿਤਨੀ ਹੈ ਉਤਨੀ ਹੀ ਉਮਰ ਰਹਿੰਦੀ ਹੈ ॥ **ਬਲੂਆ**=ਰੇਤ ॥ **ਫੂਲਵਤ**=ਫੁਲਦਾ ਹੈ (ਹੰਕਾਰ ਵਿਚ) ॥ **ਦੇਹ**=ਸਰੀਰ ਕਰਕੇ ॥ **ਅਇਆਨੇ**=ਮੂਰਖ ॥ ਟੇਢੀ ਪਾਗ:- **ਬੀਰੇ**=ਪਾਨ ਆਦਿਕ ਦੇ ਬੀੜੇ ॥ **ਭਾਉ ਭਗਤਿ**=ਪ੍ਰੇਮਾ ਭਗਤੀ ॥ **ਦੀਵਾਨ**= ਰਾਜ ਦਰਬਾਰ ਵਿਚ ਹੈ ॥ **ਅਭਿਮਾਨਿ**=ਅਭਿਮਾਨੀ ਨੇ ॥ **ਕਨਿਕ**=ਸੋਨਾ ॥ **ਕਾਮਨੀ**=ਇਸਤ੍ਰੀ ॥ **ਮਹਾ ਮਦ**=ਹੰਕਾਰ ॥ **ਅਉਧ**=ਉਮਰ ॥ **ਬਿਹਾਨਿ** =ਬੀਤ ਗਈ ॥ **ਨਿਦਾਨਿ**=ਅੰਤ ਨੂੰ ॥ ਚਾਰਿ ਦਿਨ ਅਪ:- **ਇਤਨਕੁ**=ਏਨੀ ਕੁ ॥ **ਖਟੀਆ**=ਕਮਾਈ, ਇਕੱਠੀ ਕੀਤੀ ॥ **ਗਠੀਆ**=ਗੰਢਾ ਵਿਚ ਬੱਧੀ ॥ **ਮਟੀਆ** =ਮੱਟੀਆਂ ਅਥਵਾਂ ਮਿਟੀ ਵਿਚ ਦੱਬੀ ॥ **ਦੇਹਰੀ**=ਬੂਹੇ ਦੀ ਚੁਗਾਠ, ਦਹਲੀਜ਼ ਉਤੇ ॥ **ਮਿਹਰੀ**=ਇਸਤਰੀ ॥ **ਲਉ**=ਤਕ ॥ **ਮਾਇ**=ਮਾਤਾ ॥ **ਮਰਹਟ**= ਮੜ੍ਹੀਆਂ ਤਕ ॥ **ਹੰਸੁ**=ਜੀਵ ॥ **ਵੈ**=ਉਹ ॥ **ਸੁਤ**=ਪੁੱਤਰ ॥ **ਬਿਤ**=ਦੌਲਤ ॥ **ਪੁਰ**=ਪਿੰਡ ॥ **ਪਾਟਨ**=ਬਸਤ੍ਰ ।, ਰਵਿਦਾਸ ਜੀ ॥ ਖਟ ਕਰਮ ਕੁਲ:- **ਖਟੁ ਕਰਮ** =ਛੇ ਸ੍ਰੇਸ਼ਟ ਕਰਮ ਕਰਨ ਵਾਲਾ ਹੋਵੇ ॥ **ਕੁਲ ਸੰਜੁਗਤੁ**=ਉੱਚੀ ਕੁਲ ਸਹਿਤ ਵੀ ਹੈ ॥ **ਚਰਨਾਰ ਬਿੰਦ**=ਹਰੀ ਦੇ ਚਰਨ ਕਵਲਾਂ ਦੀ ॥ **ਸੁਪਚ**=ਚੰਡਾਲ ਦੇ ॥ **ਸਾਮਾਨਿ** =ਨੀਚੀ ਜਾਤ ਦੇ ਚੰਡਾਲ ॥ **ਅਚੇਤ**=ਪ੍ਰਮਾਤਮਾਂ ਨੂੰ ॥ **ਪਦਹਿ**=ਦਰਜੇ ਤੇ ॥ **ਅਮਰਿਓ**=ਪੁੱਜਾ ॥ **ਬਿਸੇਖ**=ਉੱਚੀ ਹੈ ॥ **ਸੁਆਨ ਸਤ੍ਰੁ**=ਕੁਤਿਆ ਦਾ ਵੈਰੀ (ਬਾਲਮੀਕ ਜੀ) ॥ **ਅਜਾਤੁ**=ਨੀਚ ਜਾਤੀ ਵਾਲਾ ॥ **ਹੇਤੁ**= ਪ੍ਰੇਮ॥ ਇਹ ਦੂਜਾ ਬਾਲਮੀਕ ਹੋਇਆ ਹੈ । ਜਦ ਤਕ ਇਹ ਯਗ ਵਿਚ ਨਹੀ ਸਨ ਬੈਠੇ ਤਦ ਤਕ ਪਾਂਡਵਾਂ ਦਾ ਯਗ

ਸੰਪੂਰਨ ਨਹੀਂ ਸੀ ਹੋਇਆ ॥ **ਬਪੁਰਾ**=ਵਿਚਾਰਾ ॥ **ਸਰਾਹੈ**=ਸਲਾਹਵੇ ॥ **ਪ੍ਰਵੇਸ**=ਜਸ ਫੈਲਿਆ ਹੈ ॥ **ਪਿੰਗੁਲਾ**=ਜਨਕ ਪੁਰੀ ਦੀ ਇਕ ਵੇਸਵਾ ਦਾ ਨਾਮ ਹੈ ॥ ਜਿਸ ਨੇ ਵੇਸਵਾ ਪਨਾ ਛੱਡ ਕੇ ਰਾਮ ਭਗਤੀ ਕੀਤੀ ਤੇ ਉਧਰ ਗਈ ॥ **ਲੁਭਤੁ**=ਫਾਹੀ ਵਾਲ, ਸ਼ਿਕਾਰੀ (ਜਿਸ ਨੇ ਸੰਤਾਂ ਦੀ ਆਗਿਆ ਮੰਨ ਕੇ ਚਤਰਭੁਜ ਪੰਛੀ ਰੂਪ ਅਕਾਲ ਪੁਰਖ ਨੂੰ ਫੜਿਆ ਸੀ)। ਦੂਜਾ ਉਹ ਜਿਸ ਨੇ ਕ੍ਰਿਸ਼ਨ ਚੰਦ੍ਰ ਜੀ ਦੇ ਚਰਨ ਵਿਚ ਬਾਣ ਮਾਰਿਆ ਸੀ ॥ **ਕੁੰਚਰੁ**=ਹਾਥੀ (ਜੋਹੜਾ ਪਰਮੇਸ਼ਵਰ ਨੇ ਤੰਦੂਏ ਤੋਂ ਛੁਡਾਇਆ ਸੀ) ॥ **ਦੁਰਮਤਿ**=ਖੋਟੀ ਮਤ ਵਾਲੇ ॥ **ਨਿਸਤਰੇ**=ਮੁਕਤ ਹੋ ਗਏ ॥

---

## ੧੧੨੫

# ਰਾਗੁ ਭੈਰਉ

॥ ਮ: ੧ ॥ ਤੁਝ ਤੇ ਬਾਹਰਿ:— **ਅਹੈ**=ਹੈ ॥ **ਕੀਚੈ**=ਕਰੀਏ ॥ **ਵਿਡਾਣੀ**=ਹੇ ਅਚਰਜ ਰੂਪ ਵਾਹਿਗੁਰੂ ॥ **ਉਥਾਪਿ**=ਢਾਹਕੇ ॥ ਗੁਰ ਕੈ ਸਬ:— **ਬ੍ਰਹਮਾਦਿ**=ਬ੍ਰਹਮਾਂ ਆਦਿਕ ॥ **ਸਨਕ ਸਨੰਦਨ**=ਬ੍ਰਹਮਾ ਦੇ ਪੁਤਰ ॥ **ਤਪਸੀ**=ਤਪਸਿਆ ਕਰਨ ਵਾਲੇ ॥ **ਦੇਵਾ**=ਪਰਕਾਸ਼ ਰੂਪ ਹੈ ॥ **ਭਵਜਲੁ**=ਸੰਸਾਰ ਸਮੁੰਦਰ ॥ **ਅਭੇਵਾ**=ਭੇਦ ਰਹਿਤ ॥ **ਤ੍ਰਿਭਵਣ**=ਤਿੰਨਾਂ ਲੋਕਾਂ ਦੀ ॥ **ਮਨਸਾ**=ਤ੍ਰਿਸ਼ਨਾਂ, ਵਾਸ਼ਨਾਂ ॥ **ਜੋਗੀ**=ਜੁੜਿਆ ਹੋਇਆ ਹੈ (ਪ੍ਰਮਾਤਮਾਂ ਨਾਲ) ॥ **ਬਿਨਸਿ**=ਨਾਸ ਹੋ ਰਿਹਾ ਹੈ ॥ **ਬਿਓਗੀ**=ਵਿਛੜ ਕਰਕੇ (ਪ੍ਰਮਾਤਮਾਂ ਨਾਲੋਂ) ॥ **ਲੀਣਾ**=ਸਮਾ ਰਿਹਾ ਹੈ ॥ **ਨਿਸਤਾਰਾ**=ਪਾਰ ਉਤਾਰਾ ਹੁੰਦਾ ਹੈ ॥ ਨੈਨੀ ਦ੍ਰਿਸਟਿ:— **ਦ੍ਰਿਸਟਿ**=ਨਜਰ ॥ **ਹੀਨਾ**=ਕਮਜ਼ੋਰ ਹੋ ਗਿਆ ॥ **ਜਰਿ**=ਬੁਢਾਪੇ ਨੇ ॥ **ਸਿਰਿ ਕਾਲੋ**=ਸਿਰ ਉਤੇ ਮੌਤ ਖੜੀ ਹੈ ॥

## ੧੧੨੬

**ਰਹਸੁ**=ਅਨੰਦ ॥ **ਜਾਲੋ**=ਫਾਹੀ ॥ **ਬਹਰੇ**=ਬੋਲੇ ॥ **ਕਰਨ**=

ਕੰਨ ॥ **ਪ੍ਰਣਵਤਿ**=ਕਹਿੰਦੇ ਹਨ ॥ ਭੂੰਡੀ ਚਾਲ:- **ਭੂੰਡੀ**=ਭੈੜੀ ॥ **ਚਰਣ ਕਰ**=ਪੈਰ ਅਤੇ ਹਥ ॥ **ਖਿਸਰੇ**=ਢਿਲੇ ਹੋ ਕੇ ਕੰਬਣ ਲਗ ਪਏ॥ **ਤੁਚਾ**=ਖਲੜੀ ॥ **ਦੇਹ**=ਸਰੀਰ ॥ **ਨੀਕੇ**=ਚੰਗੇ ॥ **ਅਨ ਕੋ ਦਰੁ ਘਰੁ**=ਹੋਰ ਕਿਸੇ ਘਰ ਦਾ ਦਰਵਾਜ਼ਾ॥ **ਸਚਿਆਰਾ**=ਸਚੇ ਦਾ ॥ **ਗੁਰ ਪਰਸਾਦਿ**=ਗੁਰਾਂ ਦੀ ਕ੍ਰਿਪਾ ਨਾਲ ॥ **ਪਰਮ ਪਦੁ**=ਆਤਮ ਪਦ ॥ **ਵਿਚਾਰਾ**=ਵੀਚਾਰ ਕਰਕੇ ॥ ਸਗਲੀ ਰੈਣਿ:- **ਫਾਹੀ**=ਨੀਂਦਰ ਰੂਪੀ ॥ **ਊਂਧਉ**=ਮੂੰਧਾ ਹੈ ਪ੍ਰਮਾਤਮਾ ਵਲੋਂ॥ **ਕਵਲੁ**=ਹਿਰਦਾ ਰੂਪ ॥ **ਹੋਛੀ**=ਤੁਛ ਹੈ॥ **ਬਿਕਾਲੁ**=ਜੰਮਣਾ॥ **ਕਾਲ**=ਮਰਨਾ ॥ **ਫੰਧਾ**=ਮੌਤ ਦਾ ॥ **ਡਗਰੀ**=ਡੋਲਣੀ, ਥਿੜਕਣੀ॥ **ਸੁਰਤਿ**=ਪ੍ਰੀਤੀ ॥ **ਅੰਧੁਲਉ**=ਇਹ ਅੰਨਾ ਜੀਵ ਧੰਧੇ ਹੀ ਕਰਦਾ ਰਹਿੰਦਾ ਹੈ॥ **ਵਿਹੂਣੇ**=ਬਿਨਾਂ, ਖਾਲੀ ਹਨ ॥ **ਮੂਲੁ**=ਸਵਾਸਾ ਦੀ ਪੂੰਜੀ॥ **ਪਤੀਣੇ**=ਪਤਿਆਏ ਹਨ ॥ ੫ ॥ **ਜਾਨਿ**=ਜਾਣ ਕੇ ॥ **ਅਪਰੰਪਰਿ**=ਪਰਾ ਰੂਪ ਪ੍ਰਮਾਤਮਾਂ ਵਿਚ ॥ **ਆਦੇਸੋ**=ਨਮਸਕਾਰ ਹੈ ॥

## ੧੧੨੭

**ਘਟ**=ਰਿਦੇ ॥ **ਰਵਿ**=ਵਿਆਪ ॥ **ਵੇਸੋ**=ਸਰੂਪ ॥ **ਮਿਥਿਆ**=ਝੂਠ ਦੀ ॥ ੬ ॥ **ਅਮਰ ਪਦਾਰਥ**=ਨਾਮ ॥ **ਸਰਬ ਧਨੁ ਧਾਰਨੁ**=ਪ੍ਰਮਾਤਮਾਂ ਦਾ ॥ **ਤੇ**=ਉਹ ॥ **ਕਿਰਤਾਰਥ**=ਸਫਲ ॥ **ਘਰਿ**=ਸ੍ਵੈ ਸਰੂਪ ਵਿਚ ॥ **ਜਾਨੀ**=ਭਗਤੀ ਨਹੀਂ ਜਾਣੀ ॥ **ਅਕੁਲ**=ਕੁਲ ਰਹਿਤ ॥ ਜਗਨ ਹੋਮ:- **ਜਗਨ**=ਬਹੁਤੇ (ਯੱਗ) ਕਰਨ ਕਰਕੇ ॥ **ਬਿਖੁ**=ਵਿਹੁ ਰੂਪ ਵਿਸ਼ੇ॥ **ਤਿਕਾਲ**=ਤਿੰਨ ਵੇਲੇ ॥ **ਉਰਝਿ**=ਖਪ ਕਰਕੇ ॥ **ਡੰਡ**=ਹਥ ਵਿਚ ਡੰਡਾ ਹੈ॥ **ਕਮੰਡਲ**=ਕਾਠ ਦਾ ਕਰਮੰਡਲ, ਚਿੱਪੀ ॥ **ਸਿਖਾ**=ਬੋਦੀ॥ **ਸੂਤੁ**=ਜਨੇਊ ॥ **ਧੋਤੀ**=ਲਕ ਧੋਤੀ ਬੰਨ੍ਹਕੇ ॥ **ਗਵਨੁ**=ਯਾਤਰਾ ॥**ਭ੍ਰਮਨੁ**=ਭੌਂਣਾ,ਫਿਰਨਾ॥ **ਜਟਾ ਮੁਕਟੁ**=ਸਿਰ ਉਤੇ ਜਟਾਂ ਦਾ (ਮੁਕਟ) ਜੂੜਾ ਹੈ ॥ **ਕਿਰਤ**=ਕਰਮਾਂ ਦੇ॥ **ਬਾਂਧੇ**=ਵਸ ਹੋਕੇ ॥ **ਭੇਖੁ ਭਇਆ**=ਏਹ ਭੇਖ ਧਾਰਨਾ ਪਿਆ ॥ **ਜਤ੍ਰ ਕਤ੍ਰ**=ਜਿਥੇ, ਕਿਥੇ ॥ **ਮਹੀਅਲਿ**=ਪ੍ਰਿਥਵੀ ਆਕਾਸ਼ ਵਿਚ ॥ **ਝੋਲਿ**=ਖੋਟੀਆਂ ਵਾਸ਼ਨਾ ਰੂਪ ਬੂਰ ਨੂੰ ਪਰ੍ਹੇ ਕਰਕੇ ॥

## ੧੧੨੮

॥ ਮ: ੩ ॥ ਜਾਤਿ ਕਾ ਗਰਬੁ:- ਇਕ ਜਾਤਿ ਅਭਿਮਾਨੀ ਬ੍ਰਹਮਨ ਪ੍ਰਤੀ ॥

**ਬ੍ਰਹਮੁ**=ਪਰਮੇਸਵਰ ਨੂੰ ॥ **ਬਿੰਦੇ**=ਜਾਣੇ ਤੇ ॥ **ਬ੍ਰਹਮੁ ਬਿੰਦੁ**=ਬੀਰਜ, ਅਥਵਾ ਬ੍ਰਹਮਾਂ ਤੋਂ ਜਾਣੋ ॥ **ਓਪਤਿ**=ਪੈਦਾ ॥ **ਅਕਾਰਾ**=ਵਜੂਦ, ਸਰੂਪ ਹੋਇਆ ॥ **ਕਰਮ ਬੰਧੁ**=ਕਰਮਾਂ ਦਾ ਬੱਧਾ ਹੋਇਆ ਹੁੰਦਾ ਹੈ ॥ **ਭੇਟੇ**=ਮਿਲਿਆਂ ॥ ੨ ॥ **ਗ੍ਰਿਹੀ**= ਗ੍ਰਿਹਸਤੀ ॥ **ਸੂਤੇ**=ਅਗਿਆਨ ਦੀ ਨੀਂਦ ਵਿਚ ਸੁਤੇ ਹਨ ॥ **ਮਦਿ**=ਹੰਕਾਰ ਵਿਚ ॥ **ਮਾਤਾ**=ਮਸਤਿਆ ਹੋਇਆ ॥ **ਮੂਸੈ**=ਲੁੱਟੇ ॥ **ਦੂਤ**=ਦੁਸ਼ਟ ਕਾਮਾਦਿਕ ॥ **ਪਰ ਕਿਰਤਿ**=ਮਾਇਆ ਦੀ ਇੱਛਾ ॥ **ਤਤੁ**=ਸਿਧਾਂਤ ॥ **ਜਮੈ ਕਾਲੈ**= ਜੰਮਨ ਮਰਨ ਤੋਂ ॥ **ਅੰਜਨੁ**=ਸੁਰਮਾਂ ॥ **ਬਾਰਾ**=ਦੇਰੀ ॥ ੪ ॥ **ਕਾਮਨਿ**= ਇਸਤਰੀ ਹਾਂ ॥ **ਭੋਗੁ**=ਅਭੇਦਤਾ ਰੂਪੀ ਅਨੰਦ ਦੇਣਾ ਕਰਦਾਹੈ॥ **ਗੁਰ ਪਰਸਾਦੀ**= ਗੁਰਾਂ ਦੀ ਕ੍ਰਿਪਾ ਕਰਕੇ ॥ **ਪਿਰਮ**=ਪਰੇਮ ਦੀ ॥ **ਕਸਾਈ**=ਖਿਚ ਆਈ ਹੈ ॥ **ਪੰਚ ਸਬਦ ਵਜਾਈ**=ਸ੍ਰੇਸ਼ਟ ਉਪਦੇਸ ਨੂੰ ਉਚਾਰ ਕੇ ॥ **ਭਨਤਿ**= ਕਹਿੰਦੇ ਹਨ ॥ ੫ ॥ **ਮੁਨਿ**=ਮਹਾਤਮਾ ਹੈ ॥

## ੧੧੨੯

**ਮੂਲੁ ਮੋਹੁ**=ਮੋਹ ਦਾ ਮੁੱਢ,ਅਗਿਆਨ ॥ **ਮਮਤਾ** =ਮਾਇਆ ॥ **ਪਿੰਡ** =ਸਰੀਰ ॥ **ਪਰਾਣਾ**=ਪ੍ਰਾਨ ਹੋਏ ਹਨ ॥ **ਬੈਰਾਗੀ**=ਵੈਰਾਗਵਾਨ ਹੈ ॥ **ਅਤੀਤੁ**= ਨਿਰਲੇਪ ਹੋਕੇ ॥ **ਅਨੁਰਾਗੀ**=ਪ੍ਰੀਤ ਸਹਿਤ ਪ੍ਰਮਾਤਮਾਂ ॥ **ਭੇਉ**=ਭੇਦ ॥ ੬ ॥ **ਨਿਸਤਾਰਾ**=ਉਧਾਰ ਕਰਨ ਵਾਲਾ ਹੈ ॥ **ਭਵਜਲੁ**=ਸੰਸਾਰ ਸਮੁੰਦਰ ਤੋਂ ॥ ੭ ॥ **ਲੋਅ**=ਲੋਕ ॥ ੮ ॥ **ਸਨਕਾਦਿਕ**=ਬ੍ਰਹਮਾਂ ਦੇ ਪੁਤਰ ॥ **ਨਿਜ ਘਰਿ**= ਅਪਣੇ ਸ੍ਵਰੂਪ ਵਿਚ ॥ **ਉਰਧਾਰਿ**=ਹਿਰਦੇ ਵਿਚ ਧਾਰਕੇ ॥ ੯ ॥ **ਦੁਲਭੁ**=ਦੁਰਲੱਭ ॥ **ਨੀਸਾਣੁ**=ਪਰਗਟ ਹੁੰਦਾ ਹੈ ॥ **ਕਲ**=ਸ਼ਕਤੀ, ਸੱਤਾ ॥

## ੧੧੩੦

॥੧੦॥ **ਰੁਤਿ**=ਸਮਾਂ, ਸਤ ਜੁਗ ਆਦਿਕ ਦਾ ॥ **ਸਾਰੁ**=ਸ੍ਰੇਸ਼ਟ ॥ **ਅੰਜਨੁ** =ਸੁਰਮਾਂ ॥ **ਤਿਹੁ**=ਤਿੰਨ ॥ **ਲੋਇ**=ਲੋਕਾਂ ਵਿਚ ॥ **ਜਮਾਈ**=ਦ੍ਰਿੜ ਕਰ ॥ ੧੧ ॥

**ਜਲਹਿ**=ਸੜਦਾ ਹੈ ॥ **ਅਧਿਕਾਈ**=ਬਹੁਤ ॥ **ਠਉਰ**=ਸਰੂਪ ਰੂਪੀ ਥਾਂ ॥ **ਰੋਗਿ**=ਹਉਮੈ ਦਾ ਰੋਗ॥ **ਤ੍ਰੈ ਗੁਣ**=ਤਿੰਨ ਗੁਣੀ ਜੀਵ॥ **ਨਿਧਾਨੋ**=ਸੁਖਾਂ ਦੇ ਖਜ਼ਾਨੇ ਨੂੰ॥ **ਚਉਥੀ ਪਦਵੀ**=ਤੁਰੀਆ ਅਵਸਥਾ ਵਿਚ॥ **ਆਪੁ**=ਹੰਕਾਰ ॥ **ਸਿਰਿਕਾਰ**=ਸਿਰ ਤੇ ਕਾਰ (ਹੁਕਮ) ਹੈ ॥ **ਰੁਦ੍ਰ**=ਸ਼ਿਵਜੀ ॥

## ੧੧੩੧

॥ ੧੩ ॥ **ਬਿਸਟਾ**=ਨਰਕ ਰੂਪ ॥ **ਭੇਟੈ**=ਮਿਲੇ॥ **ਰੇਣੁ**=ਚਰਨ ਧੂੜ ॥ ੧੪ ॥ **ਮੂਲੁ**=ਨਾਮ ॥ **ਕਿਦੂ**=ਕਿਸ ਤਰ੍ਹਾਂ ॥ **ਬਹਲੇ**=ਬਹੁਤੇ ॥ **ਲੂਝਹਿ**=ਝਗੜਦੇ ਹਨ ॥ **ਬਾਦੁ**=ਵਿਰੋਧ ॥ ੧੫ ॥ **ਖੁਆਏ**=ਭੁਲਾਏ ਹਨ ॥ **ਉਦਰੁ**=ਪੇਟ॥ **ਨੈਸਾਣੁ**=ਨੈ+ਸਾਣ=ਨਦੀ ਸਮਾਨ ਹੈ ॥ **ਪਚਾਏ**=ਸਾੜਦੀ ਹੈ ॥ **ਕਿਹੁ**=ਕੁਝ ॥ ਕਲਿ ਮਹਿ:- **ਕਲਿ**=ਕਲਜੁਗ ਵਿਚ ॥ **ਪ੍ਰੇਤ**=ਅਪਵਿੱਤ੍ਰ ਹਨ ॥ **ਪਰਮ ਹੰਸ**=ਅਤੀ ਸੁੱਧ, ਸਤ ਅਸੱਤ ਦਾ ਨਿਰਨਾ ਕਰਨ ਵਾਲੇ ॥ **ਬੀਚਾਰੀ**=ਵੀਚਾਰ ਵਾਲੇ ਹੁੰਦੇ ਸਨ॥ **ਮਾਣਸ**=ਮਾਨ (ਹੰਕਾਰ) ਸਹਿਤ॥ **ਵਰਤਹਿ**=ਕਰਮ ਕਰਦੇ ਸਨ॥ **ਵਿਰਲੈ**=ਕਿਸੇ ਇਕ ਨੇ ਹੀ॥ **ਹਉਮੈ**=ਹੰਗਤਾ ਮਮਤਾ ਨੂੰ ॥

## ੧੧੩੨

**ਸਬਦਿ**=ਉਪਦੇਸ਼ ਨਾਲ॥ **ਦਰੁ**=ਅੰਦਰ ॥ **ਮਹਲੁ**=ਸਰੂਪ ॥ ੧੭ ॥ **ਮਨਸਾ**=ਮਨ ਦੀਆਂ ਇਛਾਂ॥ **ਤਿਸਾ**=ਤ੍ਰਿਸ਼ਨਾ ਰੂਪ ॥ **ਦਰਬਾਰੁ**=ਘਰ ਘਰ ਦੇ ਬੂਹੇ ਅੱਗੇ ॥ ੧੮ ॥ **ਖੁਆਇਆ**=ਭੁਲਾਇਆ ਹੋਇਆ ਹੈ॥ **ਹਲਕੁ**=ਲੋਭ ਰੂਪ ਹਲਕ ਦਾ ॥ **ਬਿਬੇਕ**=ਵਿਚਾਰ, ਗਿਆਨ ॥ **ਸੈਸਾਰਿ**=ਸੰਸਾਰ ਵਿਚ ॥

## ੧੧੩੩

**ਉਲਟੀ**=ਸੰਸਾਰ ਵਲੋਂ (ਬ੍ਰਿਤੀ) ਉਲਟ ਕੇ ਪ੍ਰਮਾਤਮਾ ਵਲੋ ਹੋ ਜਾਂਦੀ ਹੈ॥ **ਚੂਕਾ**=ਦੂਰ ਹੋ ਗਿਆ॥ **ਮਾਰਗਿ**=ਭਗਤੀ ਦੇ ਰਸਤੇ ਤੇ॥ ਮੇਰੀ ਪਟੀਆ:-ਪ੍ਰਹਿਲਾਦ ਸੰਡਾ ਅਮਰਕਾ ਪਾਂਧਿਆਂ ਨੂੰ ਕਹਿੰਦਾ ਹੈ ਕਿ ਹੋਰ ਪੜ੍ਹਨਾ ਮੇਰੇ ਕਿਸੇ ਕੰਮ ਨਹੀਂ, ਮੇਰੀ ਪੱਟੀ ਉਤੇ ਤੁਸੀਂ ਕੇਵਲ ਰਾਮ ਦਾ ਨਾਮ ਹੀ ਲਿਖ ਦਿਓ:- **ਪਟੀਆ**=ਪੱਟੀ ਉਤੇ ॥ **ਦੂਜੈ**

**ਭਾਇ**=ਦ੍ਵੈਤ ਭਾਵ ਵਿਚ ॥ **ਜਮਜਾਲਾ**=ਜਮਾਂ ਦੇ ਜਾਲ ਵਿਚ ॥ **ਸਾਸਨਾ**=(ਪਿਤਾ ਦੀ) ਤਾੜਨਾ ॥ **ਜੀਉ**=ਜਿੰਦ ॥ **ਉਬਾਰੇ**=ਬਚਾ ਲੈ ॥ **ਗੁਰਿ**=ਗੁਰੂ ਨਾਰਦ ਮੁਨੀ ਨੇ॥ **ਚਾਟੜੇ**=ਪੜ੍ਹਨ ਵਾਲੇ ਮੁੰਡੇ ॥ **ਦੁਸਟ**=ਦੁਸ਼ਟਾਂ ਨੇ ॥ **ਮੰਤਰ**=ਮਤਾ ॥ **ਖੜਗੁ**=ਤਲਵਾਰ ॥ **ਭੈਆਨ**=ਭਿਆਨਕ (ਨਰ ਸਿੰਘ ਰੂਪ) ॥ **ਉਪਾੜਿ**=ਚੀਰ ਕੇ ॥ **ਨਖੀ**=ਨਹੁਆਂ ਨਾਲ ॥ **ਬਿਦਾਰਿਆ**=ਚੀਰਿਆ, ਨਾਸ ਕੀਤਾ ॥ **ਇਕੀਹ**=੨੧ ॥ **ਨਿਸਤਾਰੇ**=ਪਾਰ ਉਤਾਰਦਾ ਹੈ ॥੨੦॥ **ਦੈਤ**=ਦੁਸ਼ਟ ਪੁਰਸ਼ ॥ **ਤਰਪਣੁ**=ਠਾਕਰਾਂ ਤਥਾ ਸੂਰਜ ਆਦਿਕ ਦੇਵਤਿਆਂ ਨੂੰ ਪਾਣੀ ਦੇਣਾ ॥ **ਚਿੜਾਇਆ**=ਕ੍ਰੋਧ ਵਿਚ ਆਇਆ, ਚਿੜ (ਚਿਪ) ਗਿਆ ॥ **ਦੁਬਿਧਾ**=ਦੂਜੇ ਦੇ (ਨਾਮ ਨੂੰ ਨਹੀਂ ਪੜ੍ਹਦਾ) ॥ **ਦੈਤੈ**=ਦੈਂਤ ਹਰਨਾਖਸ਼ ਦਾ ॥ **ਦਰੁ**=ਸਰੂਪ ਦੀ; ਦਰਗਾਹ ਦੀ ॥

## ੧੧੩੪

<u>ਮ: ੪ ॥ ਹਰਿ ਜਨ ਸੰਤ:-</u> **ਪਗਿ**=ਚਰਨਾਂ ਵਿਚ ਲਾ ਲੈਂਦੇ ਹਨ ॥ **ਤਰਾਇਨੁ**=ਤਰਦੇ ਹਨ ॥ **ਰਸਾਇਨੁ**=ਜੋ ਸਭ ਰਸਾਂ ਦਾ ਘਰ ਹੈ ॥ **ਸਰਿ**=ਸਰੋਵਰ ਵਿਚ ॥ **ਨਾਇਨੁ**=ਇਸ਼ਨਾਨ ਕਰਦੇ ਹਨ ॥ **ਕਿਲ ਵਿਖ**=ਭਾਰੀ ਪਾਪ ॥ **ਧਰਾਇਨ**=ਆਸਰਾ ਰੂਪ ॥ **ਦਸਾਇਨੁ**=ਦਾਸ ਹਾਂ ॥ ੨ ॥ **ਪਰਹਰੀ**=ਦੂਰ ਕਰਨ ਵਾਲਾ ਹੈ ॥ **ਸਿੰਧੁ ਭਉ**=ਭੈਦਾਇਕ ਸੰਸਾਰ ਸਮੁੰਦਰ ॥ **ਕੋਟ**=ਕ੍ਰੋੜਾਂ ॥ **ਕੁਟੰਤਰ**=ਕ੍ਰੋੜਾਂਨ ਜਨਮਾਂ ਦੇ ॥ **ਅਠ ਸਠਿ**=ਅਨਾਹਠ ॥ **ਸੁਰਸਰੀ**=ਗੰਗਾ (ਆਦਿਕ ਤੀਰਥਾਂ ਦਾ) ॥ <u>ਸੁਕ੍ਰਿਤੁ ਕਰਨੀ ਸਾਰੁ:-</u> **ਸੁਕ੍ਰਿਤੁ**=ਚੰਗੇ ਕਰਮਾਂ (ਪੁੰਨ ਕਰਮਾਂ) ਦੀ ਕਰਨੀ ॥ **ਸਾਰੁ**=ਸ੍ਰੇਸ਼ਟ ॥ **ਜਪ ਮਾਲੀ**=ਨਾਮ ਜਪਣ ਵਾਲੀ ਮਾਲਾ ਹੈ ॥ **ਫੇਰਿ**=ਫੇਰਨਾ (ਜਪਣਾ) ਕਰੋ ॥ **ਜਮ ਜਾਲੀ**=ਜਮਾਂ ਦੀ ਫਾਹੀ ॥ **ਟਕਸਾਲੀ**=ਸਤਿਸੰਗਤ ਰੂਪ ਸੱਚੀ ਟਕਸਾਲ ਵਿਚ ॥ **ਲਧਾ**=ਲੱਭ ਲਿਆ ਹੈ ॥ **ਭਾਲੀ**=ਢੂੰਡ ਕੇ ॥ **ਬਾਰਿਕ**=ਬੱਚੇ ॥ **ਨਦਰਿ ਨਿਹਾਲੀ**=ਕ੍ਰਿਪਾ ਦ੍ਰਿਸ਼ਟੀ ਨਾਲ ॥ ੪ ॥ **ਘਟ**=ਸਰੀਰ ॥ **ਮਹੀਅਲਿ**=ਪ੍ਰਿਥਵੀ ਅਕਾਸ਼ ਵਿਚ ॥ **ਸਭਤੈ**=ਸਭ ਥਾਂ ਤੇ ॥

## ੧੧੩੫

**ਮੁਰਾਰਿ**=ਹਰੀ ਦਾ ॥ **ਸਮਾਰਿ**=ਸੰਭਾਲਦਾ ਹੈ ॥ **ਉਰਧਾਰਿ**=

ਹਿਰਦੇ ਵਿਚ ਧਾਰਨ ਕਰ ਕੇ॥ **ਤਸਕਰ**=ਚੋਰ॥ **ਪੰਚ ਧਾਤੂ**=ਕਾਮ, ਕ੍ਰੋਧ ਆਦਿਕ ਪੰਜੇ ਵਿਸ਼ਿਆਂ ਵਲ ਦੁੜਾਉਣ ਵਾਲੇ ਹਨ॥ **ਅੰਗੀਕਾਰੁ**=ਪੱਖ॥ **ਮਤਾ**= ਦੋ ਜਣਿਆਂ ਦੀ ਸਲਾਹ॥ **ਮਸੂਰਤਿ**=ਬਹੁਤਿਆਂ ਦੀ ਸਲਾਹ॥ ੬॥ **ਬਿਗਸੈ**= ਪਰਸੰਨ ਹੁੰਦਾ ਹੈ॥ **ਪਨਿਹਾਰੀ**=ਪਾਣੀ ਹਾਰ, ਪਾਣੀ ਭਰਨ ਵ ਲੀ॥ **ਨਿਰਾਹਾਰੀ**= ਭੋਜਨ ਰਹਿਤ ਰਹਿਣਾ॥ **ਸੇਵਹ**=ਸੇਵਦੇ ਹਾਂ॥ **ਵੰਸੁ**=ਕੁਲ॥ **ਜਣੇ**=ਪ੍ਰਗਟ ਕੀਤੇ॥ **ਧਰਣੇ**=ਧਾਰਨ ਕੀਤੇ ਹਨ ਹਰੀ ਦੇ ਭਗਤਾਂ ਨੇ॥ **ਪਵਣੇ**=ਪੈਂਦੇ ਹਨ॥

## ੧੧੩੬

ਮ: ੫॥ ਸਗਲੀ ਥੀਤਿ:—ਅਸ਼ਟਮੀ ਦਾ ਵਰਤ ਰਖਣ ਵਾਲੇ ਬ੍ਰਾਹਮਣਾਂ ਨੂੰ ਉਪਦੇਸ਼— **ਥੀਤਿ**=ਥਿੱਤਾਂ॥ **ਪਾਸਿ ਡਾਰਿ ਰਾਖੀ**=ਇਕ ਪਾਸੇ ਕਰ ਰਖੀਆਂ (ਛੱਡੀਆ) ਹਨ॥ **ਕਚਰਾਇਣ**=ਕੱਚਪੁਣੇ ਦੀਆਂ ਗੱਲਾਂ॥ **ਚੋਰ**=ਚੋਰੀ, ਭਾਵ ਪਰਦਾ ਕਰ ਕੇ (ਠਾਕਰਾ ਨੂੰ ਭੋਗ ਲਗਾਉਂਦੇ ਹੋ)॥ **ਸਾਕਤ**=ਹੇ ਮਨਮੁਖ॥ **ਢੋਰ**=ਪਸ਼ੂ॥ **ਪਰਾਧ**= ਅਪਰਾਧ ਲਗਦੇ ਹਨ॥ **ਦੇਹਿ**=ਜੋ ਦੇਂਦੇ ਹਨ॥ **ਲੋਰੋਨੀ**=ਲੋਰੀਆਂ॥ **ਜੋਨੀ**= ਜੂਨਾਂ ਵਿਚ ਆਉਂਦੀ ਹੈ॥ ਵਰਤ ਨ ਰਹਉ:— ਉਪਰਲੇ ਸ਼ਬਦ ਦੀ ਪਰੋੜ੍ਹਤਾ ਵਾਸਤੇ ਕਬੀਰ ਜੀ ਦਾ ਸ਼ਬਦ ਲਿਖਿਆ ਹੈ:— **ਰਹਉ**=ਰਖਦਾ ਹਾ॥ **ਮਹ**=ਮਹੀਨਾ॥ **ਰਮਦਾਨਾ**=ਰਮਜ਼ਾਨ (ਰੋਜਿਆਂ) ਦਾ॥ **ਨਿਦਾਨਾ**=ਅੰਤ ਨੂੰ॥ **ਨੇਬੇਰਾ**= ਨਿਆਂ ਕਰਨ ਵਾਲਾ ਹੈ॥ **ਹਜ ਕਾਬੈ**=ਹਜ ਵਾਸਤੇ ਕਾਬੇ (ਮੱਕੇ) ਨਹੀਂ ਜਾਂਦਾ॥ **ਨਿਵਾਜ**=ਨਿਮਾਜ॥ **ਗੁਜਾਰਉ**=ਪੜ੍ਹਦਾ ਹਾ॥ **ਪਿੰਡ ਪਰਾਨ**=ਸਰੀਰ ਪ੍ਰਾਨ ਹਨ॥ **ਖੁਦਿ**=ਆਪੇ ਹੀ॥ ਦਸ ਮਿਰਗੀ:— **ਮਿਰਗੀ**=ਇੰਦਰੀਆਂ ਰੂਪ ਹਰਨੀਆ॥ **ਮਿਰਗ**=ਕਾਮਾਦਿਕ ਰੂਪੀ ਹਰਨ॥ **ਬੇਧੇ**=ਵਿੰਨ੍ਹੇ ਹਨ। **ਸਿਵ**=ਕਲਿਆਣ ਸਰੂਪ ਵਾਹਿਗੁਰੂ ਦੀ॥ **ਬਾਨੀ**=ਬਾਣੀ (ਉਪਦੇਸ) ਰੂਪ ਬਾਣਾ ਨਾਲ॥ **ਘੋਰ**=ਘੋੜੇ ਗਿਆਨ ਰੂਪ॥ **ਹਥੀਆਰ**=ਸਾਧਨਾ ਰੂਪ ਸ਼ਸਤ੍ਰ॥ **ਆਖੇਰ**=ਸਿਕਾਰ॥ **ਬਿਰਤਿ**= ਬਿਰਤੀ ਕਰਕੇ(ਮਨ ਦਾ ਪਦਾਰਥਾਂ ਵਾਸਤੇ ਬਾਹਰ ਭਟਕਣਾ ਸ਼ਿਕਾਰ ਬਿਰਤੀ ਹੈ)॥ **ਬਾਹਰਿ**= ਬਾਹਰੋਂ ਸੰਸਾਰ ਵਲੋਂ ਅੰਤਰ ਮੁਖ ਆਇਆ॥ **ਅਹੇਰਾ**=ਪਰਮੇਸ਼ਰ ਰੂਪ ਸ਼ਿਕਾਰ॥ **ਘਰ ਕੈ ਗਾਂਇ**=ਘਰ ਦੀ ਜਗ੍ਹਾ ਵਿਚੋਂ ਹੀ॥ **ਹਾਟਿ**=ਮੁੜ ਕੇ॥ **ਚੁਖ ਚੁਖ**=

ਟੁਕੜਾ ਟੁਕੜਾ ਕਰ ਕੇ ॥ - **ਬਾਂਢੇ ਬਾਟਿ**=ਹਿੱਸੇ ਵੰਡ ਕੇ ॥ **ਦਾਨੁ**= ਬਖਸੀਸ (ਗੁਰਾਂ ਨੇ) ॥ **ਕੇਵਲ**=ਸਿਰਫ ॥ ਜੇ ਸਉ ਲੋਚਿ:- **ਸਉ**=ਸੌ ਵੇਰਾਂ ॥ **ਲੋਚਿ**=ਚਾਹ ਕਰ ਕਰ ਕੇ ॥

## ੧੧੩੭

**ਨੀਰੁ**=ਪਾਣੀ ॥ **ਭੀਗੈ**=ਭਿੱਜਦਾ ॥ **ਅਧਿਕ**=ਬਹੁਤ ਕਰਕੇ ॥ **ਖਟੁ**=ਛੇ ॥ **ਝੁਲਾਇਆ**=ਬੁੱਲਾ ਵਗ ਗਿਆ ॥ **ਕਣ**=ਅਨਾਜ, ਦਾਣੇ ॥ **ਖਲਹਾਨੁ**=ਖਲਵਾੜੇ ਉਪਰ ॥ **ਗਾਹਨ**=ਗਹੁਣਾ, ਗਾਹ ਪੌਣਾਂ, ਢੱਗਿਆਂ ਅਥਵਾ ਪਸ਼ੂਆਂ ਨੂੰ ਫੇਰਨਾ (ਬੇਅਰਥ ਹੁੰਦਾ ਹੈ) ॥ **ਕੋ**=ਕੋਈ ਨਹੀਂ ॥ **ਬਰਾਸਾਇਆ**= ਵਰਸਾਉਂਦਾ (ਲਾਭ ਪੌਂਦਾ) ॥ ਜੀਉ ਪ੍ਰਾਣ.- **ਪੀਰ**=ਪੀੜ, ਚਿੰਤਾ ਹੈ ਖਾਨ ਪਾਨ ਦੇਣ ਦੀ ॥ **ਹਲਤਿ ਪਲਤਿ**=ਲੋਕ ਪ੍ਰਲੋਕ ਵਿਚ ॥ **ਸਦ ਛਾਮ**=ਸਦਾ ਹੀ ਸੁਖ ਰੂਪ ਛਾਇਆ (ਆਸਰਾ) ਹੈ॥ **ਬਿਪਰੀਤਿ**=ਉਲਟੀ ਪ੍ਰੀਤਿ॥ **ਹੀਤ**=ਪ੍ਰੇਮੀ॥ **ਪਾਰਨਾ**= ਆਸਰਾ ॥ ਆਗੈ ਦਯੁ:- **ਦਯੁ**=ਦਇਉ=ਅਕਾਲ ਪੁਰਖ ॥ **ਮਧਿ ਭਾਗਿ**= ਵਿਚਲੇ ਹਿਸੇ ਭਾਵ ਵਰਤਮਾਨ ਸਮੇਂ ਵਿਚ ਉਹੀ ਹੈ॥ **ਸਉਣ**=ਸ਼ਗਨ ਆਦਿਕ ॥ **ਗ੍ਰਿਹ** =ਘਰ ॥ **ਭਉਨ**=ਮੰਦਰ ॥ **ਕਰਨ**=ਕੰਨ ॥ **ਨਿਵਾਰੇ**=ਦੂਰ ਹੋ ਗਏ ॥ **ਦਰਬਾਰੇ**=ਘਰ ਬਾਹਰ ॥ ਕੋਟਿ ਮਨੋਰਥ:- **ਮਨੋਰਥ**=ਪਦਾਰਥ ॥ **ਪਾਂਥ**= ਸਾਥੀ, ਰੱਖਕ ॥ **ਭ੍ਰਮਾਮ**=ਭੌਂਦਾ ॥ **ਨਿਹਕਾਮ**=ਨਿਰ ਇੱਛਤ॥ **ਸਾਦਨ**= ਘਰ, ਮਹਲ ॥ **ਆਚਾਰ**=ਕਾਰਜ ਹਨ ॥ ਲੇਪੁ ਨ ਲਾਗੋ.- ਸ੍ਰੀ ਹਰਿਗੋਬਿੰਦ ਜੀ ਨੂੰ ਉਨ੍ਹਾਂ ਦੇ ਬ੍ਰਹਮਨ ਖਿਡਾਵੇ ਨੇ ਦਹੀਂ ਵਿਚ ਜ਼ਹਿਰ ਦੇਣ ਦੀ ਕੋਸਸ ਕੀਤੀ ਪ੍ਰੰਤੂ ਸਫਲ ਨ ਹੋ ਸਕਿਆ। ਗੁਰੂ ਸਾਹਿਬ ਜੀ ਨੂੰ ਉਸ ਦੀ ਕੁਟਲਤਾ ਦਾ ਪਤਾ ਲਗ ਗਿਆ ॥ ਖਿਡਾਵਾ ਬਹੁਤ ਪਸੇਮਾਨ ਹੋਇਆ ਅਤੇ ਢਿਡ ਵਿਚ ਸਖਤ ਪੀੜ ਹੋਣ ਦੇ ਕਾਰਣ ਮਰ ਗਿਆ ॥ **ਲੇਪੁ ਨ........ਮੂਲਿ**=ਜਹਿਰ ਦਾ ਅਸਰ ਮੂਲੋਂ ਹੀ ਤਿਲ ਮਾਤਰ ਵੀ ਨ ਹੋਇਆ॥ **ਇਆਨਾ**=ਮੂਰਖ, (ਇਵਾਣਿਆਂ ਨੂੰ ਮਾਰਨ ਵਾਲਾ) ॥ **ਪਚਾਇਆ**= ਖਪਾਇਆ, ਨਾਸ ਕੀਤਾ ॥

## ੧੧੩੮

॥ ੧੦ ॥ **ਨਗਜ**=ਉੱਤਮ ਹਨ, ਸੋਹਣੇ ਹਨ॥ **ਦੀਦਾਰੁ**=ਦਰਸਨ ॥

**ਅਪਾਰੁ**=ਅਚਰਜ ਹੈ ॥ **ਕਦਮ**=ਚਰਨ ॥ **ਸਲਾਹ**=ਸਲਾਹੁਣੇ ਯੋਗ ਹਨ। **ਗਨੀਵ**=ਵੱਡੀ ਹੈ, (ਆਤਮ ਧਨ ਕਰਕੇ ਧਨਾਢ ਕਰਨੇ ਵਾਲੀ ਹੈ) ॥ **ਪਨਹ**=ਓਟ, ਆਸਰਾ ਹੈ ॥ **ਨਿਵਾਜ**=ਵਡਿਆਈ ਦੇਣ ਵਾਲਾ (ਅਕਾਲ ਪੁਰਖ) ॥ ੧੨ ॥ **ਪਤਿਤ ਪਾਵਨ**=ਪਾਪੀਆ ਨੂੰ ਪਵਿਤ੍ਰ ਕਰਨ ਵਾਲਾ ॥ **ਧੂਰਿ**=ਚਰਨ ਧੂੜ ॥ **ਬਾਛਹਿ**= =ਚਾਹੁੰਦੇ ਹਨ ॥ **ਸੁਰਿ**=ਦੇਵਤੇ ॥ **ਦੇਵਾ**=ਦੇਵੀਆ ॥ ੧੩ ॥ ਇਹ ਸ਼ਬਦ ਸੁਲਹੀ ਖਾ ਦੇ ਪ੍ਰਥਾਏ ਹੈ:-**ਪਚਿਆ**=ਸੜ ਮੋਇਆ(ਸੁਲਹੀ ਖਾ ਪਿੰਡ ਗੁਰੂ ਕੇ ਕੋਠੇ ਦੇ ਆਵੇ ਵਿਚ ਪੈ ਕੇ)॥ **ਆਪੁ ਕਮਾਇਨੁ**=ਅਪਣੇ ਕੀਤੇ ਅਨੁਸਾਰ॥**ਬਿਪਰੀਤਿ**=ਉਲਟੀ ਰੀਤੀ॥**ਬਿਰਦੁ** =ਧਰਮ(ਸੱਤਯ ਪੁਰਸ਼ਾਂ ਦੀ ਰਖਿਆ ਕਰਨੀ)॥ਸ੍ਰੀ ਧਰ ਮੋਹਨ:- **ਸ੍ਰੀ ਧਰ**=ਸੋਭਾ ਨੂੰ ਧਾਰਨ ਵਾਲਾ ॥ **ਉਪਾਵਨ**=ਉਤਪਤ ਕਰਨ ਵਾਲਾ ॥ **ਅਨ**=ਹੋਰਾਂ ਦੀ ॥ **ਭਾਜ**= ਸਿਮਰ ॥ **ਦਾਸੀ**=ਸੇਵਕਾਣੀ, ਮਾਇਆ ॥

## ੧੧੩੯

**ਅਗਿਆਨਾ**=ਅਗਿਆਨੀ ਹਨ ॥ **ਅਹੰਬੁਧਿ**=ਹੰਕਾਰ ਵਾਲੀ ਬੁਧੀ ਕਰਕੇ ॥ **ਦੁਰਮਤਿ**=ਖੋਟੀ ਮਤ ਹੈ ॥ **ਤਟਿ**=ਕੰਢੇ ॥ **ਆਪੁ**=ਹੰਕਾਰ ॥ ਬਨ ਮਹਿ ਪੇਖਿਓ:- **ਪੇਖਿਓ**=ਵੇਖਿਆ ਹੈ (ਪ੍ਰਮਾਤਮਾ ਨੂੰ) ॥ **ਗ੍ਰਿਹਿ**=ਘਰ ਵਿਚ ॥ **ਉਦਾਸਾਏ**=ਉਦਾਸੀਆ ਦੇ ॥ **ਦੰਡਧਾਰ**=ਮੁਤਕੰਹਰੇ (ਮੋਟੇ ਡੰਡੇ) ਵਾਲੇ ਜੋਗੀ॥ **ਜਟ ਧਾਰੈ**=ਜਟਾਵਾਂ ਵਾਲਿਆਂ ਦੇ ॥ **ਮਨਮਾਏਂ**=ਮਨ ਵਿਚ ॥ **ਊਭ**=ਉੱਚੇ, ਅਕਾਸ਼ ਵਿਚ ॥ **ਪਇਆਲ**=ਪਾਤਾਲ ॥ **ਰਸਿ**=ਪ੍ਰੇਮ ਕਰਕੇ ॥ **ਜਤਿ**= ਜਤੀਆਂ ਦੇ ॥ **ਜੰਗਮ**=ਸਰੇਵੜੇ (ਟਲੀਆ ਖੜਕੌਣ ਵਾਲੇ) ॥ **ਕਾਪੜਾਏ**= =ਕਾਪੜੀ (ਜੈਨ) ਪੰਥੀ ॥ **ਨਟ**=ਬਾਜੀ ਗਰ ॥ **ਨਾਟਿਕ**=ਤਮਾਸ਼ਾ ਕਰਨ ਵਾਲੇ ॥ **ਨਿਰਤਾਇ**=ਨਾਚ ਕਾਰੀਆ ਦੇ ॥ **ਚਹੁ ਮਹਿ**=ਚਾਰ ਵੇਦਾ ਵਿਚ ॥ **ਖਟੁ**= ਛੇ ਸ਼ਾਸਤ੍ਰਾਂ ਵਿਚ ॥ **ਦਸ ਅਸਟੀ**=ਅਠਾਰਾਂ ਪੁਰਾਣਾਂ ਵਿਚ ॥ **ਸਿੰਮ੍ਰਿਤਾਏ**= ੨੭ ਸਿੰਮਰਤੀਆਂ ਵਿਚ ॥ **ਕਹਉ**=ਕਥਨ ਕਰਾਂ ॥ **ਦੁਰਾਏ**=ਲੁਕਾ ਕੇ ॥ **ਨਹ ਕੀਮ ਕੀਮ ਕੀਮਾਏ**=ਕੀਮਤੀਆਂ ਤੋਂ ਕੀਮਤ ਨਹੀਂ ਪੈਂਦੀ ਉਹ ਕੀਮਤ ਤੋਂ ਬਾਹਰਾ ਹੈ ॥ **ਅਗਹ ਅਗਹ**=ਮਨ ਬਾਣੀ ਦੇ ਕਥਨ ਤੋਂ ਪਰੇ ਹੈ॥**ਘਟਿ**=ਹਿਰਦੇ ਵਿਚ॥੧੬ ।**ਬੂਝੈ**=

ਜਾਣੇ ਤਾਂ ।। **ਸੰਚੈ**=ਇਕੱਠੀ ਕਰਦਾ ਹੈ।। **ਬਿਖੁ**=ਵਿਹੁ ਰੂਪ ਮਾਇਆ।। **ਦਰਬੁ ਹਿਰੈ**=ਧਨ ਚੁਰਾਉਂਦਾ ਹੈ।। **ਮਿਥਿਆ**=ਝੂਠ ਬੋਲ ਕੇ।। **ਮੂਠਾ**=ਠੱਗਿਆ ਹੈ।। **ਮੂੜ**=ਮੂਰਖ।। **ਲਿਲਾਟ**=ਮਥੇ ਦਾ ਲੇਖ।। **ਕਪਾਟ**=ਭਰਮ ਦੇ ਪੜਦੇ।। ੧੭ ।। **ਚੋਜ ਵਿਡਾਨੀ**=ਅਚਰਜ ਕੌਤਕਾਂ ਵਾਲਾ ਹੈ ਪ੍ਰਮਾਤਮਾਂ।। **ਪਰਾਤਾ**=ਪਛਾਤਾ ਹੈ।। **ਫੁਨਿ**=ਫਿਰ।। **ਮਾਨਸ ਬਾਨਿ**=ਮਨੁਖਾਂ ਵਾਲੀ ਵਾਦੀ (ਸੁਭਾਵ) ਅਨੁਸਾਰ।।

## ੧੧੪੦

।। ੧੮ ।। **ਕੱੜੀਐ**=ਝੁਰੀਏ।। **ਬਾਹਰਿ**=ਈਸ਼ਵਰ ਦੇ ਹੁਕਮ ਤੋਂ ਬਿਨਾਂ।। **ਨਰਹਰਿ**=ਨਰ ਸਿੰਘ ਰੂਪ ਅਕਾਲ ਪੁਰਖ।। **ਦੂਜਾ ਭਾਇ**= ਦ੍ਵੈਤ ਭਾਵ ਹੋਵੇ।। **ਕੜੇ ਕੜਿ**=ਝੁਰ ਝੁਰ ਕੇ।। **ਮਰਤਾ**=ਮਰਦਾ ਹੋਵੇ।। **ਧਿਙਾਣੈ** =ਬਦੋ ਬਦੀ।। **ਰਞਾਣੈ**=ਦਬਾਵੇ, ਦੁਖ ਦੇਵੇ।। **ਦੁਤੀਆ**=ਦੂਜਾ।। **ਨਾਸਤਿ** =ਸੱਤ ਨਹੀਂ ਹੈ ਅਥਵਾ ਨਾਸ ਰੂਪ ਹੈ।। ੧੯ ।। **ਨਿਰਤ ਕਾਰੀ**=ਨਾਚ।। **ਕੰਠੈ**= ਗਲਾ, ਸੁਰੀਲੀ ਸੁਰ।। **ਜੀਲ**=ਰਬਾਬ ਦੀ ਇਕ ਤਾਰ ਦਾ ਨਾਮ ਹੈ ( **ਪੰਚਮ ਮਧਮ ਤੇ ਜੀਲ** ਇਹ ਰਬਾਬ ਦੀਆਂ ਸਰੋਮਣ ੩ ਤਾਰਾਂ ਹੁੰਦੀਆਂ ਹਨ)।। **ਬਕਤਾ** =ਬੋਲਦਾ ਹੈ।। **ਪੇਖੈ**=ਵੇਖਦਾ ਹੈ।। **ਸ੍ਰਵਨਾ**=ਕੰਨਾਂ ਦੇ।। **ਅਮਰੈ**=ਹੁਕਮ।। **ਮੰਡਿਤ**=ਕਰਦਾ ਹੈ।। **ਹਉ**=ਹੰਗਤਾ।। **ਬਸਿ**=ਵਸ ਕੀਤਿਆਂ ਦੇ।। **ਚੂਰੇ**= ਕਾਬੂ।। **ਦੀਖਿਆ**=ਸਿਖਿਆ।। ਹਉਮੈ ਰੋਗ ਮਾਨੁ:- **ਮੈਗਲੁ**=ਹਾਥੀ ਨੂੰ।। **ਬਸਿ ਲੀਨਾ**=ਵੱਸ ਵਿਚ ਕਰ ਲਿਆ।। **ਦ੍ਰਿਸਟਿ**=ਵੇਖਣ ਦੇ।। **ਪਚਿ**= ਸੜ ਕੇ।। **ਨਾਦ**=ਘੰਡੇ ਹੇੜੇ ਦੀ ਆਵਾਜ਼ ਸੁਣ ਕੇ। **ਕੁਰੰਗਾ**=ਹਿਰਨ।। **ਜੋਗੀ** =ਪ੍ਰਮਾਤਮਾਂ ਨਾਲ ਜੁੜੇ ਹੋਏ।। **ਮੀਨੁ**=ਮੱਛੀ ਨੂੰ।। **ਗ੍ਰਸਿਆਨੋ**=ਫੜ ਕੇ ਲੈ ਆਂਦਾ।। **ਬਾਸਨ**=ਸੁਗੰਧੀ ਦੇ।। **ਬਿਨਸਾਨੋ**=ਨਾਸ ਹੋ ਗਿਆ।। **ਹੇਤ**=ਮੋਹ ਦੇ।।

## ੧੧੪੧

**ਤ੍ਰਿਬਿਧਿ**=(ਆਧ, ਬਿਆਧ, ਉਪਾਧ) ਤਿੰਨ ਤਰ੍ਹਾਂ ਦੇ।। **ਬਧੇ ਬਿਕਾਰਾ** =ਵਿਕਾਰ ਵਧਦੇ ਹਨ।। **ਰਹਨੁ**=ਠਹਿਰਨਾ ।।੨੧।। **ਬੰਧ**=ਬੱਧਾ ਹੋਇਆ।। **ਭੰਜ** =ਨਾਸ ਹੋ ਜਾਂਦੇ ਹਨ।। **ਗੁਲਾਲ**=ਗੂਹੜਾ ਹੁੰਦਾ ਹੈ।। **ਸਦ**=ਸਦਾ ਹੀ।।

**ਨਿਭਰੰਤਾ**=ਭਰਮ ਰਹਿਤ ਹੁੰਦਾ ਹੈ॥ **ਕਾਣੇ**=ਮੁਹਥਾਜੀ ॥ **ਸੁੰਨਿ**=ਇਕ ਰਸ, ਅਫੁਰ ਅਵਸਥਾ ਵਿਚ ॥ ਬਾਪੁ ਹਮਾਰਾ:- **ਚਿਰੰਜੀਵੀ**=ਚਿਰ ਕਾਲ ਜੀਵਨ ਵਾਲਾ ਹੈ॥ **ਨਿਜ ਘਰਿ**=ਆਪਣੇ ਘਰ (ਸਵਰੂਪ) ਵਿਚ ਵੱਸਣ ਵਾਲਾ ਹੈ॥ **ਸੁਹੇਲੇ**=ਸੁਖੀ ਹਨ॥ **ਅਪੂਛੇ**=ਪੁੱਛਣ (ਗਿਣਤੀ) ਰਹਿਤ ਹਨ॥ **ਮਾਲੁ**=ਸੁਭ ਗੁਣ ॥ **ਅਖੂਟੁ**=ਅਤੁੱਟ॥ **ਅਬਚਲੁ**=ਅਚੱਲ ਹੈ ॥ **ਬਾਜ**=ਪਰਗਟਤਾ, ਮਸ਼ਹੂਰੀ ॥ **ਲੋਈ**=ਲੋਕਾ ਵਿਚ॥ **ਮਾਝ**=ਮਾਝੇ ਦੇਸ ਵਿਚ॥ **ਪਤੀਨੇ**=ਪਤੀਜ ਗਏ ਪ੍ਰਸੰਨ ਹੋਏ॥੨੩॥ **ਬਖਸਾਤੇ**=ਬਖਸ਼ਨਹਾਰ।। **ਆਦੇਸੁ**=ਨਮਸਕਾਰ ਹੈ॥ **ਚੂਕਾ**=ਦੂਰ ਹੋ ਗਿਆ॥ **ਰਾਇਆ**=ਹੇ ਮਾਲਕ॥ **ਕਾਸਟ**=ਲੱਕੜ ਅਰਥਾਤ ਖੁਸਕ ਅੰਤਹ ਕਰਨ ਸੁਭ ਗੁਣਾ ਕਰਕੇ ਹਰੇ ਕਰ ਦਿਤੇ ਹਨ॥

## ੧੧੪੨

**ਬਲਿ**=ਬਲਾਂ ਦੇ॥ **ਸਿਰਿ**=ਸਿਰ ਉਤੇ ॥ **ਸਰਿਆ**=ਨਦੀਆ ਦੇ ਪ੍ਰਵਾਹ ਚਲ ਪਏ॥ **ਪਾਏ**=ਪੈਰੀਂ॥ **ਤੂਠਾ**=ਪਰਸੰਨ ਹੋਇਆ॥ **ਵੂਠਾ**=ਵੱਸਿਆ॥ **ਮਾਰਗੁ**=ਪ੍ਰਮਾਤਮਾ ਦੀ ਪ੍ਰਾਪਤੀ ਦਾ ਰਸਤਾ (ਬ੍ਰਹਮ ਗਿਆਨ) ॥ ਨਾਮੁ ਲੈਤ ਮਨੁ:- **ਪੁਰਬਾਇਆ**=ਸਾਰੇ ਪੁਰਬਾ ਦਾ ਫਲ ਪ੍ਰਾਪਤ ਹੁੰਦਾ ਹੈ॥ **ਅਠਸਠਿ**=ਅਠਾਹਠ ਤੀਰਥਾ ਦਾ॥ **ਮਜਨਾਇਆ**=ਇਸ਼ਨਾਨ ਹੋਇਆ ॥ **ਤਤੁ**=ਸਿਧਾਤ ॥ **ਪਰਾਨਾ**=ਪੈ ਗਿਆ ॥ **ਉਜੀਆਰਾ**=ਪ੍ਰਕਾਸ਼, ਸਰੂਪ ॥ **ਜੰਜਾਰਾ**=ਜੰਜਾਲ, ਬੰਧਨ ॥ **ਪੁਨਹਚਾਰ**=ਪ੍ਰਾਸਚਿਤ, ਪਾਪਾ ਦੀ ਨਿਵਿਰਤੀ ਦੇ ਸਾਧਨ॥ **ਪਤੀਆਰ**=ਪਤਿਆਵਾ ਹਨ, ਦਿਖਾਵੇ ਮਾਤਰ ਹਨ॥੨੬॥ **ਤਾਪ**=ਰੋਗ ॥ **ਸੰਤਾਪ**=ਅੰਦੂਲੇ ਦੁਖ॥ **ਦੁਖ ਡੇਰਾ**=ਅਗਿਆਨ॥ **ਗਹੈ**=(ਸਾਤੀ ਨੂੰ) ਗ੍ਰਹਿਣ ਕਰਦਾ ਹੈ॥ **ਅਨਿਕ**=ਅਨੇਕ॥ **ਸੁਭਰ**=ਲਬਾ ਲਬ ॥

## ੧੧੪੩

**ਦਇਆਰੁ**=ਦਿਆਲ ਹੁੰਦਾ ਹੈ॥੨੭॥ **ਦੁਹਾਗਨਿ**=ਛੁਟੱੜ, ਖੋਟੇ ਭਾਗਾਂ ਵਾਲੀ ॥ **ਸਹੇਰੀ**=ਸਹੇਲੀ ॥ **ਗ੍ਰਸਤਿ**=ਘਰ ਵਿਚ ॥ **ਭੇਟੇ**=ਮਿਲੇ ॥ **ਅਨਹਦ**=ਇਕ ਰਸ ॥ **ਬਿਸਮਾਦ**=ਹੈਰਾਨ ਕਰਨ ਵਾਲਾ ਹੈ॥ **ਪਰਸਾਦ**

= ਬਖਸਸ਼, ਦਾਨ ਹੈ ॥ **ਨਿਧਾਨ** = ਖਜ਼ਾਨੇ ॥ **ਰੇਨੁ** = ਚਰਨ ਧੂੜ ॥ ੨੮ ॥ **ਭੁਜਤ** = ਭੋਗਦਿਆਂ ॥ **ਬਜਰ** = ਆਲਸ ਰੂਪ ਪੱਥਰ ॥ **ਪੇਖਤ** = ਵੇਖਦਿਆਂ ॥ **ਬਿਹਾਇ** = ਬਿਤੀਤ ਕਰ ਰਿਹਾ ਹੈ (ਉਮਰ) ॥ **ਗੜ ਬੜ** = ਝਗੜੇ ॥ **ਕਉਡੀ** = ਮਾਇਆ ਨਾਲ ॥ **ਰੰਗੁ** = ਪ੍ਰੇਮ ॥ **ਬੰਧ** = ਬੰਧਨਾ ਵਿਚ ॥ **ਮੀਨਾ** = ਮੱਛੀ ॥ ੨੯ ॥ **ਕਿਲ ਵਿਖ** = ਪਾਪ ॥ **ਸਾਗਰ** = ਸਮੁੰਦਰ ॥ **ਨਿਧਾਨੁ** = ਖਜ਼ਾਨਾ ॥

## ੧੧੪੪

**ਤਤੁ ਸਾਰੁ** = ਸ੍ਰੇਸਟ ਸਿਧਾਂਤ ਹੈ॥ ਨਾਮੁ ਹਮਾਰੈ ਅੰਤ:- **ਕਾਮੀ** = ਕੰਮ ॥ **ਰਵਿਆ** ਜਪਿਆ ਹੈ ॥ **ਅਗਮ** = ਮਨ ਬਾਣੀ ਤੋਂ ਪਰੇ ਹੈ ॥ **ਅਮੋਲਾ** = ਮੁਲ ਰਹਿਤ ਹੈ ॥ **ਨਿਹਚਲ ਧਨੀ** = ਅਤੁਟ ਖਜਾਨਾ ਹੈ ॥ **ਸੁਆਉ** = ਮਨੋਰਥ ਹੈ ॥ **ਅਨਹਦ** = ਇਕ ਰਸ ਨਾਦ ਪੂਰਦੇ ਹਾਂ ॥ ੩੧ ॥ **ਜੰਤ** = ਵਾਜਾ ॥ **ਪਰਸਾਦਿ** = ਕ੍ਰਿਪਾ ਤੇ ॥ **ਮਇਆ** = ਕ੍ਰਿਪਾ, ਦਇਆ ॥ **ਕਮਲ** = ਹਿਰਦਾ ॥ **ਬਿਗਾਸੁ** = ਪਰਫੁਲਤ ਹੁੰਦਾ ਹੈ ॥ ੩੨ ॥ **ਜੋਹਾਰੁ** = ਨਮਸਕਾਰ ਹੈ ॥ **ਕੋਟਿ** = ਕ੍ਰੋੜਾਂ ਹੀ ॥ **ਅਘਾ** = ਪਾਪ ॥ **ਅਨ ਦਿਨੁ** = ਰਾਤ ਦਿਨ ॥ **ਰੰਗਿ** = ਪ੍ਰੇਮ ਨਾਲ ॥

## ੧੧੪੫

ਰੋਵਨ ਹਾਰੀ ਰੋਜੁ:- ਪਤੀ ਦੇ ਮਰ ਜਾਣ ਕਰਕੇ ਇਕ ਇਸਤਰੀ ਨੂੰ ਨਿਤਾ ਪ੍ਰਤੀ ਰੋਂਦੀ ਵੇਖ ਕੇ ਆਪ ਜੀ ਨੇ ਏਸ ਸਬਦ ਦੁਆਰਾ ਗੁਰ ਸਿੱਖਾਂ ਨੂੰ ਉਪਦੇਸ ਕੀਤਾ :- ਸਨਾਤਨ ਇਸਤ੍ਰੀਆਂ ਆਪਣੇ ਮਰ ਗਏ ਸਨਬੰਧੀਆਂ ਨੂੰ ਇਕ ਸਾਲ ਭਰ ਸਵੇਰੇ ਉਠ ਕੇ ਰੋਂਦੀਆਂ ਸਨ ॥

**ਰੋਵਨਹਾਰੀ** = ਰੋਣ ਵਾਲੀ ਇਸਤ੍ਰੀ ਨੇ ॥ **ਰੋਜੁ** = ਨੇਮ; ਰੋਜੀਨਾ ॥ **ਬਲਨ** = ਵਸਤ ਵਲੇਵਾ ॥ **ਬਰਤਨ** = ਵਰਤੋਂ ਵਿਹਾਰ ਯਾਦ ਕਰਕੇ ॥ **ਸਨਬੰਧੁ** = ਰਿਸ਼ਤਾ ॥ **ਬਿਖਿਆ** = ਵਿਹੁ ਰੂਪ ਮਾਇਆ ਦਾ ॥ **ਧੰਧੁ** = ਧੰਧਾ ਹੈ ॥ **ਤ੍ਰਿਬਿਧਿ** = ਤਿੰਨ (ਰਾਜਸੀ, ਤਾਮਸੀ, ਸਾਂਤਕੀ) ਗੁਣਾਂ ਵਾਲੀ ॥ **ਲਪਟਾਨੋ** = ਫਸਿਆ ਹੈ ॥ **ਰੀਝਾਵੈ** = ਪਰਸੰਨ ਕਰਦਾ ਹੈ ॥ **ਮੇਘ** = ਬੱਦਲ ॥ **ਬਰਤਨਹਾਰ** = ਵਰਤਨ ਵਾਲਾ ਹੋਵੇ ॥ **ਪਰਪੰਚੁ** = ਸੰਸਾਰ ਦੀ ਰਚਨਾ ॥ **ਬਿਕਾਰ** = ਬੇ ਅਰਥ ਹੈ ॥ ਸੰਤ ਕੀ ਨਿੰਦਾ:- **ਸਹਾਮ** ਸਹਾਰਦਾ ਹੈ ॥ **ਡਾਨੁ** = ਡੰਨ, ਦੁਖ ॥ **ਜਾਮ** = ਜਮ ॥ **ਬਾਦੁ** = ਝਗੜਾ ॥ **ਕੰਧੁ** = ਸਰੀਰ ॥ **ਛੇਦਾਵੈ** = ਨਾਸ ਕਰ ਦੇਂਦੀ ਹੈ ॥ **ਭੁੰਚਾਵੈ** = ਭੁਗਾਉਂਦੀ ਹੈ ॥ **ਟਲੈ** =

ਡਿੱਗ ਪੈਂਦਾ ਹੈ । **ਅਨਹੋਦਾ**=ਬੇਅਰਥ, ਅਣਚਾਇਆ ॥ **ਨਿਸਤਰੈ**=ਪਾਰ ਉਤਰਦਾ ਹੈ ॥ **ਕਿਰਤੁ**=ਪੂਰਬਲਾ ਕਰਮ ॥ ੩੫ ॥ **ਬੇਦੁ**=ਵੇਦ ਅਤੇ ॥ **ਨਾਦੁ**=ਵੇਦ ਸ਼ਬਦ ਹੈ ॥ **ਮਜਨੁ**=ਤੀਰਥਾਂ ਦਾ ॥ **ਪਵੀਤ**=ਪਵਿੱਤਰ ਹਨ ॥ **ਸਉਣ**=ਸ਼ਗਨ ਦਾ ਸੰਜੋਗ (ਮੇਲ ਕਰਨ ਵਾਲਾ) ਹੈ ॥ **ਆਚਾਰ**=ਸ਼ੁਭ ਕਰਮ ॥ **ਸਗਲ ਜਨਾ**=ਸਾਰੇ ਦਾਸਾਂ ਦੀ ॥

## ੧੧੪੬

॥੩੬॥ **ਮਨਾ**=ਮਨ ਹੋ ਜਾਂਦਾ ਹੈ ॥ **ਭਇਆਨ**=ਡਰ ਦੇਣ ਵਾਲਿਆਂ ਦਾ ॥ **ਨਿਧਾਨ**=ਘਰ ॥ ੩੭ ॥ **ਦੁਰਤੁ**=ਪਾਪ ॥ **ਸੰਤ ਮੰਡਲੁ**=ਸਤ ਸੰਗ ॥ **ਬਿਨਾਸਨੁ**=ਨਾਸ ਹੁੰਦੇ ਹਨ ॥ **ਤਾਸੁ**=ਸਮੁੰਦਰ, ਪਾਤਰ ਹੈ ॥ **ਓਤਿ ਪੋਤਿ**=ਤਾਣੇ ਪੇਟੇ ਵਿਚ ॥ ੩੮ ॥ **ਪਰਹਰੈ**=ਦੂਰ ਹੋ ਜਾਂਦਾ ਹੈ ॥ **ਇਹ ਨ ਸੋ**=ਇਹ ਜੀਵ ਨਹੀਂ ਸੀ ॥ **ਭੰਜਨ**=ਨਾਸ ਕਰਨ ਵਾਲਾ ॥

## ੧੧੪੭

॥ ੩੯ ॥ **ਕਲਿ**=ਕਲਜੁਗ ਵਿਚ ॥ **ਦੀਨ ਦੁਨੀਆ**=ਲੋਕ ਪ੍ਰਲੋਕ ॥ **ਰਵਿਆ**=ਵਿਆਪਕ ਹੈ ॥ **ਦੀਬਾਨੁ**=ਆਸਰਾ ਹੈ ॥ ੪੦ । **ਚਿੰਦਾ**=ਚਿੰਤਾ ॥ **ਪਰਮ**=ਪਵਿੱਤਰ, ਵੱਡਾ ॥ **ਵੈਸਨੋ**=ਵਿਸ਼ਨੂ ਭਗਤ ॥ **ਅਹੰਬੁਧਿ**=ਹੰਕਾਰ ਵਾਲੀ ਬੁੱਧੀ ਦਾ ॥ **ਨਿਸਤਰੇ**=ਤਰ ਗਏ ॥ ੪੧ ॥ **ਨਿਰਤਿ**=ਨਾਚ ॥ **ਨਾਟੇ**=ਤਮਾਸ਼ੇ ॥ **ਸੁਤ**=ਪੁਤਰ ॥ **ਬਨਿਤਾ**=ਇਸਤਰੀ ॥ **ਹਉ**=ਹੰਕਾਰ ਵਿਚ ॥ **ਨਿਜ ਘਰਿ**=ਆਪਣੇ ਸਰੂਪ ਵਿਚ ॥ **ਜਾਚਿਕ**=ਮੰਗਤੇ ॥ **ਗੁਣ ਤਾਸਿ**=ਹੇ ਗੁਣਾਂ ਦੇ ਸਮੁੰਦਰ ॥

## ੧੧੪੮

॥ ੪੨ ॥ **ਸਬਦਿ ਨਿਵਾਰੇ**=ਉਪਦੇਸ਼ ਨਾਲ ਦੂਰ ਕਰ ਦਿਤੇ ਹਨ ॥ **ਅਉਖਧੁ**=ਦਵਾਈ ॥ **ਸਾਰੇ**=ਸੰਭਾਲਦਾ ਹੈ ਅਥਵਾ ਲਾਉਂਦਾ ਹੈ ॥ **ਭੇਟਤ**=ਮਿਲਕੇ ॥ **ਤ੍ਰਾਸ**=ਡਰ ॥ **ਊਧ**=ਉਲਟਾ, ਮੂੰਧਾ ॥ **ਸਾਸਿ ਗਿਰਾਸਿ**=ਸਵਾਸ ੨ ॥ ੪੩ ॥ **ਹਲਤਿ ਪਲਤਿ**=ਲੋਕ ਪਰਲੋਕ ਵਿਚ ॥ **ਆਹਰ**=ਖਾਣ ਪੀਣ ਨੂੰ ॥ **ਕੋਟਿ**=ਕ੍ਰੋੜਾਂ ॥ **ਖਤੇ**=ਗੁਨਾਹ ॥ **ਨਿਰਬਾਨ**=ਸ਼ੁੱਧ ਪ੍ਰਮਾਤਮਾਂ ॥

## ੧੧੪੯

ਲਾਜ ਮਰੈ ਜੋ:- **ਲਾਜ** = ਸਰਮ ਨਾਲ ॥ **ਪਰਮਗਤਿ** = ਮੁਕਤੀ ॥ **ਮੂਲ** ਨਾਮ ਰੂਪੀ ਮੁੱਢ (ਜੜ) ਤੋਂ ॥ **ਸਾਖਾ** = ਟਾਹਣੀਆਂ (ਕਰਨਾ ਮੁਦਤਾ, ਮੈਤ੍ਰੀ ਆਦਿਕ)॥ **ਕਤ** ਕਿਥੇ ? **ਆਹੈ** = ਹੋਣਗੀਆਂ ॥ **ਸੁਚਿ** = ਪਵਿੱਤ੍ਰਤਾ ॥ **ਸੈਲੁ** = ਪੱਥਰ (ਕਠੋਰ) ਮਨ ਦੀ ॥ **ਪੂਲੁ** = ਸਮੂੰਹ ॥ ੪੬ ॥ **ਰਸਨ** = ਜ਼ਬਾਨ ਨਾਲ ॥ **ਮਹਾਂ ਪਰੇਤੁ** = ਅਤੀ ਖੋਟਾ ਸੁਭਾਵ ॥ **ਭਨੇ** = ਜਪੇ ॥ **ਨਿਹਾਰੇ** = ਵੇਖਦਾ ਹੈ ॥ ਕਰਣ ਕਾਰਣ:- **ਨੇਰਾ** = ਨੇੜੇ ਹੈ ॥ **ਭੈ ਭੰਜਨ** = ਜਮਾਂ ਦਾ ਡਰ ਦੂਰ ਕਰਨ ਵਾਲੇ ॥ **ਕਰੁ** = ਹਥੋਂ ॥ **ਗਹਿ** = ਫੜਕੇ ॥ **ਥਲਿ** = ਸੁਕੀਆਂ ਥਾਵਾਂ ਵਿਚ ॥ **ਮਹੀਅਲਿ** = ਪ੍ਰਿਥਵੀ, ਆਕਾਸ਼ ਵਿਚ ॥ **ਰਵਿਆ** ਮਿਲਿਆ ਹੋਇਆ ਹੈ ॥

## ੧੧੫੦

ਮਨੁ ਤਨੁ ਰਾਤਾ:- **ਚਰਨੇ** = ਚਰਨਾਂ ਵਿਚ ॥ **ਬਿਬੇਕ** = ਵਿਚਾਰ ਵਾਲੀ ॥ **ਪਾਵਨ** = ਪਵਿਤਰ ॥ **ਰਸਾਇਣੁ** = ਰਸਾਂ ਦਾ ਘਰ ॥ **ਚੀਨੇ** = ਜਾਣਿਆ ਹੈ ॥੪੯॥ **ਰਸਕਿ** = ਪ੍ਰੇਮ ਸਹਿਤ ਹੋ ਕੇ ॥ **ਡਾਖੁ** = ਮਾਇਆ ਰੂਪੀ ਡੈਣ; ਖੋਟੀ ਨਜ਼ਰ ॥ **ਜੋਹੈ** = ਤਾੜਦੀ ॥ **ਦੈਤ ਦੇਉ** = ਕਾਮ ਆਦਿਕ ॥ **ਬਧੈ** = ਨਾਸ ਕਰਦਾ ॥ **ਰੁਧੈ** = ਰੁਕਦਾ, ਪੈਂਦਾ ॥ **ਚਿਤਾਰਿ** = ਯਾਦ ਕਰਨਾ ॥ ਆਪੇ ਸਾਸਤੁ.- **ਵਥੁ** = ਵਸਤੂ ਹੈ ॥ **ਗਹਹੁ** = ਫੜ ॥ **ਤ੍ਰਿਭਵਣ** = ਤਿਰਲੋਕੀ ॥ **ਸਾਰੁ** = ਮੂਲ ਹੈ ॥ **ਸਿਵ** = ਈਸ਼ਵਰ ॥ **ਸਕਤੀ** ਮਾਇਆ ॥ **ਸੰਜੋਗੀ** = ਮੇਲ ਕਰਨ ਵਾਲਾ ਹੈ ॥ **ਨਿਰਬਾਣੀ** = ਤਿਆਗੀ, ਵਿਰੱਕਤ ਹੈ, ਨਿਰਗੁਣ ਰੂਪ ਕਰਕੇ ॥ **ਭੁਗਤਿ** = ਸਰਗੁਣ ਰੂਪ ਹੋ ਕੇ ਭੋਗਣਹਾਰਾ ਹੈ ॥

## ੧੧੫੧

॥ ੫੧ ॥ **ਚਿੰਦ** = ਚਿੰਤਾ ॥ **ਰਵਿ** = ਵਿਆਪ ॥ **ਸਾ** = ਜੈਸਾ ॥ **ਸੁਤ** = ਪੁਤਰ ॥ **ਧਰ** = ਆਸਰਾ ॥ **ਪੁਰਖਾਰਥੁ** = ਉੱਦਮ ॥ **ਸਾਰੇ** = ਸਵਾਰਦਾ ਹੈ ॥ **ਸੁਆਰਥ** = ਚੰਗੇ ਕੰਮ ॥ ੫੨ ॥ **ਬਿਆਧਿ** = ਦੁਖ ॥ **ਧਾਮ** = ਘਰ, ਟਿਕਾਣਾ, ਪ੍ਰਮਾਤਮਾਂ ॥ **ਬਾਂਛੈ** = ਚਾਹੁੰਦਾ ਹੈ ॥ **ਮਦ** = ਹੰਕਾਰ ॥ **ਭੇਟਹਿ** = ਮਿਲਦੇ ਹਨ। ਪੰਚ ਮਜਮੀ ਜੋ:- **ਪੰਚ ਮਜਮੀ** = ਪੰਜ ਪੀਰੀਆ (ਪਾਖੰਡੀ) ਹੈ, ਜਿਸ ਪਾਸੇ ਲਾਭ ਹੋਵੇ

ਓਧਰ ਹੀ ਹੋ ਜਾਣ ਵਾਲਾ ॥ **ਪੰਚਨ**=ਪੰਜਾ (ਕਾਮ, ਕ੍ਰੋਧ ਆਦਿਕ) ਨੂੰ ॥ **ਰਾਖੈ**=ਰੱਖਦਾ (ਧਾਰਦਾ) ਹੈ ॥ **ਭਾਖੈ**=ਕਹਿੰਦਾ ਹੈ ॥ **ਚਕ੍ਰ**=ਗਣੇਸ ਆਦਿਕ ਚੱਕਰਾਂ ਦੇ ਤਿਲਕ॥ **ਪਚੈ**=ਸੜਦਾ ਹੈ ॥ **ਤ੍ਰਿਅ ਰੰਡ**=ਰੰਡੀ ਇਸਤਰੀ॥ **ਮੂਠ**=ਠੱਗਿਆ ਜਾਦਾ ਹੈ॥ **ਸਾਕਤੁ**=ਨਿਗੁਰਾ, ਮਨਮੁਖ ॥ **ਕੁਚੀਲੁ**=ਮੈਲਾ, ਗੰਦਾ ਹੈ॥ **ਲੀਪਿਐ**=ਪੋਚਾ ਦੇਣ ਨਾਲ ॥ **ਸੁਚਿ**=ਪਵਿੱਤ੍ਰਤਾ॥ **ਘਾਲੈ**=ਪਾਉਂਦਾ, ਰਖਦਾ ॥ **ਕਰਮੁ**=ਬਖਸ਼ਸ਼॥ **ਬਿਉਹਾਰੁ**=ਮੇਲ ਗੇਲ ॥ **ਭੰਗੁ**=ਵਿਘਨ॥ ੫੪ ॥ **ਆਚਾਰੁ**=ਕਰਮ, ਕਰਤਵ॥

## ੧੧੫੨

**ਪਛੋਰਹਿ**=ਮਾਰਦੇ ਹਨ ਅਥਵਾ ਮਲਦੇ ਹਨ॥ **ਧਰਨਿ**=ਧਰਤੀ ਨਾਲ ॥ **ਦਈ**=ਪਰਮੇਸ੍ਰਰ॥ **ਸਾਂਗੈ**=ਬਰਛੀ ਦੀ ਨਿਆਈ ॥ ੫੫॥ **ਕਰ**=ਹਥ ॥ **ਜੋਰਿ**=ਜੋੜ ਕੇ॥ **ਪਿੰਡੁ**=ਸਰੀਰ॥ **ਧੂਰਿ**=ਚਰਨ ਧੂੜੀ॥ **ਨਿਧਾਨੁ**=ਖਜ਼ਾਨੇ॥ **ਤਾਸ**=ਤਿਸਦੇ॥ ੫੬ ॥ **ਅਮਰੁ**=ਹੁਕਮ॥ **ਬੀਸ ਬਿਸੁਏ**=ਪੂਰਨ ਤੌਰ ਤੇ, ਨਿਸਚੈ ਕਰਕੇ ॥ **ਪਰਗਾਸੁ**=ਚਾਨਣਾ, ਗਿਆਨ॥

## ੧੧੫੩

ਪਰਤਿਪਾਲ ਪ੍ਰਭ:- **ਗਨੀ**=ਗਿਣਤੀ(ਕਥਨ)ਕਰਾ॥ **ਧਨੀ**=ਮਾਲਕ ਹੈ॥ **ਗੁਨਿਤ**=ਗੁਣੀ ਜਨ॥ **ਧੁਨਿਤ**=ਉਚਾਰਦੇ (ਗਾਉਂਦੇ) ਹਨ, ਮਿਠੀ ਸੁਰ ਨਾਲ॥ **ਲਲਿਤ**=ਸੁੰਦਰ॥ **ਧਾਰ ਮੁਨੀ**=ਮੋਨ ਧਾਰੀ ਹਨ॥ **ਨਾਦ**=ਨਾਦ ਪੂਰਨ ਕਰਕੇ; ਰਾਗ ਨਾਲ ਗਾਉਂਦੇ ਹਨ ॥ **ਬਾਜ**=ਵਾਜੇ ਵਜਾ ਕੇ ਜਸ ਕਰਨਾ ॥ **ਤਟਹ**=ਤੀਰਥਾਂ ਦੇ ਕੰਢੇ ਰਹਿਣਾ॥ **ਖਟਹ**=ਛੇ ਸ਼ਾਸਤਰ ਪੜ੍ਹਨੇ ਅਥਵਾ ਛੇ ਕਰਮ ਕਰਨੇ॥ **ਗਵਨ ਭਵਨ**=ਭੌਂਦੇ ਫਿਰਦੇ ਹਨ ਭਵਨਾ (ਮੰਦਰਾ) ਤੇ ॥ **ਜਾਤ੍ਰ ਕਰਨ**=ਤੀਰਥ ਯਾਤਰਾ ਕਰਨ ਦੇ ਵਾਸਤੇ॥ **ਪੁੰਨੀ**=ਪੁੰਨ ਹਨ ॥ ਮ: ੧ ॥ ਆਤਮ ਮਹਿਃ- **ਚੀਨਸਿ**=ਜਾਣਦਾ ਹੈ (ਗੁਰਉਪਦੇਸ਼ ਦੁਆਰਾ)॥ **ਹਉ**=ਹੰਕਾਰ ਨੂੰ ॥ **ਬੇਦਨ**=ਪੀੜ ਹੈ ਹਉਮੈਂ ਰੋਗ ਦੀ ॥ **ਧੁਰੇ**=ਮੁੱਢ ਤੋਂ, ਦਰਗਾਹ ਤੋ ॥ **ਸੂਲਾਕੁ**=ਦੁਖ॥ **ਧਰਤਿ ਸਭੋਗੀ**=ਧਰਤੀ ਦੇ ਭੋਗਣ ਵਾਲਿਆ (ਰਾਜਿਆ) ਸਮੇਤ॥ **ਸੰਜੋਗੀ**=ਮੇਲ ਕਰ ਕੇ ॥ **ਸਰੁਦ੍ਰਾ**=ਸਿਵ ਜੀ ਸਹਿਤ ॥ **ਹਰਿ ਪਦੁ**=ਸ੍ਰਰੂਪ ਨੂੰ ॥ **ਸ**=

ਸਮੇਤ ॥ **ਸੁਹੇਲੇ**=ਸੁਖੀ ਹਨ ॥ **ਖਟ ਦਰਸਨ**=ਸਾਧੂਆਂ ਦੇ ਛੇ ਭੇਖ॥ **ਹਠੀ**=ਹਠ ਨਾਲ ਕਰਮ ਕਰਨ ਵਾਲੇ ॥ **ਨਾਨਾ**=ਕਈ ਪ੍ਰਕਾਰ ਦੇ॥ **ਬਪੁਰੇ**=ਵਿਚਾਰੇ॥ **ਇਕ ਏਕਾ**=ਇਕ ਪ੍ਰਮਾਤਮਾਂ ਨੂੰ॥ **ਕੰਦ ਮੂਲਿ**=ਫੁਲਾਂ ਫਲਾਂ ਵਿਚ ਵੀ॥ **ਅਨ ਮਾਰਗਿ** =ਹੋਰ (ਪੁੱਠੇ) ਰਸਤੇ ਤੇ ॥ **ਬਾਦੁ**=ਬੇਅਰਥ ॥ **ਬਿਬਾਦੁ**=ਝਗੜਿਆਂ ਵਿਚ ॥ **ਅਧਿਕ**=ਬਹੁਤ॥ **ਅਨਦਿਨੁ**=ਇਕ ਰਸ॥ **ਨੀਸਾਨੁ**=ਲੇਖ ॥

## ੧੧੫੪

॥ ਮ: ੩ ਤਿਨਿ ਕਰਤੈ:- **ਚਲਤੁ**=ਤਮਾਸਾ ॥ **ਅਨਹਦ**=ਇਕ ਰਸ ॥ **ਬੁਝਾਇਆ**=ਆਪਣਾ ਆਪ ਦੱਸਿਆ॥ **ਪਠਾਇਆ**=ਭੇਜਿਆ॥ **ਅਚਾਰ**= ਹੋਰ ਕੰਮ॥ **ਪਰਵਿਰਤਿ**=ਪਰਾਈ ਕਾਰ (ਦੁਨਿਆਵੀ ਕਰਮਾਂ) ਵਿਚ॥ **ਗਾਲਿ**= ਕਲੰਕ॥ **ਚਾਟੜੇ**=ਮੁੰਡੇ॥ **ਵਸਾਈ**=ਵੱਸ ਚਲਦਾ॥ **ਕੀਤੇ ਕੈ**=ਕੀਤੇ (ਬਣਾਏ) ਹੋਏ ਜੀਵ ਦੇ॥ **ਕਿਰਤ ਸੰਜੋਗੀ**=ਤਪ ਆਦਿਕ ਦੇ ਕੀਤੇ ਹੋਏ ਕਰਮਾਂ ਦੇ ਸੰਜੋਗ ਕਰਕੇ॥ **ਦੈਤਿ**=ਹਰਨਾਖਸ਼ ਨੇ॥ **ਬਾਰਿ**=ਬੂਹੇ ਨੂੰ॥ **ਕੀਤਾ ਹੋਵੈ**=ਪਰਮੇਸ਼ਵਰ ਦਾ ਕੀਤਾ ਹੋਇਆ॥ **ਸਰੀਕੀ ਕਰੈ**=(ਜੇ ਉਸ ਨਾਲ) ਬਰਾਬਰੀ ਕਰਦਾ ਹੈ ਤਾਂ॥ **ਅਣਹੋਦਾ**= ਬੇਅਰਥ॥ **ਪਹੁਤਾ**=ਮਿਲਿਆ॥ **ਉਪਾੜਿ**=ਚੀਰ ਕੇ ॥ **ਆਗੈ ਆਇਆ**= ਪੂਰਾ ਹੋਇਆ ਹੈ॥ **ਦੇਵਕੁਲੀ**=ਕੁਲ ਦੇਵਤੇ॥ **ਲਖਿਮੀ**=ਲੱਛਮੀ ਨੂੰ॥ **ਨਿਵਾਰੁ** =ਸ਼ਮੇਟਨਾ ਕਰਾਓ॥ ਜਦ ਦੇਵਤਿਆਂ ਦੀ ਬੇਨਤੀ ਪਰ ਵੀ ਡਰ ਕਰਕੇ ਲਛਮੀ ਜੀ ਪਰਮੇਸ੍ਵਰ ਦੇ ਭਿਆਨਕ ਨਰ ਸਿੰਘ ਰੂਪ ਦੇ ਨੇੜੇ ਨ ਜਾ ਸਕੀ ਤਾਂ ਦੇਵਤਿਆਂ ਦੀ ਬੇਨਤੀ ਪ੍ਰਵਾਨ ਕਰਕੇ ਪ੍ਰਹਿਲਾਦ ਭਗਤ ਜੀ ਆਪ ਨਰ ਸਿੰਘ ਰੂਪ ਦੀ ਪੈਂਰੀ ਪੈ ਗਏ। ਤਦ ਪਰਸੰਨ ਹੋ ਕੇ ਅਕਾਲ ਪੁਰਖ ਨੇ ਨਰ ਸਿੰਘ ਰੂਪ ਸਮੇਟ ਕੇ ਕਿਹਾ ਕਿ ਬੇਟਾ ਹੁਣ ਤੁਸੀਂ ਨਿਰਭੈ ਹੋਕੇ ਅਟੱਲ ਰਾਜ ਕਰੋ॥ ਪਰੰਤੂ ਪ੍ਰਹਿਲਾਦ ਭਗਤ ਜੀ ਨੇ ਬਿਨੈ ਕੀਤੀ ਕਿ-

## ੧੧੫੫

**ਨਿਧਾਨੁ**=ਖਜ਼ਾਨਾਂ॥ **ਅੰਗੀਕਾਰੁ**=ਪੱਖ॥ **ਅਪਣਾ**=ਨਰ ਸਿੰਘ ਦਾ ॥੨॥ **ਹ੍ਰਿਦੈ**=ਅੰਦਰ ॥ **ਮਨਸਾ**=ਵਾਸ਼ਨਾ ॥ **ਜੋਹਿ**=ਵੇਖ ॥ **ਅੰਚ**=ਸੇਕ॥ **ਕਿਲ ਵਿਖ**=ਪਾਪ॥ **ਭੂੰਡੀ**=ਭੈੜੀ॥ **ਕਮਾਈ**=ਕਮੌਂਦਾ ਹੈ ਜਗਤ॥ **ਜੂਐ**= ਸੰਸਾਰ ਵਿਚ॥ **ਸਿਰਿ ਭਾਰਾ**=ਸਿਰ ਦੇ ਭਾਰ ॥ ਮ: ੫ ਜਿਸੁ ਨਾਮੁ:- **ਕੋਟਿ**=ਕ੍ਰੋੜਾਂ॥

**ਮੂਆ**=ਮਰਨਾ ॥

## ੧੧੫੬

ਮੂਚਾ=ਬਹੁਤੀਆਂ ॥ **ਪਹਾਰਾ**=ਪਾਸਾਰਾ (ਸੰਸਾਰ ਵਿਚ) ॥ ਕੋਟਿ ਬਿਸਨ:- **ਸਹੇਸ**=ਸ਼ਿਵ ਜੀ ॥ **ਸੇਵਕਾਇ**=ਟਹਿਲਣਾ ਹਨ ॥ **ਧਣੀ**=ਪਰਮੇਸ਼ਰ ॥ **ਸਿਹਜਾਏ**=ਵਿਛੌਣੇ ਹਨ ਨਿਵਾਸ ਅਸਥਾਨ ਹਨ ॥ **ਉਪਾਰਜਨਾ**=ਪੈਦਾ ਕੀਤੇ ਹੋਏ॥ **ਛਤ੍ਰ ਪਤਿ**=ਛਤ੍ਰ ਪਤੀ ਰਾਜੇ ॥ **ਠਾਢੈ**=ਖੜੇ ਹਨ ॥ **ਅਖਾਰੇ**=ਅਖਾੜੇ, ਤਮਾਸੇ॥ **ਬਿਸਮਾਦ**=ਅਸਚਰਜ ਰੂਪ ਹਨ ॥ **ਸਕਤਿ**=ਸਕਤੀਆ ॥ **ਮਝਾਰ**=ਵਿਚ ਹਨ॥ **ਚਾਰ**=ਸੁੰਦਰ ॥ **ਬਿਸਥਾਰਨੁ**=ਵਿਸਥਾਰ ਵਾਲਾ ਹੈ ॥ **ਹੰਸ**=ਹੰਸ ਵਤ ਸੁੱਧ ਹੈ॥ **ਬ੍ਰਹਮੰਸ**=ਬ੍ਰਹਮਾ ਦੀ ਅੰਸ (ਸਨਕਾਦਿਕ, ਸੰਤ ਕੁਮਾਰ ਆਦਿਕ) ॥ **ਓਪਤਿ**=ਉਤਪਤੀ॥ **ਅਵਿਗਤ**=ਨਾਸ ਰਹਿਤ ॥

## ੧੧੫੭

ਸਤਿਗੁਰਿ ਮੋਕਉ:- **ਬਿਨੋਦ**=ਖੇਡਾਂ ॥ **ਚੋਜ**=ਕੌਤਕ ॥ **ਆਨੰਤਾ**=ਬੇਅੰਤ ॥ **ਅਚਿੰਤਾ**=ਅਚਾਨਕ, ਸੁਭਾਵਕ ਹੀ ॥ **ਰਾਚੀ**=ਰਚ (ਲਗ) ਰਿਹਾ ਹੈ॥ **ਲੀਚੈ**=ਲਈਦਾ ਹੈ॥ **ਵਿਸੂਰੈ**=ਝੋਰੇ॥ **ਹਮਾ ਕਉ**=ਹਮ ਕੋ, ਸਾਨੂੰ॥ **ਸਿਧਾਂਤ**=ਤਤ ਪ੍ਰਾਪਤ ਹੋਇਆ ਹੈ॥ **ਅਨਹਤ**=ਇਕ ਰਸ ॥ **ਗਾਜੈ**=ਪ੍ਰਗਟ ਹੋਇਆ ॥ **ਚਰੀ**=ਚੜ੍ਹੀ ਹੈ ॥ **ਪ੍ਰਭ ਨਾਨਕ ਨਾਨਕ ਨਾਨਕ ਮਈ**=ਗੁਰੂ ਜੀ ਕਹਿੰਦੇ ਹਨ ਪ੍ਰਭੂ ਨਾਨਕ ਰੂਪ ਹੈ ਤੇ ਨਾਨਕ ਪ੍ਰਭੂ ਦਾ ਰੂਪ ਹੈ ॥

# ਬਾਣੀ ਭਗਤਾਂ

ਕਬੀਰ ਜੀ ॥ ਇਹੁ ਧਨੁ:- **ਇਹੁ ਧਨੁ**=ਇਹ ਦੁਨਿਆਵੀ ਮਾਇਆ ॥ **ਗਾਂਠਿ**=ਗੰਢ ਵਿਚ ॥ **ਬਾਰੀ**=ਬਗੀਚੀ ॥ **ਨਾਉ**=ਨਾਮ ਹੀ ॥ **ਬੰਧਿਪ**=ਸਨਬੰਧੀ ॥ ੧ ॥ **ਨਉ ਨਿਧਿ**=ਨੌ ਨਿਧੀਆ ਦੇ ਖਜ਼ਾਨੇ ਹਨ ॥ ਕਿਸੇ ਰਾਜੇ ਪ੍ਰਤੀ

ਕਹਿੰਦੇ ਹਨ-**ਸੰਪੈ**=ਦੌਲਤ ॥ **ਹੇਤੁ**=ਪ੍ਰੇਮ ਹੈ ॥ **ਕਲਤੁ**=ਇਸਤਰੀ ॥ **ਤੇਰੈ**= ਤੇਰਾ=(ਹੇ ਰਾਜਾ ਇਹ ਧਨ ਹੈ) ॥ **ਸੰਗਾਤੀ**=ਨਾਲ ॥

## ੧੧੫੮

**ਗਢੁ**=ਕਿਲ੍ਹਾ ॥ਮੈਲਾ ਬ੍ਰਹਮਾ:- **ਮੈਲਾ**=ਅਸੁਧ, ਅਪਵਿੱਤ੍ਰ ਹੈ ॥ **ਇੰਦੁ** =ਇੰਦਰ ॥ **ਰਵਿ**=ਸੂਰਜ ॥ **ਮੈਲਾ ਮਲਤਾ**=ਮਾਇਆ ਦੀ ਮੈਲ ਕਰ ਕੇ ਮੈਲਾ ਹੋ ਰਿਹਾ ਹੈ ॥ **ਬ੍ਰਹਮੰਡਾਇਕੈ**=ਬ੍ਰਹਿਮੰਡਾਂ ਦੇ ॥ **ਈਸ**=ਈਸ੍ਵਰ, ਰਾਜੇ ॥ **ਨਿਸਿ**= ਰਾਤ ॥ **ਬਾਸੁਰ**=ਦਿਨ ॥ **ਦਿਨ ਤੀਸ**=ਮਹੀਨਾ ॥ **ਸਿਵ ਸੰਕਰਾ ਮਹੇਸ**= ਯਾਰਾਂ ਰੁਦਰ (ਸਿਵ ਅਵਤਾਰ ਹੀ ਮੈਲੇ ਹਨ)। **ਪਾਵਕੁ**=ਅਗ ॥ **ਜੰਗਮ**= ਜਟਾ ਧਾਰੀ ॥ **ਸਹੇਤਿ**=ਸਹਿਤ ॥ **ਕਾਇਆ**=ਸਰੀਰ ॥ **ਹੰਸ**=ਜੀਵ ॥ ਮਨੁ ਕਰਿ ਮਕਾ:-**ਮਕਾ**=ਕਾਬਾ-ਰਬ ਦਾ ਘਰ ॥**ਕਿਬਲਾ**=ਮਕੇ ਸ਼ਹਿਰ ਵਿਚ ਮੁਸਲਮਾਨਾਂ ਦਾ ਧਰਮ ਮੰਦਰ ਜਿਸ ਵਲ ਮੂੰਹ ਕਰ ਕੇ ਨਿਮਾਜ਼ ਪੜ੍ਹੀ ਜਾਂਦੀ ਹੈ ॥ **ਨਿਵਾਜੁ**=ਨਮਾਜ; ਨਿਮ੍ਰਤਾ ॥ **ਦਸੈ**=ਦਸ ਇੰਦਰੇ ਵਾਲੇ ਸਰੀਰ ਨੂੰ ਮਸੀਤ ਕਰ ਕੇ ॥ **ਮਿਸਿਮਿਲਿ**= ਬਿਸਮਿੱਲਾ ਕਰਕੇ ਜੀਵ ਨੂੰ ਜਿਬਹ ਕ਼ਰਨਾ ਇਹ ਕਰ ਕਿ:- **ਤਾਮਸੁ**= ਤਮੋ ਗੁਣ (ਕ੍ਰੋਧ) ਨੂੰ ॥ **ਕਦੂਰੀ**=ਕਟ, ਦੂਰ ਕਰ ਦੇਹ ॥ **ਭਾਖਿ ਲੇ**=ਖਾ ਲੈ ॥ **ਪੰਚੇ**=ਪੰਜੇ ਕਾਮਾਦਿਕ ॥ **ਸਬੂਰੀ**=ਸੰਤੋਖਵਾਨ ॥ **ਮੁਸਿ ਮੁਸਿ**=ਹੌਲੀ ਹੌਲੀ ॥ ਗੰਗਾ ਕੇ ਸੰਗ:- **ਸਲਿਤਾ**=ਨਦੀ ॥ **ਬਿਗਰੀ**=ਵਿਗੜ ਗਈ, ਭਾਵ ਮਿਲ ਗਈ ॥ **ਨਿਬਰੀ**=ਨਿਬੜੀ, ਹੋ ਕੇ ਰਹੀ ॥ **ਦੁਹਾਈ**=ਪੁਕਾਰ ਕਰ ਕੇ ॥ **ਅਨ**=ਹੋਰ ਕਿਤੇ ॥ **ਤਰਵਰ**=ਬ੍ਰਿਛ ॥ **ਬਿਗਰਿਓ**=ਵਿਗੜਿਆ; ਖਰਾਬ ਹੋਇਆ ॥ **ਕੰਚਨੁ**=ਸੋਨਾ ॥ **ਬਾਨਾ**=ਬਾਣਾ (ਭੇਸ) ਹੈ ॥ **ਮਰਮੁ**=ਭੇਦ ॥ **ਖਿਲਉਨਾ**=ਮਿੱਟੀ ਦਾ ਮਾਧੋ ॥ **ਤੋਰਉ**=ਤੋੜਦਾ ॥ **ਪਾਤੀ**=ਪਤੇ ਤੁਲਸੀ ਦੇ ॥ ਉਲਟਿ ਜਾਤਿ ॥ **ਉਲਟਿ**= ਸੰਸਾਰ ਵਲੋਂ ਮੁੜ ਕੇ ॥ **ਸੁੰਨ ਸਹਜ**=ਅਫੁਰ ਪਰਮੇਸਵਰ ਵਿਚ ॥ **ਬੁਨਤ**= ਤਾਲੀ ਰੂਪ ਬਿਰਤੀ ਦੀ ਉਣਾਈ ਹੈ ॥

## ੧੧੫੯

**ਬੁਨਿ**=ਉਣ ਕੇ ॥ **ਆਪੁ**=ਆਪਣੇ ਆਪ ਨੂੰ ॥ **ਪੰਡਿਤ**=

ਨੇ ਕਰਮ ਕਾਂਡ ਲਿਖੇ ਅਤੇ ਮੁਲਾਂ ਨੇ ਸਰ੍ਹਾਂ ॥ **ਇਖਲਾਸੁ**=ਪ੍ਰੇਮ ਕਰ ਕੇ ॥ **ਨਿਰਖ ਲੇ** =ਵੇਖ ਲੈ, ਨਿਰਨੇ ਕਰ ਲੈ ॥ **ਮੀਰਾ**=ਪਾਤਸ਼ਾਹ (ਅਕਾਲ ਪੁਰਖ) ਨੂੰ ॥ ੮ ॥ **ਸਰਧਨੁ** =ਧੰਨਵਾਨ ਦੇ ॥ **ਕਲਾ**=ਸ਼ਕਤੀ ॥ ਗੁਰ ਸੇਵਾ ਤੇ:- **ਭਜਹੁ**=ਸਿਮਰਨਾ ਕਰੋ, ਯਾਦ ਕਰੋ ॥ **ਜਰਾ**=ਬੁਢੇਪਾ ॥ **ਗ੍ਰਸੀ**=ਫੜੀ ॥ **ਬਿਕਲ**=ਕਮਜੋਰ ॥ **ਅੰਤੁ**= ਮੌਤ ਦਾ ਸਮਾਂ ॥ **ਸਾਰੁ**=ਸ੍ਰੇਸ਼ਟ ਹੈ॥ **ਜੋਨੀ**=ਜੂਨੀਆਂ ਦੇ ॥ **ਬਾਟ**=ਰਸਤੇ ॥ **ਅਉਸਰੁ**=ਵੇਲਾ ॥ **ਬਾਰ**=ਵਾਰੀ ਹੈ ॥ ਸਿਵਕੀ ਪੁਰੀ:- **ਸਿਵਕੀ ਪੁਰੀ**= ਦਸਵੇਂ ਦੁਆਰ ਵਿਚ ਜੋ ਵੱਸਨਾ ਕਰੇਂ ॥ **ਬੁਧਿ ਸਾਰੁ**=ਸ੍ਰੇਸਟ ਬੁਧੀ ਹੈ। **ਈਤ ਊਤ**= ਇੜਾ ਪਿੰਗਲਾ ॥ **ਮੇਰਾ**=ਮੇਰਾ ਮੇਰਾ ਕਰਕੇ। **ਨਿਜ ਪਦ**=ਦਸਮ ਦੁਆਰ ਵਿਚ ॥ **ਮੋਰਾ**=ਮੇਰਾ ॥ **ਮੂਲ ਦੁਆਰੈ**=ਕੁੰਡਲਨੀ ਨਾੜੀ ਦਾ ਮੂੰਹ ਬੰਨਿਆ ਹੈ ॥ **ਬੰਧੁ**= ਬੰਨ੍ਹ ਪਾ ਕੇ (ਪੈਰ ਦੀ ਅੱਡੀ ਦਾ) ॥ **ਰਵਿ**=ਸੂਰਜ, ਪ੍ਰਾਣ ਪੌਣ ਅਰਥਾਤ ਪਿੰਗਲਾ (ਸਜੀ) ਸੁਰ **ਗਹਿ**=ਕਾਬੂ ਕਰਕੇ ॥ **ਚੰਦੁ**=ਅਪਾਨ ਪੌਣ ਅਰਥਾਤ ਇੜਾ (ਖੱਬੀ) ਸੁਰ ਨੂੰ॥ **ਪਛਮ ਦੁਆਰੈ**=ਪਿੱਠ ਪਿਛੇ ॥ **ਮੇਰ ਡੰਡ**=ਕੰਗਰੋੜ ਦੀ ਨਾੜੀ ਜਿਸ ਦੇ ਰਾਹੀਂ ਸਵਾਸ ਦਸਮ ਦੁਆਰੇ ਚੜ੍ਹੇ ਜਾਦੇ ਹਨ॥ **ਪਸਚਮ ਦੁਆਰੇ**=ਗਰਦਨ ਦੇ ਪਿਛਲੇ ਪਾਸੇ ਗਿੱਚੀ ਦੇ (ਓੜ) ਪਾਸੇ । **ਸਿਲ**=ਸਖਤ ਮਾਸ ਦਾ ਟੁਕੜਾ ਹੈ ॥ **ਤਿਹ**=ਤਿਸ॥ **ਖਿੜਕੀ ਅਉਰ**=ਇਕ ਹੋਰ ਮਾਸ ਦਾ ਟੁਕੜਾ ਹੈ ॥ ਸੋ ਮੁਲਾ ਜੋ:- **ਜੁਰੈ**=ਜੁੜੇ, ਜੁੱਧ ਕਰੇ ॥ **ਕਾਲ ਪੁਰਖ**=ਜਮ ਰਾਜ ॥ **ਮਰਦੈ ਮਾਨੁ**=ਹੰਕਾਰ ਨੂੰ ਮਲ ਦੇਵੇਂ ਦੂਰ ਕਰੇ ॥

**੧੧੬੦**

**ਕਤ**=ਕਿਉਂ ॥ **ਦੂੰਦਰ ਬਾਧਹੁ**=ਦੂੰਦ (ਝਗੜਾ) ਮਚਾਉਣ ਵਾਲੇ ਵਿਕਾਰਾਂ ਨੂੰ ਬੰਨ੍ਹੋ ਤਾ ॥ **ਸੁੰਦਰ**=ਵਾਹਿਗੁਰੂ ਨੂੰ ॥ **ਅਗਨਿ ਬ੍ਰਹਮੁ**=ਬ੍ਰਹਮ ਦ੍ਰਿਸਟੀ ਦੀ ਅਗਨੀ ਨਾਲ ॥ **ਪਰਜਾਰੈ**=ਪ੍ਰਕਾਸ ਕਰੇ ॥ **ਬਿੰਦੁ**=ਬੀਰਜ ਨੂੰ ॥ **ਝਰਨਾ**= ਨਿਕਲਣ ॥ **ਜਰਾ**=ਬੁਢੇਪਾ ॥ **ਸੁਰਤਾਨੁ**=ਸੁਰਾਂ ਨੂੰ ਤਾਨਣ ਵਾਲਾ, ਜੋਗੀ ॥ **ਸਰ**= ਤੀਰ,(ਦੋਵੇਂ ਇੜਾ ਤੇ ਪਿੰਗਲਾ ਸੁਰ) ॥ **ਤਾਨੈ**=ਤਾਣੇ, ਖਿੱਚੇ ॥ **ਗਗਨ ਮੰਡਲ**= ਦਸਵੇਂ ਦੁਆਰ ਵਿਚ ॥ **ਲਸਕਰੁ**=ਫੌਜ,ਪ੍ਰਾਣਾਂ ਨੂੰ ਇਸਥਿੱਤ ਕਰੇ ।ਮ.ਪ॥ ਜੋ ਪਾਥਰ ਕਉ:- ਕਬੀਰ ਜੀ ਦੇ ਨਾਮਹੇਠਾਂ ਪੰਜਵੇਂ ਸਤਿਗੁਰੂ ਬੁਤਪੂਜਾ ਦੇ ਪ੍ਰਥਾਏ ਉਪਦੇਸ਼ਕਰਦੇਹਨ:- **ਪਾਂਈ**=ਪੈਰੀਂ॥

**ਘਾਲ** = ਮਿਹਨਤ, ਸੇਵਾ ॥ **ਅੰਤਰਿ** = ਅੰਦਰ ॥ **ਅੰਧ** = ਅੰਨ੍ਹਾ, ਅਗਿਆਨੀ॥ **ਫੋਕਟ** = ਬੇਅਰਥ ॥ **ਮਿਰਤਕ** = ਮੁਰਦੇ ਨੂੰ ॥ **ਸਾਕਤ** = ਹੇ ਮਨਮੁਖ ॥ ਜਲ ਮਹਿ ਮੀਨ:- **ਮੀਨ** = ਮੱਛੀ ॥ **ਬੇਧੇ** = ਵਿੰਨ੍ਹੇ ਹੋਏ ਹਨ ॥ **ਦੀਪਕ ਛੇਦੇ** = ਦੀਵੇ ਉਤੇ ਨਾਸ ਹੁੰਦੇ ਹਨ ॥ **ਕੁੰਚਰ** = ਹਾਥੀ ਨੂੰ ॥ **ਭੁਇਅੰਗਮ** = ਸੱਪ (ਬੀਨ ਤੇ ਮਸਤ ਹੋਕੇ ਫੜਿਆ ਜਾਂਦਾ ਹੈ) ॥ **ਭ੍ਰਿੰਗ** = ਭੌਰਾ (ਸੁਗੰਧੀ ਕਰਕੇ ਫੁਲ ਵਿਚ ਫਸ ਜਾਂਦਾ ਹੈ) ॥ **ਖਾਪੇ** = ਖਪ ਜਾਂਦੇ ਹਨ ॥ **ਡਹਕਾਈ** = ਭਰਮ ਵਿਚ ਪਏ ਹੋਏ ਹਨ ॥ **ਸਾਕਰ** = ਮਿੱਠਾ ਰੂਪ ਮਾਇਆ ਮਖੀ ਨੂੰ ॥ **ਅਧਿਕ** = ਬਹੁਤ ॥ **ਸੰਤਾਪੈ** = ਦੁਖ ਦੇਂਦੀ ਹੈ ॥ **ਤੁਰੇ** = ਘੋੜੇ ॥ **ਉਸਟ** = ਊਠ ॥ **ਭੇਲਾ** = ਮਿਲੇ ਹੋਏ ਹਨ ॥ **ਬੰਦਾ** = ਦਾਸ ਹਨ ॥ **ਦੂਤਾ** = ਕਾਮ, ਕਰੋਧ ਆਦਿਕ ਦੁਸ਼ਟ ॥ **ਸੁਆਨ** = ਕੁੱਤਾ ॥ **ਸਿਆਲ** = ਗਿੱਦੜ ॥ **ਬੰਤਰ** = ਬਾਂਦਰ ॥ **ਸਿੰਘਾਤਾ** = ਸ਼ੇਰ ॥ **ਮਾਂਜਾਰ** = ਬਿੱਲਾ ॥ **ਗਾਡਰ** = ਭੇਡ ॥ **ਲੂਬਰਾ** = ਲੂੰਬੜ ॥ **ਇੰਦ੍ਰਾ** = ਲਛਮੀ ॥ **ਧਰਤੇਵ** = ਏਸੇ ਤਰ੍ਹਾਂ ਧਰਤੀ ਵੀ ਮਾਇਆ ਵਿਚ ਹੈ ॥ **ਉਦਰ** = ਪੇਟ ਹੈ ॥ **ਸਾਧੂ** = ਸੰਤਾਂ ਦਾ ਉਪਦੇਸ ॥ ਜਬ ਲਗੁ ਮੇਰੀ:-

## ੧੧੬੧

**ਕੀ ਨ** = ਕਿਉਂ ਨਹੀਂ ? ॥ **ਸਿੰਘੁ** = ਹੰਕਾਰ ਰੂਪੀ ਸ਼ੇਰ ॥ **ਬਨੁ ਫੂਲੈ ਹੀ ਨਾਹਿ** = ਜੰਗਲ ਰੂਪੀ ਅੰਤਹ ਕਰਨ ਮਿਰਗਾਂ ਰੂਪੀ ਸ਼ੁਭ ਗੁਣਾਂ ਕਰਕੇ ਪ੍ਰਫੁੱਲਤ ਨਹੀਂ ਹੁੰਦਾ ॥ **ਅਜੈਹਤਾ** ਲੱਖਣਾ ਕਰਕੇ ਹਰਨ ਉਤੋਂ ਲਿਆਵਾਂਗੇ ਕਿਉਂਕਿ ਜੰਗਲ ਵਿਚ ਹਰਨਾਂ ਅਤੇ ਸ਼ੇਰ ਦਾ ਸਬੰਧ ਹੁੰਦਾ ਹੈ ॥ ਜਦ ਵੀਚਾਰ ਨਿਮ੍ਰਤਾ ਨਾਲ ਹੰਕਾਰ ਨੂੰ ਦੂਰ ਕੀਤਾ ਤਾਂ ਅੰਤਹ ਕਰਨ ਵਿਚ ਸ਼ੁਭ ਗੁਣਾ ਦਾ ਨਿਵਾਸ ਹੋ ਗਿਆ ॥ **ਸਿਆਰੁ** = ੧. ਨਿਮਰਤਾ ਰੂਪੀ ਗਿੱਦੜ ਤਥਾ ਸਲਭ੍ਹਾ ॥ ਸਲਭ੍ਹਾ ਇਕ ਨਿੱਕਾ ਜਿਹਾ ਜਾਨਵਰ ਹੁੰਦਾ ਹੈ ਜੋ ਸ਼ੇਰ ਦੇ ਉਬਾਸੀ ਲੈਣ ਲੱਗਿਆਂ ਉਸਦੇ ਸੰਘ ਚੋਂ ਮਾਸ ਕੱਢ ਲੈਂਦਾ ਹੈ, ਜਿਸ ਨਾਲ ਸ਼ੇਰ ਮਰ ਜਾਂਦਾ ਹੈ। **ਬਨਰਾਇ** = ਬਨਾਸਪਤੀ ਦੇ ਰਹਿਣ ਵਾਲੀ ਮ੍ਰਿਗਾਵਲੀ। (ਬਨ ਪਦ ਦੀ ਲੱਖਣਾ ਮ੍ਰਿਗਾਵਲੀ ਨਾਲ ਹੈ) ॥ **ਹਾਰੋ ਤਿਰੈ** = ਨਿਮਰਤਾ ਕਰਕੇ ਜੋ ਆਪਣੇ ਆਪ ਨੂੰ ਹਾਰਿਆ ਮੰਨਦਾ ਹੈ ਉਹ ਏਸ ਸੰਸਾਰ ਸਮੁੰਦਰ ਤੋਂ ਤਰ ਜਾਂਦਾ ਹੈ ਜੇਹੜਾ ਹੰਕਾਰ ਕਰਕੇ ਆਪਣੇ ਆਪ ਨੂੰ ਜਿਤਿਆ ਸਮਝਦਾ ਹੈ ਉਹ ਵਿਚੇ ਹੀ ਡੁਬ ਜਾਂਦਾ ਹੈ ॥ ਸਤਰਿ ਸੈਇ:- **ਸਤਰਿ ਸੈਇ** = ਸਤ ਹਜਾਰ ॥ **ਸਲਾਰ** = ਸਰਦਾਰ, ਫਰਿਸਤੇ ॥ **ਪੈਕਾਬਰ** = ਪੈਕੰਬਰ,

ਹਜਰਤ ਆਦਮ ਤੋਂ ਮੁਹੰਮਦ ਸਾਹਿਬ ਤਕ ॥ **ਸੇਖ**=੧ ਤਿਆਗੀ ॥ ੨. ਮਹਾਤਮਾ॥ **ਕੋਟਿ**=ਕ੍ਰੋੜ ॥ **ਛਪਨ**=ਛਿਪੰਜਾ ॥ **ਖੇਲ ਖਾਸੀ**=ਖਾਸ ਹਮਜੋਲੀਏ ਖੇਡਣ ਵਾਲੇ ਤਥਾ ੫੬ ਕ੍ਰੋੜ ਜਾਦਵ ਹਨ ॥ **ਮੋ**=ਮੇਰੀ॥ **ਗੁਜਰਾਵੈ**=ਉਸ ਤਕ ਪਹੁੰਚਾਵੇ॥ **ਮਜਲਸਿ**=ਸਭਾ ॥ **ਦੂਰਿ**=ਦੂਰ ਤਕ ਲਗ ਰਹੀ ਹੈ ॥ **ਮਹਲੁ**=ਸਰੂਪ ਨੂੰ, ਦਰਬਾਰ ਨੂੰ ॥ **ਕੋ**=ਕੋਈ॥ **ਖੇਲ ਖਾਨਾ**=ਘਰ ਦੇ ਸੇਵਕ ਅਥਵਾ ਭੋਜਨ ਖਾਣ ਵਾਲੇ॥ **ਚਉਰਾਸੀ ਲਖ**=੮੪ ਲਖ ਜੂਨਾਂ ॥ **ਬਾਬਾ ਆਦਮ**=ਬਾਈਬਲ ਅਤੇ ਕੁਰਾਨ ਅਨੁਸਾਰ ਸਭ ਤੋਂ ਪਹਿਲਾ ਮਨੁਖ॥ **ਨਦਰਿ ਦਿਖਾਈ**=ਗਿਆਨ ਦ੍ਰਿਸਟੀ ਕੀਤੀ॥ **ਭਿਸਤਿ**=ਸ੍ਵਰਗ ॥ **ਘਨੇਰੀ**=ਬਹੁਤ ਸਮੇਂ ਤਕ ॥ **ਪਾਈ**=ਭੋਗੀ ॥ **ਖਲਹਲੁ**=ਸੰਸਿਆਂ ਦੀ ਖਿਲਬਿਲੀ (ਘਬਰਾਹਟ) ਹੈ ਜਿਸ ਦੇ॥ **ਜਰਦ**=ਪੀਲੀ ਹੈ॥ **ਰੂਬਾਨੀ**=ਰੂ+ਬਾਨੀ=ਮੂੰਹ ਦੀ ਰੰਗਤ ॥ **ਕਤੇਬ**=ਧਾਰਮਕ ਪੁਸਤਕਾਂ ॥ **ਸੈਤਾਨੀ** =ਮੰਦ ਕਰਮ ॥ **ਰੋਸੁ**=ਗੁੱਸਾ ॥ **ਲੋਈ**=ਪਰਕਾਸ਼ ਰੂਪੀ ਅਕਾਲ ਪੁਰਖ ਨਾਲ॥ **ਦੇਉ ਜਬਾਬੁ**=ਜੋ ਅਗੋਂ ਬੋਲਾ ਤਾ॥ **ਬਜਗਾਰੀ**=(ਬਜ) ਗੁਨਾਹੀ, ਤਕਸੀਰ ਵਾਲੇ ॥ **ਪਨਹ**=ਸ਼ਰਣ ਵਿਚ॥ **ਸਮਾਨਾਂ**=ਸਮਾ ਰਿਹਾ ਹੈ॥ **ਰਹਮਾਨਾ**= ਹੇ ਦਇਆ ਕਰਨ ਵਾਲੇ॥ ੧੬ ॥ **ਊਹਾਂ**=ਬੈਕੁੰਠ ਵਿਚ॥ **ਮਰਮੁ**=ਭੇਦ ॥ **ਬਾਤਨ** =ਗਲਾ ਨਾਲ ਹੀ ਬੈਕੁੰਠ ਦਸ ਰਹੇ ਹਨ ॥ **ਕੋਟੁ**=ਕਿਲ੍ਹੇ ॥ **ਪਰਲਪ**=ਲਿੰਬਿਆ ਹੋਇਆ (ਵੀ ਨਹੀਂ ਹੈ)॥ **ਗਾਰਾ**=ਮਿੱਟੀ (ਗਾਰੇ) ਨਾਲ (ਉਹ ਬੈਕੁੰਠ)॥ **ਆਹਿ**= ਹੈ ॥ ਕਿਉ ਲੀਜੈ ਗਢੁ.- **ਗਢੁ**=ਸਰੀਰ ਰੂਪੀ ਕਿਲ੍ਹਾ॥ **ਬੰਕਾ**=ਸੁੰਦਰ ॥ **ਲੀਜੈ**= ਜਿਤੀਏ,ਪ੍ਰਾਪਤ ਕਰੀਏ॥ **ਦੋਵਰ ਕੋਟ**=ਰਾਗ ਦਵੈਖ ਰੂਪੀ ਦੂਹਰੀ ਦੀਵਾਰ ਦਾ ਕਿਲ੍ਹਾ ਹੈ॥ **ਤੇਵਰ**=ਤਿੰਨ ਗੁਣਾਂ ਰੂਪੀ ਤੀਹਰੀ ਖਾਈ ਹੈ॥ ੨. ਸੁਤ, ਵਿਤ, ਲੋਕ ਦੀ ਈਖਣਾ ਹੈ॥ ਸੈਨਾ ਦੀ ਗਿਣਤੀ:- **ਪਾਂਚ**=ਪੰਜ ਕਾਮ ਆਦਿਕ॥ **ਪਚੀਸ**=ਪੰਝੀ ਪ੍ਰਕ੍ਰਿਤੀਆ॥ **ਮਦ**= ਹੰਕਾਰ ਦਾ ਨਸਾ ॥ **ਮਤਸਰ**=ਈਰਖਾ । **ਆਡੀ**=ਢੌਣੀ, ਆੜ, ਆਸਰਾ ਮੋਰਚਾ ਹੈ ॥ **ਪਰਬਲ ਮਾਇਆ**=ਜੋਰ ਵਾਲੀ ਮਾਇਆ ਦਾ॥ **ਜਨ**=ਦਾਸ॥ **ਕੋ**=ਦਾ ॥ **ਪਹੁਚੈ**=ਚਲਦਾ ॥ **ਕਹਾ**=ਕੀ ॥ **ਕਿਵਾਰੀ**=ਕਿਵਾੜੀ, ਤਖਤੇ ਹਨ ॥ **ਦਰਵਾਨੀ**=ਦਰਬਾਨ (ਪਹਿਰੇਦਾਰ) ਹਨ ॥ **ਪ੍ਰਧਾਨੁ**=ਵਜ਼ੀਰ ਅਥਵਾ

ਮੁਖੀਆ ਹੈ॥ **ਦੈਂਦਰ**=ਜੁੱਧ ਕਰਨ ਵਾਲਾ ਲੜਾਕਾ ਹੈ॥ **ਮਹਾ ਬਡ**=ਬਹੁਤਾ ਵੱਡਾ॥ **ਮਾਵਾਸੀ**=ਆਕੀ॥ **ਸ੍ਵਾਦ ਸਨਾਹ**=ਰਸਾਂ (ਸਵਾਦਾਂ) ਦੀ ਸੰਜੋਏ ਹੈ॥ **ਟੋਪੁ ਮਮਤਾ**=ਅਪਣੱਤ (ਮਮਤਾ)ਰੂਪੀ ਲੋਹੇ ਦੀ ਸਿਰ ਤੇ ਟੋਪੀ ਹੈ॥ **ਕੁਬੁਧਿ ਕਮਾਨ**=ਖੋਟੀ ਬੁਧੀ ਦੀ ਕਮਾਨ ਹੈ॥ **ਤਿਸਨਾ ਤੀਰ ਰਹੇ ਘਟਿ ਭੀਤਰ**=ਦਿਲ ਰੂਪ ਭੱਥੇ ਵਿਚ ਤ੍ਰਿਸਨਾ ਰੂਪੀ ਤੀਰ ਭਰੇ ਹੋਏ ਹਨ॥ **ਗੜੁ**= ਕਿਲ੍ਹਾ ਸਰੀਰ ਰੂਪੀ ਜਿੱਤਿਆ ਨਹੀ ਜਾਂਦਾ॥ **ਸੁਰਤਿ**=ਬਿਰਤੀ॥ **ਬ੍ਰਹਮ ਅਗਨਿ**=ਬ੍ਰਹਮ ਦ੍ਰਿਸ਼ਟੀ ਦੀ ਅੱਗਨੀ॥ **ਪਰਜਾਲੀ**=ਚੰਗੀ ਤਰ੍ਹਾਂ ਜਗਾਈ (ਪ੍ਰਕਾਸ ਕੀਤੀ) ਹੈ॥ **ਸਿਝਾਇਆ**=ਜਿੱਤ ਲਿਆ, ਅਰਥਾਤ ਦੇਹ ਦੀ ਹੰਗਤਾ ਜਾਂਦੀ ਰਹੀ ਹੈ॥ **ਦੁਇ**=ਦੋਵੇਂ (ਪਾਪ ਅਤੇ ਪੁੰਨ ਦੇ)॥

## ੧੧੬੨

**ਗੜ੍ਹ ਕੋ ਰਾਜਾ**=ਮੋਹ ਵਸਿਸ਼ਟ ਮਨ ਕਾਬੂ ਕਰ ਲਿਆ॥ **ਭਗਵਤ**=ਪ੍ਰਮਾਤਮਾਂ ਦੇ ਭਗਤਾਂ ਦੀ॥ **ਭੀਰਿ**=ਭੀੜ, (ਸੰਗਤ) ਨਾਲ॥ **ਸਕਤਿ ਸਿਮਰਨ**=ਸਿਮਰਨ ਦੀ ਸਕਤੀ ਕਰਕੇ॥ **ਅਬਿਨਾਸੀ**=ਅਟੱਲ॥ ਗੰਗ ਗੁਸਾਇਨਿ:- ਇਕ ਵੇਰ ਸਿਕੰਦਰ ਲੋਦੀ ਬਾਦਸਾਹ ਨੇ ਈਰਖਾ ਵਾਦੀ ਲੋਕਾਂ ਦੇ ਆਖੇ ਲਗ ਕੇ ਕਬੀਰ ਜੀ ਨੂੰ ਮੁਸਕਾਂ ਬੰਨ੍ਹਕੇ ਗੰਗਾ ਵਿਚ ਰੋੜ੍ਹ ਦਿਤਾ, ਪਰੰਤੂ ਕਬੀਰ ਜੀ ਨੂੰ ਕੋਈ ਖੇਦ ਨ ਪੁਜਾ। ਆਪਣਾ ਇਹ ਪਰਸੰਗ ਲੋਕਾ ਦਾ ਭਰੋਸਾ ਵਾਹਿਗੁਰੂ ਉੱਪਰ ਪਕਾ ਕਰੌਣ ਵਾਸਤੇ ਦਸਦੇ ਹਨ:- **ਗੰਗ ਗੁਸਾਇਨਿ**=ਗੁਸਾਈਂ ਵਿਸਨੂੰ ਦੇ ਚਰਨਾਂ ਦਾ ਜਲ ਅਤੇ ਸਿਵ ਜੀ ਦੀਆਂ ਜਟਾਂ ਵਿਚੋਂ ਨਿਕਲਣ ਕਰਕੇ ਗੁਸਾਇਣ ਗੰਗਾ॥ **ਗਹਿਰ ਗੰਭੀਰ**=ਜੋ ਡੂੰਘੀ ਅਤੇ ਅਡੋਲ ਚਲ ਰਹੀ ਹੈ॥ **ਖਰੇ**=ਲੈ ਗਏ ਕਬੀਰ ਜੀ ਨੂੰ॥ **ਮ੍ਰਿਗ ਛਾਲਾ**=ਹਰਨ ਦੀ ਖਲ (ਜਿਹੜੀ ਗੰਗਾ ਨਦੀ ਵਿਚੋਂ ਕਬੀਰ ਜੀ ਨੂੰ ਬੇੜੀ ਵਜੋਂ ਪ੍ਰਾਪਤ ਹੋ ਗਈ ਸੀ)॥ ਅਗਮ ਦ੍ਰੁਗਮ:- **ਅਗਮ**=ਮਨ ਬਾਣੀ ਦੀ ਪਹੁੰਚ ਤੋਂ ਪਰੇ ਪਰਮਾਤਮਾਂ ਨੇ॥ **ਦ੍ਰੁਗਮ**=ਬਹੁਤ ਕਠਨ ਰਸਤੇ ਵਾਲਾ॥ **ਗੜਿ**=ਸਰੀਰ ਰੂਪ ਕਿਲ੍ਹਾ॥ **ਬਾਸ**=ਵੱਸਣ(ਰਹਿਣ)ਵਾਸਤੇ॥ **ਪਉੜੇ**=ਅਸਥਾਨ ਤੇ ਬਿਰਾਜਮਾਨ ਹਨ। **ਜਰਾ**=ਬੁਢੇਪਾ॥ **ਅਬਰਨ ਬਰਨ ਸਿਉ**=ਜਿਸ ਦੀ ਵਰਨਾਂ ਤੋਂ ਰਹਿਤ ਪ੍ਰਮਾਤਮਾਂ ਨਾਲ ਮਨ ਕਰ ਕੇ ਪ੍ਰੀਤੀ ਹੈ॥ **ਅਨਹਦ**=ਇਕ ਰਸ॥ **ਝੁਨਕਾਰ**=ਛਨਕਾਰ॥ **ਮੰਡਲ**=ਨੌ ਖੰਡ ਭਾਰਤ ਭੂਮੀ ਆਦਿਕ॥ **ਮੰਡਲ**=ਦੇਸ ਅਥਵਾ ਸਮੂੰਹ॥ **ਮੰਡਾ**=ਰਚੇ ਹਨ॥ **ਤ੍ਰਿਅ ਅਸਥਾਨ**=

ਤਿੰਨਾਂ ਲੋਕਾ ਵਿਚ ॥ **ਤੀਨ**=ਤਿੰਨ ਦੇਵਤੇ (ਬ੍ਰਹਮਾਂ, ਵਿਸ਼ਨੂ, ਸ਼ਿਵ) ॥ **ਤ੍ਰਿਅ ਖੰਡਾ**= ਤਿੰਨ ਹਿਸੇ(ਰਜੋ ਗੁਣੀ,ਤਮੋ ਤੇ ਸਤੋਗੁਣੀ)ਜੀਵਾਂ ਦੇ ਬਣਾਏ॥**ਅਗਮ ਅਗੋਚਰ**=ਪ੍ਰਮਾਤਮਾ ॥ **ਅਭ ਅੰਤ**=ਹਿਰਦੇ ਵਿਚ ॥ **ਧਰਨੀ ਧਰ**=ਧਰਤੀ ਨੂੰ ਧਾਰਨ ਕਰਨ (ਚੁੱਕਣ) ਵਾਲੇ ਦੇ ॥ **ਮੰਤ**=ਮੰਤਰ ਦਾ ॥ **ਕਦਲੀ**=ਕੇਲਿਆ ਦੇ ॥ **ਪੁਹਪ**=ਫੁਲ ਵਰਗਾ (ਰੰਗ ਹੈ)॥ **ਧੂਪ ਪ੍ਰਗਾਸ**=ਸੂਰਜ ਵਾਗੂੰ ਸਾਰੇ ਪਰਕਾਸ਼ ਹੈ ॥ **ਰਜ ਪੰਕਜ**=ਚਰਨ ਕੰਵਲਾਂ ਦੀ ਧੂੜੀ ਵਿਚ ਜਿਸ ਨੇ ॥ **ਦੁਆਦਸ**=ਬਾਰਾ ॥ **ਦਲ**=ਪਤੀਆਂ (ਪੰਖੜੀਆ) ਵਾਲੇ ॥ **ਅਭ ਅੰਤਰਿ ਮੰਤ**=ਹਿਰਦੇ ਕਮਲ ਵਿਚ ਜਿਸਨੇ ਮੰਤਰ (ਜਾਪ) ਜਪਿਆ ਹੈ ॥ **ਪਉੜੇ**=ਅਸਥਾਨ ਤੇ ॥ **ਅਰਧ**=ਹੇਠਾਂ, ਮਾਤ ਲੋਕ ॥ **ਉਰਧ**=ਉਪਰ, ਆਕਾਸ਼ ॥ **ਮੁਖਿ ਲਾਗੋ ਕਾਸ**=(ਮੁਖਿ) ਸ੍ਰੋਮਣੀ (ਕਾਸ) ਪ੍ਰਮਾਤਮਾ (ਲਾਗੋ) ਲਗ ਰਿਹਾ ਅਰਥਾਤ ਵਿਆਪਕ ਹੈ ॥ **ਸੁੰਨ ਮੰਡਲ**=ਅਫੁਰ ਅਵਸਥਾ ਵਾਲੇ ਦਸਮ ਦੁਆਰ ਵਿਚ ਵੀ ਓਸੇ ਦਾ ਪ੍ਰਕਾਸ਼ ਹੈ ॥ **ਬ੍ਰਹਮੰਡਿ**=ਸ੍ਰਿਸਟੀ ਵਿਚ ॥ **ਪਿੰਡਿ**=ਸਰੀਰ ਵਿਚ ॥ **ਮਾਨ ਸਰੋਵਰਿ**=ਆਤਮਾ ਰੂਪ ਸਰੋਵਰ ਵਿਚ ॥ **ਸੋਹੰਸੋ**=ਉਹ ਮੈਂ, ਮੈਂ ਉਹ ॥ (ਅਰਥਾਤ ਭਿੰਨ ਭੇਦ ਨਹੀਂ ਹੈ) ॥ **ਲਿਪਤ**=ਦੋਸ਼ ॥ **ਅਬਰਨ ਬਰਨ**=ਨੀਚ ਊਚ॥ **ਘਾਮ**=ਧੁੱਪ (ਦੁਖ) ॥ **ਛਾਮ**=ਛਾ (ਸੁਖ) ॥ **ਸਾਮ**=ਸਰਣ (ਤੋਂ ਬਿਨਾਂ) ॥ **ਟਾਰੀ**=ਹਟਾਈ (ਬ੍ਰਹਮਾਕਾਰ ਬ੍ਰਿਤੀ) ॥ **ਮਧੇ**=ਵਿਚ ॥ **ਜੋਤਿ ਮੰਤ੍ਰਿ ਮਨਿ**= ਪ੍ਰਮਾਤਮਾ ਦੇ ਮੰਤਰ ਨੂੰ ਮਨ ਵਿਚ ॥ ਕੋਟਿ ਸੂਰ:- **ਕੋਟਿ**=ਕ੍ਰੋੜਾ ॥ **ਸੂਰ**= ਸੂਰਜਾ ਦਾ ॥ **ਕਬਿਲਾਸ**=ਕੈਲਾਸ਼ ਪਰਬਤ ॥ **ਦੁਰਗਾ**=ਦੇਵੀ, ਲੱਛਮੀ ॥ **ਮਰਦਨੁ**=ਮਾਲਸ ਕਰ (ਚਰਨ ਝੱਸ) ਰਹੀਆ ਹਨ ॥ **ਜਾਚਉ**=ਮੰਗਦਾ ਹਾ ॥ **ਆਨ**=ਹੋਰ ਦੂਸਰੇ ॥

## ੧੧੬੩

**ਚਰਾਕ**=ਦੀਪਮਾਲਾ, ਚਾਨਣਾ ॥ **ਸੁਰ**=ਦੇਵਤੇ ॥ **ਉਜੇਵਹਿ ਪਾਕ**=(ਉਜੇਵਹਿ) ਛੱਕਦੇ ਹਨ (ਪਾਕ) ਰਸੋਈ ॥ **ਨਵ ਗ੍ਰਹ**=ਨੌ ਤਰ੍ਹਾਂ ਦੇ ਕਸ਼ਟ (ਉਪੱਦ੍ਰਵ) ॥ **ਠਾਢੇ**=ਖੜੇ ਹਨ ॥ **ਕੋਟਿ**=ਕਰੋੜਾ ॥ **ਪ੍ਰਤਿਹਾਰ**=ਡੇਉੜੀ ਬਰਦਾਰ; ਦਾਸ ਹਨ ॥ **ਚਉਬਾਰੇ**=ਚਾਰ ਚੁਫੇਰੇ ਹੀ ॥

**ਬਾਸਕ**=ਸ਼ੇਸ ਨਾਗ ॥ **ਬਿਸਥਰਹਿ**=ਵਿਛ ਰਹੇ ਹਨ ॥ **ਪਾਨੀਹਾਰ**= ਪਾਨੀ ਭਰਨ ਵਾਲੇ ਹਨ ।ਂ **ਅਠਾਰਹ ਭਾਰ**=ਸਭ ਬਨਾਸਪਤੀ॥ **ਰੋਮਾਵਲਿ**= ਵਾਲ ਹਨ ॥ **ਕੁਮੇਰ**=ਦੇਵਤਿਆਂ ਦੇ ਖਜ਼ਾਨਚੀ ॥ **ਹਿਰਹਿ**=ਵੇਖਦੇ ਰਹਿੰਦੇ ਹਨ (ਚਿਤਰ ਗੁਪਤ)॥ **ਛਪਨ**=ਛਪੰਜਾ ॥ **ਖਿਅਤ**=ਪ੍ਰਗਟ ਹੈ (ਜਸ) ॥ **ਲਟ**= ਜਟਾਵਾਂ, ਲਿਟਾਂ ॥ **ਛੂਟੀ**=ਖੁਲ੍ਹੀਆਂ ਛੱਡ ਕਰ ਕੇ ॥ **ਬਿਕਰਾਲ**=ਭਿਆਨਕ ਰੂਪ ਹੋ ਕੇ (ਕੁਲੱਛਮੀ)॥ **ਕਲਾ**=ਸਕਤੀਆਂ ਦੁਆਰਾ ॥ **ਜਗ**=ਯੱਗ ਹੋ ਰਹੇ ਹਨ ॥ **ਗੰਧ੍ਰਬ**= ਦੇਵਤਿਆਂ ਦੇ ਗਵੱਈਏ॥ **ਬਾਵਨ**=ਬਵੰਜਾ ॥ **ਰੋਮਾਵਲੀ**=ਸੈਨਾ ਸੀ ਬਾਂਦਰਾਂ ਦੀ ॥ **ਜਹ ਤੇ**=ਜਿਸ ਤੋਂ ॥ **ਸਹਸ**=ਹਜ਼ਾਰਾਂ ॥ **ਮਥਿਆ**=ਤੋੜਿਆ ॥ **ਕੰਦ੍ਰਪ**= ਕਾਮ ਦੇਵ॥ **ਲਵੈ ਨ ਧਰਹਿ**=ਬਰਾਬਰੀ ਨਹੀਂ ਕਰ ਸਕਦੇ॥ **ਅੰਤਰ ਅੰਤਰਿ**= ਹਿਰਦੇ ਅੰਦਰ ਵੀ॥ **ਮਨਸਾ**=ਵਾਸ਼ਨਾਂ ॥ **ਹਰਹਿ**=ਦੂਰ ਕਰ ਦੇਂਦੇ ਹਨ ॥ **ਅਭੈ ਪਦੁ**=ਨਿਰਭੈ ਅਵਸਥਾ, ਮੁਕਤੀ॥ ਨਾਮ ਦੇਵ ਜੀ ॥ ਰੇ ਜਿਹਬਾ:- **ਸਤ ਖੰਡ**= ਸੌ ਟੁਕੜਾ॥ **ਜਾਮਿ**=ਜੇ ਕਰ ॥ **ਸੁਰੰਗ**=ਸੁਭ ਰੰਗ (ਪ੍ਰੇਮ) ਕਰ ਕੇ ॥ **ਰੰਗੀਲੇ**= ਰੰਗਲੈ; ਅਨੰਦ ਵਾਲੀ ਕਰ ਲੈ॥ **ਨਿਰਬਾਣ ਪਦੁ**=ਦੁਖ ਰਹਿਤ ਅਵੱਸਥਾ॥ **ਅਨ**= ਹੋਰਨਾਂ ਦੀ॥ **ਪ੍ਰਣਵੈ**=ਬੇਨਤੀ ਕਰਦਾ ਹੈ॥ **ਕਰਣਾ**=ਕਰਨਾ (ਕੰਮ) ਹੈ ਜੀਭ ਲਈ॥ ਪਰਧਨ ਪਰਦਾ:- **ਪਰ**=ਪਰਾਈ॥ **ਦਾਰਾ**=ਇਸਤ੍ਰੀ॥ **ਪਰਹਰੀ**=ਤਿਆਗੇ ਹਨ॥ **ਭਜੰਤੇ**=ਜਪਦੇ॥ **ਅੰਤਰਾ**=ਭੇਦ, ਦ੍ਵੈਤ ਭਾਵ॥ **ਪਸੁ**=ਪਸ਼ੂ । **ਨਰਾ**=ਜੀਵ ਹਨ॥ **ਪ੍ਰਣਵਤਿ**=ਕਹਿੰਦਾ ਹੈ॥ **ਨਾਕਹਿ**=ਨਕ (ਗੁਰ ਉਪਦੇਸ) ਤੋਂ ॥**ਬਤੀ ਸਲਖਣਾ** =੩੨ ਸ਼ੁਭ ਗੁਣਾਂ ਵਾਲਾ॥ ਦੂਧ ਕਟੋਰੈ:- **ਕਪਲ**=ਕਪਲਾ, ਭੂਰੇ ਜਾਂ ਚਿਟੇ ਰੰਗ ਦੀ, ਜਿਸਦੇ ਥਨ ਕਾਲੇ ਹੋਣ॥ **ਦੁਹਿਆਨੀ**=ਚੋ ਕੇ ਲਿਆਂਦੀ॥ **ਘਰ ਕੋ ਬਾਪੁ**=ਘਰ ਦਾ ਮਾਲਕ ਤਥਾ ਘਰ ਦੀ ਮਾਲਕਾ(ਮਾਂ)ਦਾ ਪਿਤਾ (ਨਾਮਦੇਵ ਦਾ ਨਾਨਾ)॥ **ਰਿਸਾਇ**=ਗੁਸੇ ਹੋਵੇਗਾ॥ **ਸੋਇਨ**=ਸੋਨੇ ਦੀ॥

## ੧੧੬੪

ਮੈਂ ਬਉਰੀ:- **ਬਉਰੀ**=ਕਮਲੀ ਹਾਂ ॥ **ਭਤਾਰੁ**=ਪਤੀ ਹੈ॥ **ਰਚਿ**= ਸੰਵਾਰ ੨ ਕੇ॥ **ਭਲੇ**=ਚੰਗਾ ਹੈ॥ **ਜੋਗੁ**=ਜੋਗਾ ਹੈ॥ **ਬਾਦੁ**=ਬੇਅਰਥ ਤਥਾ ਮੰਡਨ॥

**ਬਿਬਾਦੁ** = ਝਗੜਾ ਤਥਾ ਖੰਡਨ॥ **ਰਸਾਇਨੁ** = ਰਸਾਂ ਦੇ ਘਰ ਅੰਮ੍ਰਿਤ ਨੂੰ॥ **ਨੀਸਾਨੁ** = ਧੌਂਸਾ ॥ **ਸ੍ਰੀ ਰੰਗ** = ਅਕਾਲ ਪੁਰਖ ॥ **ਭੇਟਲ** = ਮੇਲਣ ਵਾਲਾ ਹੈ ॥ **ਸੋਈ** = ਉਹ ਨਿੰਦਕ ॥ ਕਬਹੂ ਖੀਰਿ:- **ਕੂਰਨੁ** = ਸੂੜੀ ਵਿਚੋਂ ॥ **ਚਨੇ** = ਛੋਲੇ ॥ **ਬਿਨਾਵੈ** = ਚੁਗਵਾਉਂਦਾ ਹੈ ॥ **ਤੁਰੇ** = ਤੁਰਕਾਨ ਦੇਸ ਦੇ ॥ **ਤੁਰੰਗ** = ਤੇਜ਼ ਘੋੜੇ ॥ **ਪਾਏ** = ਪੈਰੀਂ ॥ **ਪਨਹੀਓ** = ਜੁੱਤੀ ॥ **ਖਾਟੁ** = ਮੰਜੀ, ਪਲੰਘ ॥ **ਸੁਪੇਦੀ** = ਚਿਟਾ ਵਿਛਿਆ ਹੋਇਆ॥ **ਸੁਵਾਵੈ** = ਸਵਾਉਂਦਾ ਹੈ ॥ **ਪੈਆਰੁ** = ਪਰਾਲੀ ॥ **ਨ ਪਾਵੈ** = ਨਹੀਂ ਮਿਲਦੀ ॥ **ਨਿਸਤਾਰੈ** = ਪਾਰ ਉਤਾਰਦਾ ਹੈ ॥ **ਭਨਤਿ** = ਕਹਿੰਦਾ ਹੈ ॥ ਹਸਤ ਖੇਲਤ:- **ਹਸਤ ਖੇਲਤ** = ਹੱਸਦਾ ਖੇਡਦਾ ॥ **ਦੇਹੁਰੇ** = ਮੰਦਰ ਵਿਚ । ਇਹ ਸ਼ਿਵ ਮੰਦਰ ਇਕ ਪਿੰਡ ਵਿਚ ਹਜ਼ੂਰ ਸਾਹਿਬ ਤੋਂ ਵੀਹ ਕੋਹ ਦੀ ਵਿਥ ਤੇ ਹੈ ॥ **ਜਾਦਿਮ ਰਾਇਆ** = ਹੇ ਯਾਦਵ ਕੁਲ ਦੇ ਸਰਦਾਰ ਸ੍ਰੀ ਕ੍ਰਿਸ਼ਨ ਜੀ ॥ **ਹੀਨੜੀ** = ਛੋਟੀ, ਨੀਵੀਂ ॥ **ਕਮਲੀ** = ਲੋਈ, ਭੂਰੀ ॥ **ਪਲਟਾਇ** = ਮੁੜ ॥ ਜੈਸੀ ਮੁੜ ਕੁ:- **ਤ੍ਰਿਖਾਵੰਤ** = ਤਿਹਾਏ ਨੂੰ ॥ **ਪਰਾਇਣ** = ਪਰੀਤੀ (ਲਗਨ) ਹੈ ॥ **ਬੈਰਾਗੀ** = ਵੈਰਾਗਵਾਨ । **ਪਰਪੁਰਖਾ** = ਪਰਾਏ ਪੁਰਸ਼ ਨਾਲ ॥ **ਰਤ** = ਪ੍ਰੀਤੀ ਹੁੰਦੀ ਹੈ ॥ **ਨਾਰੀ** = ਇਸਤਰੀ ਦੀ ॥ **ਹਿਤਕਾਰੀ** = ਪ੍ਰੇਮੀ ਹੈ ॥ **ਕਾਮਨੀ** = ਇਸਤਰੀ ॥ **ਪਰਸਾਦੀ** = ਕ੍ਰਿਪਾ ਨਾਲ ॥ **ਬਾਰਿਕ** = ਬੱਚੇ ਤੇ ॥ **ਪ੍ਰਣਵੈ** = ਕਹਿੰਦਾ ਹੈ ॥

## ੧੧੬੫

ਘਰ ਕੀ ਨਾਰਿ:- **ਘਾਲੈ** = ਕਰਦਾ ਹੈ ॥ **ਧੰਧਾ** = ਦੁਨਿਆਵੀ ਪ੍ਰੇਮ॥ **ਸੂਆ** = ਤੋਤਾ ॥ **ਬਿਗਸਾਨਾ** = ਪ੍ਰਸੰਨ ਹੁੰਦਾ ਹੈ ॥ **ਲਪਟਾਨਾ** = ਫਸਕੇ ॥ **ਅਗਨੇ** = ਕੁੰਭੀ ਨਰਕ ਵਿਚ ॥ **ਮਿਟਵੈ** = ਬੁਝਦਾ ॥ **ਅਮਾਰਗਿ** = ਪੁੱਠੇ ਰਸਤੇ ॥ **ਡਾਰਿ** = ਤਿਆਗ ਕੇ ॥ **ਲਾਦਿ** = ਲੱਦ (ਲਿਆ) ਕੇ ॥ **ਬਿਖੁ** = ਵਿਹੁ ਰੂਪ ਵਿਸ਼ਿਆ ਨੂੰ ॥ **ਬੇਸਵਾ** = ਬਾਜ਼ਾਰੀ ਔਰਤ ॥ **ਅਖਾਰਾ** = ਅਖਾੜਾ ॥ **ਕਾਪਰੁ** = ਕਪੜੇ ॥ **ਨਿਹਾਲੇ ਸਾਸ** = ਸਵਾਸਾ (ਆਵਾਜ) ਨੂੰ ਵੇਖਦੇ ਹਨ ਸ੍ਰੋਤੇ ॥ **ਵਾ ਕੇ** = ਉਸਦੇ ॥ **ਮਸਤਕਿ** = ਮਥੇ ਤੇ ॥ ਸੰਡਾ ਮਰਕਾ:- **ਸੰਡਾ ਮਰਕਾ** = ਸੰਡਾ ਅਤੇ ਅਮਰਕਾ ॥ (ਪ੍ਰਹਿਲਾਦ ਦੇ ਪੜਾਉਣ ਵਾਲੇ ਪਾਂਧੇ) ਸੁਕ੍ਰ ਦੇ ਪੁਤ੍ਰ॥ **ਪਚਿਹਾਰੇ** = ਹਾਰ ਥੱਕੇ ਹਾਂ ॥ **ਕਰ**

=ਹੱਥਾਂ ਨਾਲ ॥ **ਤਾਲ**=ਤਾੜੀਆਂ ॥ **ਚਟੀਆ**=ਮੁੰਡੇ, ਚੇਲੇ ॥ **ਜਪਿਬੋ**= ਜਪਣਾ ॥ **ਬਸੁਧਾ**=ਪ੍ਰਿਥਵੀ ॥ **ਪਟਰਾਨੀ**=ਪ੍ਰਹਿਲਾਦ ਦੀ ਮਾਂ ॥ **ਠਾਨੀ**= ਪਕ੍ਰੀ ਪਕਾਈ ਹੋਈ ਹੈ ॥ **ਕਰਸਹ**=ਕਰਾਂਗੇ ॥ **ਅਉਧ**=ਉਮਰ ॥ **ਘਨੇਰੀ**= =ਬਹੁਤੀ ਭਾਵ ਮਾਰ ਦੇਈਏ ॥ **ਗਿਰਿ ਤਰ**=ਪਹਾੜ ਉਤੋਂ ਹੇਠਾਂ ਡੇਗਣਾ॥ **ਜੁਆਲਾ**=ਅੱਗ ਦੇ ॥ **ਰਾਜਾ ਰਾਮ**=ਵਾਹਿਗੁਰੂ ਨੇ ॥ **ਫੇਰੀ**=ਫੇਰ ਦਿਤੀ –ਵਰਤਾਈ (ਜੋ ਪ੍ਰਹਿਲਾਦ ਬਚ ਗਿਆ ਤੇ ਹੋਲੀ ਸੜ ਗਈ ਜਿਸ ਨੂੰ ਅਗ ਵਿਚ ਨ ਸੜਨ ਦਾ ਵਰ ਸੀ) ॥ **ਕਾਲੁ**=ਮਾਰਨ ਦੀ (ਧਮਕੀ ਦੇ ਕੇ) ॥ **ਭੈ**=ਡਰ ਦੇਕੇ ॥ **ਕੋਪਿਓ**= ਕ੍ਰੋਧਵਾਨ ਹੋਇਆ ॥ **ਪੀਤ**=ਪੀਲੇ ॥ **ਪੀਤਾਂਬਰ**=ਪੀਲੇ ਕਪੜਿਆਂ ਵਾਲਾ ॥ **ਭਾਖੈ** =ਕਹਿੰਦਾ ਹੈ (ਪ੍ਰਹਿਲਾਦ) ॥ **ਨਖਹਿ**=ਨੌਹਾਂ ਨਾਲ ॥ **ਬਿਦਾਰਿਓ**=ਨਾਸ ਕਰ (ਮਾਰ) ਦਿਤਾ ॥ **ਸੁਰ**=ਦੇਵਤੇ ॥ **ਨਰ**=ਪੁਰਸ਼ ॥ **ਸਨਾਥਾ**=ਸਫਲ ॥ **ਅਭੈ ਪਦੁ** =ਨਿਰਭੈ ਅਵਸਥਾ ਦੇ-ਦੇਣ ਵਾਲਾ ॥ <u>ਸੁਲਤਾਨੁ ਪੁਛੈ:-</u> ਇਕ ਜੱਦੂ ਨਾਮ ਦਾ ਬ੍ਰਹਮਣ ਮਰ ਗਿਆ ਉਸ ਦੇ ਨੜੋਏ ਨਾਲ ਉਸਦੀ ਇਸਤ੍ਰੀ ਸਤੀ ਹੋਣ ਵਾਸਤੇ ਜਾ ਰਹੀ ਸੀ। ਰਸਤੇ ਵਿਚ ਨਾਮ ਦੇਵ ਜੀ ਮਿਲੇ ਉਸ ਨੇ ਨਾਮ ਦੇਵ ਜੀ ਨੂੰ ਪੂਰਨ ਪਰਮੇਸ੍ਰ ਭਗਤ ਸਮਝ ਕੇ ਮਥਾ ਟੇਕਿਆ। ਨਾਮ ਦੇਵ ਜੀ ਨੇ ਅਸੀਸ ਦਿਤੀ ਕਿ ਸੁਹਾਗਵੰਤੀ ਹੋ–ਇਸਤ੍ਰੀ ਨੇ ਕਿਹਾ ਜੀ ਮੈਂ ਤਾਂ ਪਤੀ ਦੇ ਨੜੋਏ ਨਾਲ ਸਤੀ ਹੋਣ ਜਾ ਰਹੀ ਹਾਂ। ਆਪ ਦਾ ਵਾਕ ਕਿਸ ਤਰ੍ਹਾਂ ਸੱਚਾ ਹੋ ਸਕਦਾ ਹੈ। ਇਹ ਗਲ ਸੁਣ ਕੇ ਨਾਮ ਦੇਵ ਜੀ ਨੇ ਉਸ ਦੇ ਮੁਰਦੇ ਪਤੀ ਨੂੰ ਜਿੰਦਾ ਕਰ ਦਿਤਾ। ਇਹ ਜਦੂ ਹੀ ਪਿਛੋਂ ਭਗਤ ਜੈ ਦੇਵ ਕਰਕੇ ਪ੍ਰਸਿਧ ਹੋਇਆ।

ਇਹ ਵਾਰਤਾ ਸੁਣ ਕੇ ਬਾਦਸਾਹ ਸਲੇਮ ਨੇ ਨਾਮਦੇਵ ਦੀ ਪ੍ਰੀਖਿਆ ਕਰਨੀ ਚਾਹੀ। ਬਾਦਸ਼ਾਹ ਸਮਝਦਾ ਸੀ ਕਿ ਇਹ ਪਖੰਡੀ ਹੈ। ਇਕ ਦਿਨ ਬਾਦਸਾਹ ਦੀ ਗਊ ਮਰ ਗਈ, ਉਸ ਨੇ ਸਮਾਂ ਵੇਖ ਕੇ ਨਾਮ ਦੇਵ ਜੀ ਨੂੰ ਆਖਿਆ ਕਿ ਮੇਰੀ ਮਰੀ ਹੋਈ ਗਊ ਜਿੰਦਾ ਕਰ ਦੇਹ, ਨਹੀਂ ਤਾਂ ਮੁਸਲਮਾਨ ਹੋ ਜਾਹ। ਜੇ ਦੋਵੇਂ ਗਲਾਂ ਨ ਮੰਨੇਗਾ ਤਾਂ ਕਤਲ ਕਰ ਦਿਤਾਂ ਜਾਵੇਂਗਾ। ਏਸ ਵਾਰਤਾ ਨੂੰ ਨਾਮ ਦੇਵ ਜੀ ਵਰਨਨ ਕਰਦੇ ਹਨ:- **ਸੁਲਤਾਨੁ**=ਬਾਦਸ਼ਾਹ ਨੇ ॥ **ਬੇ**= ਹੇ ॥ **ਬਾਧਿਲਾ**=ਬੰਨ੍ਹ ਲਿਆ ॥ **ਬੀਠੁਲਾ**=ਪਿਆਰਾ ਵਾਹਿਗੁਰੂ ॥ **ਬਿਸਮਿਲਿ**=ਮੋਈ ਹੋਈ ॥ **ਨਾਤਰੁ**=ਨਹੀਂ ਤਾਂ ॥ **ਠਾਇ**=ਏਸੇ ਥਾਂ ਹੀ ॥ **ਗਜ ਹਸਤੀ**=ਵੱਡਾ ਖੂਨੀ ਹਾਥੀ ॥ **ਚਮਕਾਰਿ**=ਚਮਕਾ; ਗੁੱਸੇ ਵਿਚ ॥ **ਰੁਦਨੁ**=ਰੋਣਾਂ ॥ **ਕੀ ਨ**=ਕਿਉਂ ਨਹੀ ॥ **ਪੂੰਗੜਾ**=ਪੁਤਰ ॥ **ਹਉ**=ਮੈਂ ॥ **ਪਿੰਡੁ**=ਸਰੀਰ ॥ **ਪੜੈ**=ਨਾਸ ਹੋ ਜਾਵੇ ॥ **ਗਜਿੰਦੁ**=ਹਾਥੀ ਰਾਜ ॥ **ਉਬਰੈ**= ਬਚ ਗਿਆ ॥ **ਮਲਿਆ ਮਾਨੁ**=ਮੇਰੀ (ਬਾਦਸ਼ਾਹ ਦੀ) ਇੱਜਤ ਘਟਾ ਦਿੱਤੀ ਹੈ ॥ **ਸੁਨੇਹੁ**

=ਸੁਣ ਲਵੇ (ਲੋਕ ਕਹਿੰਦੇ ਹਨ) ॥

## ੧੧੬੬

**ਸਰ ਭਰਿ**=ਬਰਾਬਰ ॥ **ਦੋਜਕਿ**=ਨਰਕ ਵਿਚ ॥ **ਮਾਲ**=ਪੈਸੇ॥ **ਦੀਨੁ**=ਧਰਮ ਨੂੰ ॥ **ਦੁਨੀਆ**=ਮਾਇਆ ਨੂੰ ॥ **ਭਰਉ**=ਇਕੱਠਾ ਕਰਾਂ; (ਕੇਹੜੀ ਗਲ ਵਾਸਤੇ?)॥ **ਪਾਵਹੁ**=ਪੈਰੀਂ **ਤਾਲ**=ਤਾਲੀਆਂ ਵਜਾਉਂਦਾ ਹੈ (ਨਾਮਦੇਵ)॥ **ਪਾਖੰਤਨ**=(ਜਦ ਪਹਿਰ ਦਾ ਘੰਟਾ ਵਜਿਆ ਤਾਂ) ਗਰੜ ਦੇ ਖੰਭਾਂ ਦਾ॥ **ਬਾਜ ਬਜਾਇਲਾ**=ਵਾਜਾ ਵਜਾਉਂਦੇ ਹੋਏ ॥ **ਆਇਲਾ**=ਆ ਗਏ॥ **ਕਹਹਿ**=(ਅਕਾਲ ਪੁਰਖ ਆ ਕੇ ਨਾਮਦੇਵ ਜੀ ਨੂੰ ਆਖਣ ਲਗੇ ਕਿ) ਜੇ ਆਖੇਂ ਤਾਂ– **ਧਰਨਿ**=ਧਰਤੀ ॥ **ਇਕੋਡੀ**=ਟੇਢੀ ॥ **ਉਪਰ ਧਰੋਂ**=ਉਪਰ ਟੰਗ ਦਿਆਂ ਅਰਥਾਤ ਉਲਟੀ ਕਰ ਦਿਆਂ ॥ **ਪਤਿਆਏ**=ਨਿਸਚੇ ਕਰਕੇ ॥ **ਪ੍ਰਣਵੈ**=ਕਹਿੰਦਾ ਹੈ ॥ **ਸੇਲ ਮਸੇਲ**=ਨਿਆਣਾ (ਮਸੇਲ) ਪਾ ਕੇ ॥ **ਦੁਹਾਈ**=ਚੁਆਈ ॥ **ਦੁਹਿ**=ਚੋਕੇ ॥ **ਅਉਘਟ ਕੀ ਘਟ**=ਔਖੀ ਘੜੀ ਦੀ ਘੜੀ ॥ **ਲਾਗੀ ਆਏ**=ਆ ਬਣੀ, ਭਾਵ–ਬਾਦਸਾਹ ਬੀਮਾਰ ਹੋ ਗਿਆ ॥ **ਬਖਸੀ ਹਿੰਦੂ**=ਹੇ ਹਿੰਦੂ (ਨਾਮ ਦੇਵ) ਮੈਨੂੰ ਮੁਆਫ ਕਰ ਦੇਹ ਮੈਂ ਗਊ ਰੂਪ ਹਾਂ ॥ **ਪਤੀਆ**=ਪ੍ਰਤੱਗਿਆ ॥ **ਪਰਵਾਨੁ**=ਪੈਮਾਨਾ ਹੈ, ਮਾਪ ਹੈ॥ **ਸੀਲ**=ਨੇਕ ਸੁਭਾਵ ॥ **ਅਬ ਕੀ ਬਾਰ**=ਹੁਣ ਦੀ ਵੇਰ (ਜੇ ਗਾਂ ਨ ਜੀਉਂਦੀ) ॥ **ਪਤੀਆ**=ਭਰੋਸਾ ॥ **ਖੇਦੁ**=ਦੁਖੀ ॥ ਜਉ ਗੁਰਦੇਉ:– **ਜਉ ਗੁਰ ਦੇਉ**=ਜਦ ਗੁਰੂ ਦਿਆਲ ਹੋਵੇ ਤਾਂ ॥ **ਆਨ**=ਹੋਰ॥ **ਧਾਵੈ**=ਦੌੜਦਾ॥ **ਪੰਚ**=ਪੰਜਾਂ ਕਾਮਾਦਿਕਾਂ ਤੋਂ। **ਮਰਿਬੋ**=ਮਰਦਾ॥ **ਅਕਥ**=ਨ ਆਖੀ ਜਾਣ ਵਾਲੀ (ਪਰਮਾਤਮਾਂ ਦੀ) ॥ **ਭਵਨ**=ਲੋਕ ॥ **ਊਚ ਪਦ**=ਉੱਚੀ ਪਦਵੀ ਆਤਮ ਪਦ ਨੂੰ, ਮੋਖਸ਼॥ **ਸੀਸੁ ਆਕਾਸਿ**=ਜਸ ਧਰਤੀ ਤੋਂ ਆਕਾਸ਼ ਤੱਕ ਫੈਲ ਗਿਆ॥

## ੧੧੬੭

**ਲਿਲਾਟਹਿ ਲੇਖ**=ਮਥੇ ਦੇ ਚੰਗੇ ਭਾਗ ਖੁਲ੍ਹਦੇ ਹਨ॥ **ਕੰਧੁ**=ਸਰੀਰ॥ **ਹਿਰੈ**=ਨਾਸ ਹੁੰਦਾ॥ **ਛਾਪਰਿ**=ਛੰਨ॥ **ਛਾਈ**=ਬਣਾ ਦਿਤੀ॥ **ਸਿਹਜ**=ਸੇਜਾ॥ **ਨਿਕਸਾਈ**=(ਪਾਣੀ ਵਿਚੋ) ਨਿਕਲ ਆਈ ਜੇਹੜੀ ਬਾਦਸ਼ਾਹ ਨੇ ਪ੍ਰਸੰਨ ਹੋ ਕੇ

ਨਾਮਦੇਵ ਜੀ ਨੂੰ ਦਿਤੀ ਸੀ ਅਤੇ ਨਾਮਦੇਵ ਜੀ ਨੇ ਨਦੀ ਵਿਚ ਸੁਟ ਪਾਈ ਸੀ। ਜਦ ਬਾਦਸ਼ਾਹ ਨੇ ਗੁੱਸੇ ਨਾਲ ਸੇਜ ਵਾਪਸ ਮੰਗੀ ਤਾਂ ਨਦੀ ਵਿਚੋਂ ਕਈ ਸੇਜਾਂ ਨਿਕਲ ਆਈਆਂ॥ **ਚਕ੍ਰ**=ਚੰਦਨ ਆਦਿਕ ਦੇ ਸਰੀਰ ਉਤੇ ਵਿਸ਼ਨੂੰ ਦੇ ਚੱਕਰ ਲਾਏ ॥ **ਦੁਆਦਸ**=ਬਾਰਾਂ ਜੋਤੀ ਲਿੰਗ ਦੀ॥ **ਬਿਖੁ ਮੇਵਾ**=ਜ਼ਹਿਰ ਭੀ ਮੇਵੇ ਹੋ ਗਏ (ਮੀਰਾਂ ਬਾਈ ਵਾਂਗੂੰ)॥ **ਭਉਜਲ**=ਸੰਸਾਰ ਸਮੁੰਦਰ॥ **ਅਠ ਦਸ**=੧੮ ਪੁਰਾਣਾਂ ਦਾ ॥ **ਬਿਉਹਾਰ**=ਤਾਤ ਪ੍ਰਯ ਜਾਣ ਲਈਦਾ ਹੈ॥ **ਅਠਾਰਹ ਭਾਰ**=ਮਹਾਂ ਭਾਰਤ ਦੇ ਅਠਾਰਾਂ ਪੁਰਬਾਂ ਦਾ ਸਿਧਾਂਤ ਪ੍ਰਾਪਤ ਹੋ ਜਾਂਦਾ ਹੈ। **ਜਾਈ**=ਥਾਂ ॥ <u>ਰਵਿਦਾਸ॥ ਬਿਨੁ ਦੇਖੇ:-</u> **ਉਪਜੈ**=ਪੈਦਾ ਹੁੰਦੀ ॥ **ਬਰਨ ਸਹਿਤ**=ਉੱਚੀ ਕੁਲ ਵਾਲਾ ਹੋ ਕੇ॥ **ਨਿਹਕਾਮੁ**=ਸੁਧ ਤੇ ਨਿਸ਼ਕਾਮ ਹੈ॥ **ਪਰਚੈ**=ਪ੍ਰੇਮ ਕਰਕੇ ॥ **ਰਵੈ**=ਜਪਦਾ ਹੈ ॥ **ਪਾਰਸੁ ਪਰਸੈ**=ਪਾਰਸ ਰੂਪ ਗੁਰੂ ਨਾਲ ਛੂਹਕੇ ॥ **ਮੁਨਿ**=ਮੁਨੀ, ਮਹਾਤਮਾਂ ॥ **ਬਿਨੁ ਦੁਆਰੈ**=ਈਸ਼੍ਵਰ ਜੋ ਦੁਆਰੇ ਰਹਿਤ ਹੈ ਉਸ ਨੂੰ ॥ **ਤ੍ਰੈ ਲੋਕ**=ਤ੍ਰਲੋਕੀ ਵਿਚ॥ **ਸਮਾਇ**=ਸਮਾਇਆ ਹੋਇਆ ਜਾਣੇ। **ਕਰਤਾ ਹੋਇ**=ਜੇਹੜਾ ਮਨ ਦਾ ਮਾਲਕ ਹੋ ਜਾਵੇ, ਮਨ ਨੂੰ ਵਸ ਕਰ ਲਵੇ॥ **ਅਨਭੈ**=ਨਿਰਭਉ ਪ੍ਰਮਾਤਮਾਂ ਵਿਚ ਰਹਿੰਦਾ ਹੈ॥ **ਬਨਰਾਇ**=ਬਨਾਸਪਤੀ॥ **ਬਿਲਾਇ**=ਨਾਸ ਹੋ ਜਾਂਦਾ ਹੈ॥ **ਦਧਿ**=ਦਹੀਂ ॥ **ਮਥੈ**=ਰਿੜਕਦੀ ਹੈ ॥ **ਸਇਆਨ**==ਸਿਆਣੀ ਤੀਵੀਂ ॥ **ਨਿਰਬਾਨ**=ਨਿਰਬੰਧ ਅਥਵਾ ਦੁਖ ਅਵਸਥਾ ॥ **ਪਰਮ ਬੈਰਾਗ**=ਅਤੀ ਵੈਰਾਗਵਾਨ ਹੋ ਕੇ॥ **ਕੀ ਨ**=ਕਿਉਂ ਨਹੀਂ ॥ **ਅਭਾਗਿ**=ਹੇ ਖੋਟੇ ਭਾਗਾਂ ਵਾਲੇ ? <u>ਨਾਮ ਦੇਵ॥ ਆਉ ਕਲੰਦਰ:-</u> **ਕਲੰਦਰ**=ਮਦਾਰੀ ਜੀਵਾਂ ਨੂੰ ਨਚੌਣ ਵਾਲਾ॥ **ਕੇਸਵਾ**=ਹੇ ਪ੍ਰਮਾਤਮਾਂ॥ **ਅਬਦਾਲੀ ਭੇਸਵਾ**=ਵਡੇ ਭਿਆਨਕ ਭੇਸ ਵਾਲੇ ॥ **ਕੁਲਹ**=ਟੋਪੀ ॥ **ਕਉਸੈ**=ਖੜਾਵਾਂ ॥ **ਸਪਤ**=ਸੱਤਾਂ ॥ **ਪਯਾਲਾ**=ਪਤਾਲਾਂ ਦੀਆਂ॥ **ਚਮਰ ਪੋਸ**=ਚਮੜੇ ਰੂਪ ਚਾਰ ਖਾਣੀਆਂ ਦੀਆਂ ਦੇਹਾਂ॥ **ਮੰਦਰੁ**=ਰਹਿਣ ਦਾ ਘਰ ਹੈ॥ **ਛਪਨ ਕੋਟ**=ਛਿਪੰਜਾ ਕ੍ਰੋੜ (ਬੱਦਲਾਂ ਦੀ ਮੇਘ ਮਾਲਾ ਅਥਵਾ ਪ੬ ਕ੍ਰੋੜ ਜਾਦਵ ਬੰਸੀ)॥ **ਪੇਹਨੁ**=ਬੁਰਕਾ (ਚੋਲਾ) ਹੈ ਅਤੇ॥ **ਸੋਲਹ ਸਹਸ**=ਸੋਲਾਂ ਹਜ਼ਾਰ (ਗੋਪੀਆਂ ਦਾ)॥ **ਇਜਾਰਾ**=ਤੰਬਾ ਹੈ (ਉਪਰ ਦੀਆਂ ਅਠ ਪਟਰਾਣੀਆਂ ਤੰਬੇ ਦਾ ਨਾਲਾ ਹੈ । ਕ੍ਰਿਸ਼ਨ ਜੀ ਦੀਆਂ ਸੋਲਾਂ ਹਜ਼ਾਰ ਗੋਪੀਆਂ ਤੇ ਅੱਠ

ਪਟਰਾਣੀਆਂ ਕਥਨ ਕੀਤੀਆਂ ਹਨ) ॥ **ਭਾਰ ਅਠਾਰਹ**=ਕੁਲ ਬਨਾਸਪਤੀ ॥ **ਮੁਦਗਰੁ**=ਮੋਟਾ ਲਾਠਾ ਡੰਡਾ (ਸਲੋਤਰ) ਹੈ ॥ **ਸਹਨਕ**=ਮਿਟੀ ਦੀ ਕੁਨਾਲੀ, ਪ੍ਰਿਥਵੀ॥ **ਮਹਿਜਿਦਿ**=ਮਸਜਿਦ ॥ **ਸਹਜਿ**=ਸੁਭਾਵਕ ਹੀ ॥ **ਨਿਵਾਜ**=ਨਮਾਜ਼ ॥ **ਬੀਬੀ ਕਉਲਾ**=ਮਾਈ ਲਛਮੀ ॥ **ਸਉ**=ਨਾਲ ॥ **ਕਾਇਨੁ**=ਨਿਕਾਹ, ਵਿਆਹ ਹੈ ॥ **ਨਿਰੰਕਾਰ**=ਹੇ ਬੇ ਸਰੂਪ ॥ **ਆਕਾਰੈ**=ਸਰੂਪ ਵਾਲੇ ਪ੍ਰਮਾਤਮਾਂ॥ **ਤਾਲ**=ਛੈਣੇ ॥ **ਛਿਨਾਏ**=ਖੋਹ ਲੈ ॥ **ਫਿਰੇ**=ਫਿਰ ਰਿਹਾ (ਪ੍ਰਕਾਸ਼ ਹੈ) ॥ **ਸਗਲ**=ਸਾਰੇ ਹੀ॥ **ਬੇਦੇਸਵਾ**=ਬਿਨਾਂ ਦੇਸਾਂ ਦੇ, ਲਾ ਮਕਾਨ ਹੋ ਕੇ ॥

## ੧੧੬੮

# ਰਾਗੁ ਬਸੰਤ

ਮ: ੧ ॥ ਮਾਹਾ ਮਾਹ ਮੁ:- **ਮਾਹਾ ਮਾਹ**=ਮਹੀਨਿਆ ਵਿਚੋਂ ਮਹੀਨਾ॥ **ਮੁਮਾਰਖੀ**=ਮੁਬਾਰਕ ਹੈ(ਜਿਸ ਵਿਚ ਸਦਾਬਸੰਤ ਚੜ੍ਹ ਰਿਹਾਹੈ)॥ **ਪਰਫੜੁ**=ਚਿਤ ਨੂੰ ਫੜ (ਕਾਬੂ ਕਰ ਕੇ) ਅਥਵਾ ਪਰਫੁਲਤ ਹੋ ਕੇ॥ **ਸਮਾਲਿ**=ਯਾਦ ਕਰ॥ **ਸੋਇ**=ਉਸ ਗੋਬਿੰਦ ਪ੍ਰਮਾਤਮਾਂ ਨੂੰ॥ **ਹਉਮੈ ਸੁਰਤਿ ਵਿਸਾਰਿ**=ਹੰਕਾਰ ਵਿਚ ਲੱਗ ਕੇ ਪ੍ਰਮਾਤਮਾ ਦੀ ਖਬਰ ਵਿਸਾਰ ਦਿੱਤੀ ਹੈ॥ **ਸਾਰਿ**=ਸ੍ਰੇਸ਼ਟ ਹੈ॥ **ਪੇਡੁ**=ਨਿਸਕਾਮ ਕਰਮ ਕਰਨੇ ਬ੍ਰਿਛ ਹੈ ॥ **ਸਾਖਾ ਹਰੀ**=ਹਰੀ ਦੀ ਉਪਾਸਨਾ (ਭਗਤੀ)ਕਰਨੀ,ਟਾਹਣੀਆਂ ਹਨ॥ **ਪਤ ਪਰਾਪਤਿ**=ਪਤ ਪਤਿਸਟਾ ਦੀ ਪ੍ਰਾਪਤੀ ਪੱਤ੍ਰ ਹਨ ॥ **ਚੂਕਾ**=ਮਿਟ ਗਿਆ॥ **ਪਤਿ ਕਾ ਧਨੁ**= ਪਤੀ ਦੀ ਪ੍ਰਾਪਤੀ ਦਾ ਧਨ ਪੂਰਾ (ਮੁਕੰਮਲ) ਹੋ ਜਾਂਦਾ ਹੈ॥ **ਸਹਜਿ**=ਸਹਿਜੇ ਹੀ॥

ਰੁਤ ਆਈਲੇ ਸ:- **ਸਰਸ**=ਰਸ ਵਾਲੀ ਅਥਵਾ ਖਿੜੀ ਹੋਈ॥ **ਬਸੰਤ**=ਮਨੁਖਾ ਜੂਨ ਰੂਪੀ॥ **ਮਾਹਿ**=ਮਹੀਨੇ ਵਿਚ॥ **ਰੰਗਿ**=ਪ੍ਰੇਮ ਵਿਚ॥ **ਰਵਹਿ**=ਉਚਾਰਨ ਕਰਦੇ ਹਨ॥ **ਕਹਉ**=ਕਹਾਉਂਦਾ ਹਾਂ॥ **ਰਾਏ**=ਹੇ ਵਾਹਿਗੁਰੁ॥ **ਜੁਗਤ ਕਾਇ**= ਕਿਸੇ ਜੁਗਤੀ ਕਰਕੇ॥ **ਕਹਾ ਪਾਇ**=ਕਿਥੋਂ ਕੋਈ ਪਾਵੇ॥ **ਸਠਿ ਸੰਬਤ**=ਸਠ ਵ

(ਵੀਹ ਵਰ੍ਹੇ ਬ੍ਰਹਮਾਂ, ੨੦ ਵਿਸ਼ਨੂ ਅਤੇ ੨੦ ਸਿਵ ਜੀ ਦੇ) ਜੋ ਰਾਜ ਕਰਦੇ ਹਨ, ਇਹ ਸਭ ਤੇਰੇ ਹੀ ਬਣਾਏ ਹੋਏ ਹਨ ॥ **ਏਕਸੈ**=ਇਕ ਤੈਨੂੰ ਹੀ ॥ **ਪਾਵ**=ਪੈਰ ॥ **ਨਾਵ**=ਨਾਮ ॥ **ਸਿਰੁ ਨਾਨਕ**=ਗੁਰੂ ਜੀ ਆਖਦੇ ਹਨ ਨਾਮ ਜਪਣ ਵਾਲੇ ਲੋਕਾਂ ਦੇ ਪੈਰਾਂ ਉਤੇ ਮੇਰਾ ਸਿਰਹੈ॥

## ੧੧੬੯

ਸੁਇਨੇ ਕਾ ਚਉ:- **ਕੰਚਨ**=ਸੋਨੇ ਦੀਆਂ ॥ **ਕੁਆਰ**=ਗਾਗਰਾਂ ਆਦਿਕ ਬਰਤਨ ॥ **ਰੁਪੈ**=ਚਾਂਦੀ ਦੀਆਂ ॥ **ਕਾਰਾਂ**=ਲਕੀਰਾਂ (ਬੰਨੀਆਂ) ਹਨ (ਚੌਂਕੇ ਦੇ ਚੁਫੇਰੇ) ॥ **ਬਿਸਥਾਰੁ**=ਬਹੁਤ ਵਿਸਥਾਰ ਕਰਕੇ ॥ **ਉਦਕ**=ਪਾਣੀ ॥ **ਕਰੰਤੇ**=ਚੱਮਕ ਪਥਰ ਅਥਵਾ ਇਰਨ ਦੀ ਲਕੜੀ ਵਿਚੋਂ ਕੱਢੀ ਹੋਈ ॥ **ਗਰੁੜਾ**=ਇਕ ਕਿਸਮ ਦੇ ਵਧੀਆ ਚੌਲ ॥ **ਗਾਡਿ**=ਮੇਲਕੇ ॥ **ਜਾਮਿ**=ਜਦ ਤਕ ॥ **ਦਸ ਅਠ**=੧੮ ਪੁਰਾਣ ॥ **ਲੀਖੇ**= ਲਿਖੇ ਹੋਏ (ਆਪਣੇ ਹੱਥਾਂ ਦੇ) ॥ **ਮੁਖਾਗਰ**=ਮੂੰਹ ਜ਼ਬਾਨੀ ਸਰਲ ਹੋਏ ੨ ਹੋਵਨ ॥ **ਪੁਰਬੀ**=ਕੁੰਭ ਆਦ ਪੁਰਬਾਂ ਤੇ ॥ **ਵਰਨਾਂ ਕੀ ਦਾਤਿ**=ਆਪੋ ਆਪਣੀ ਜਾਤੀ ਅਥਵਾ ਭਿੰਨ ੨ ਜਾਤਾਂ ਅਨੁਸਾਰ ਦਾਨ ਕਰੇ ॥ **ਨੇਮ**=ਨੇਮ ਨਾਲ ॥ **ਗਿਰਹੀ**= ਗ੍ਰਿਹਸਥੀ ॥ **ਕਰਮਾ ਕੀ ਸੰਧਿ**=ਕਰਮਾਂ ਦਾ ਮੇਲੀ (ਕਰਮ ਕਾਂਡੀ) ਹੋਵੇ ॥ **ਖੜੀਅਸਿ** =ਲੈ ਜਾਏ ਜਾਂਦੇ ਹਨ ॥ **ਬੰਧਿ**=ਬੰਨ੍ਹਕੇ ॥ **ਸਾਰ**=ਫੈਸਲਾ ॥ ਮ: ੩ ॥ ਬਸਤ੍ਰ ਉਤਾਰਿ:- **ਦਿਗੰਬਰੁ**=ਨਾਂਗਾ ॥ **ਸਿਮ੍ਰਿਤਿ**=੨੭ ਸਿੰਮ੍ਰਤੀਆਂ ॥ **ਨਾਦੀ**=ਨਾਦ ਪੂਰਨਾ ਕਰ ਲਵੇ ਜੋਗੀ ਹੋ ਕੇ ॥ **ਬੇਦੀ**=ਵੇਦ ਪਾਠੀ ਹੋ ਕੇ ਵੇਦ ਪੜ੍ਹ ਲਵੇ ॥ **ਦ੍ਰਿਸਟਿ**= ਨਜ਼ਰ ਵਿਚ ॥ **ਰਮਈਆ**=ਪਰਮੇਸ੍ਰ ॥ **ਸੰਜਮੀ**=ਚੰਗੇ ਨਿਯਮਾਂ ਵਾਲਾ, ਪੂਰੀ ਰਹਿਤ ਬਹਿਤ ਵਾਲਾ ॥ **ਵਿਸੇਖ**=ਵਿਸੇਸ਼ ਕਰਕੇ ॥ **ਬਿਖਿਆ**=ਵਿਸਿਆਂ (ਖੋਟੇ ਕੰਮਾਂ) ਵਿਚ ॥ **ਦਿਸੰਤਰ**=ਪਰਦੇਸਾਂ ਵਿਚ ॥ **ਲੋਇ**=ਲੋਕਾਂ ਵਿਚ ॥ **ਭਵਜਲ** =ਸੰਸਾਰ ਸਮੁੰਦਰ ॥ ਸਗਲ ਭਵਨ:- **ਸਗਲ**=ਸਾਰੇ ॥ **ਭਵਨ**=ਲੋਕਾਂ ਵਿਚ ॥ **ਤੇਰ**=ਤੇਰਾ ਰੂਪ ਹਨ ॥ **ਸੁਰਿ ਨਾਥਾ**=ਦੇਵਤਿਆਂ ਦਾ ਮਾਲਕ ਹੈਂ ॥ **ਗਹਿਰ ਗੰਭੀਰ**=ਡੂੰਘੇ ਅਤੇ ਅਡੋਲ ॥ **ਲਾਲ**=ਹੇ ਪਿਆਰੇ ॥ **ਅਪਰੰਪਰੁ**=ਪਾਰਾ ਵਾਰ ਤੋਂ ਪਰੇ ਹੈਂ ॥ **ਪਾਲ**=ਪਾਲਣ ਵਾਲਾ ਹੈਂ ॥ **ਮੈਲ**=ਰਾਗ ਦ੍ਵੈਖ ਰੂਪ ਮੈਲ ਨਾਲ ॥ **ਅੰਗੁ**=ਹਿਰਦਾ, ਅੰਤਹ ਕਰਨ ॥ **ਬਿਖੁ ਹਉਮੈ ਮਮਤਾ**=ਹੰਗਤਾ ਮਮਤਾ ਰੂਪੀ

ਜ਼ਹਿਰ ॥ **ਪਰਹਰਾਇ** = ਨਾਸ ਕਰ ਦੇਂਦਾ ਹੈਂ ॥ **ਮਿਤਿ** = ਮਰਯਾਦਾ ਹੈ ॥ **ਹੀਰ** = ਹੀਰਾ ਰੂਪ ॥

## ੧੧੭੦

ਮੇਰੀ ਸਖੀ ਸ:- **ਭਾਇ** = ਪ੍ਰੇਮ ਨਾਲ ॥ **ਰੀਸਾਲੂ** = ਸੁੰਦਰ ਹੈ ॥ **ਸੰਗਿ** = ਸਾਥ ਹੀ ਹੈ ॥ **ਸਾਇ** = ਉਹ ॥ **ਕਾਇ** = ਕਿਵੇਂ ॥ **ਬਨੇ** = ਫੱਬਦੇ ਹਨ ॥ **ਵਰ** = ਸ੍ਰੇਸ਼ਟ ॥ **ਕਾਮਨਿ** = ਇਸਤ੍ਰੀਆਂ, ਮਹਾਤਮਾਂ ਰੂਪ ਸਖੀਆਂ ॥ **ਦੁਹਾਗਣਿ** = ਦ੍ਵੈਤ ਭਾਵ ਵਾਲੀ ॥ **ਭੇਉ** = ਭੇਤ ਪਤੀ ਦਾ ॥ **ਘਟਿ ਘਟਿ** = ਹਰੇਕ ਹਿਰਦੇ ਵਿਚ ॥ **ਪ੍ਰੇਉ** = ਪਤੀ ॥ **ਚੀਨੇ** = ਪਛਾਣਦਾ ਹੈ ॥ **ਧੰਧੁ** = ਧੰਧਿਆ ਵਿਚ ॥ **ਅਹਿਨਿਸਿ** = ਦਿਨ ਰਾਤ॥ **ਰਾਵੇ** = ਜਪੇ, ਸਿਮਰਨ ਕਰੇ ॥ **ਜੋਗੁ** = ਜੁੜ ਕਰਕੇ ॥ ਆਪੇ ਕੁਦਰਤਿ:- **ਰਾਜੁ ਰਾਜਿ** = ਰਾਜਿਆਂ ਦਾ ਰਾਜਾ ॥ **ਰਸਾਇਣੁ** = ਰਸਾਂ ਦਾ ਘਰ ਹੈ ॥ **ਸਹਜਿ** = ਅਛੁੱਤ-ਅਗਿੱਤ, ਸੱਚਾ ॥ **ਆਥਿ** = ਧਨ ਹੈ ॥ **ਮਤ ਬਿਸਰਸਿ** = ਮਤਾਂ ਭੁੱਲ ਜਾਵੇ ॥ **ਤੋਲਿ** = ਵਿਚਾਰ ਦੁਆਰਾ ॥ **ਤੋਰ** = ਤੇਰੇ ॥ **ਚੋਰ ਚੋਰ** = ਚੋਰਾਂ ਦੇ ਚੋਰ ਹਨ॥ **ਤੁਠਾ** = ਪਰਸੰਨ ਹੋਕੇ ॥ **ਪਰਹਰਿ** = ਤਿਆਗਕੇ ॥ **ਭਾਗੁ** = ਸ਼ੁਭ ਕਰਮਾਂ ਦਾ ਹਿੱਸਾ (ਮਿਲਦਾ ਹੈ)ਅਥਵਾ-ਮਥੇ ਦੇ ਵੱਡੇ ਭਾਗਾ ਕਰਕੇ॥ **ਤੁਸਿ** = ਪਰਸੰਨ ਹੋ ਕੇ ॥ **ਕੋਇ** = ਕੋਈ॥ ਮ: ੩ ॥ ਸਾਹਿਬ ਭਾਵੈ:- **ਗਲਤੁ** = ਗਲਤਾਨ, ਖੱਚਤ ॥ **ਰਵਤ** = ਜਪਦੇ ॥ **ਸਰਣਾਗਤਿ** = ਸ਼ਰਣ ਵਿਚ ॥ **ਪ੍ਰਸਾਦਿ** = ਕਿਰਪਾ ਦੁਆਰਾ ॥

## ੧੧੭੧

ਮ: ੧ ॥ ਸਾਲਗ੍ਰਾਮ ਬਿਪ:- ਇਕ ਠਾਕਰ ਪੂਜਕ ਬ੍ਰਾਹਮਣ ਨੂੰ ਉਪਦੇਸ਼ ਦੇਂਦੇ ਹਨ:-

**ਬਿਪ** = ਹੇ ਬ੍ਰਾਹਮਣ ॥ **ਸਾਲਗ੍ਰਾਮ** = ਪੱਥਰ ਮੂਰਤੀ ਨੂੰ ॥ **ਸੁਕ੍ਰਿਤੁ** = ਚੰਗਾ (ਪੁੰਨ) ਸਮਝ ਰਖਿਆ ਹੈ ॥ **ਕਲਰਾ** = ਕਲਰ ਵਾਲੀ ਪ੍ਰਿਥਵੀ ਨੂੰ ॥ **ਸਿੰਚਹੁ** = ਪਾਣੀ ਦੇਂਦੇ ਹੋ ॥ **ਢਹਗਿ** = ਢਹਿ ਜਾਏਗੀ ॥ **ਦਿਵਾਲ** = ਸਰੀਰ ਰੂਪੀ ਕੰਧ ॥ **ਗਚੁ** = ਏਨ੍ਹਾਂ ਦੇ ਵਰ ਸਰਾਪ ਰੂਪੀ ਚੂਨਾ॥ **ਕਰ** = ਹਰਿ ਹਰਿ ਕਰਨੇ ਰੂਪੀ॥ **ਹਰਿਹਟ** = ਖੂਹ ਗੇੜਨਾ ਕਰੋ ॥ **ਮਾਲ** = ਬਿਰਤੀ ਰੂਪੀ ਮਾਹਲ ॥ **ਮਾਲੀ ਕੇ** = ਮਾਲਕ, ਪ੍ਰਮਾਤਮਾ ਦੇ॥ **ਕਾਮੁ ਕ੍ਰੋਧੁ** = ਨਦੀਨ ਰੂਪੀ ਹਨ ॥ **ਬਸੋਲੇ** = ਰੰਬੇ,(ਬੁੱਧੀ ਰੂਪੀ ਧਰਤੀ ਨੂੰ ਗੋਡਨ ਵਾਸਤੇ)॥

**ਕਿਰਤੁ** = ਕੀਤਾ ਕਰਮ(ਕਮਾਈ)॥ **ਮੇਟਿਆ** = ਨਿਸਫਲ ॥ **ਹੰਸਲਾ** = ਹੰਸ,ਗੁਰਮੁਖਿ॥ ਸਹੁਰੜੀ ਵਥੁ:- ਸਤਿਗੁਰੂ ਨਾਨਕ ਦੇਵ ਜੀ ਮੋਦੀ ਖਾਨਾ ਛੱਡ ਕੇ ਮਸਾਣਾਂ ਵਿਚ ਜਾ ਬੈਠੇ ਤਾਂ ਆਪ ਜੀ ਦੇ ਸਹੁਰੇ ਮੂਲੇ ਸ਼ਾਹ ਨੇ ਇਕ ਬ੍ਰਾਹਮਣ ਆਪ ਨੂੰ ਘਰ ਲਿਆਉਣ ਵਾਸਤੇ ਭੇਜਿਆ, ਆਪ ਜੀ ਉਸਨੂੰ ਉਪਦੇਸ ਕਰਦੇ ਹਨ:- **ਸਾਹੁਰੜੀ** = ਸਹੁਰਿਆਂ(ਪ੍ਰਮੇਸ਼ਰ)ਦੀ ਦਿਤੀ ਕੋਈ॥ **ਵਥੁ** = ਚੀਜ਼ (ਮਾਯਾ) ॥ **ਧਨ** = ਜੀਵ ਰੂਪ ਇਸਤ੍ਰੀ ॥ **ਪੇਵਕੜੈ** = ਪੇਕੇ ਮਾਤ ਲੋਕ ਵਿਚ ॥ **ਵਖੇ** = ਵਖਰੀ ਮੰਨਦੀ ਹੈ ॥ **ਜਾਨਾ ਨਾਹੀ ਰਖੇ** = ਉਸ ਵਸਤ (ਮਾਯਾ) ਨੂੰ ਰੱਖਣਾ ਨਹੀਂ ਜਾਣਦੀ॥ **ਅਖਰ ਲਿਖੇ** = ਮਥੇ ਦੇ ਲਿਖੇ ਲੇਖਾਂ ਅਨੁਸਾਰ ਵੇਦ ਸ਼ਾਸਤ੍ਰਾਂ ਦੇ ਉੱਤਮ ਅਖਰ ॥ **ਘਰੁ** = ਸਰੀਰ ਨੂੰ ਸਫਲਾ ਕਰਨਾ ਚਾਹੇ ॥ **ਚਾਖਹਿ** = ਖਾਵੇਂ,ਚਾਹੇਂ ॥ **ਬੀਨਾ** = ਚਤਰ ॥ **ਦੋਇ ਅਖਰ** = 'ਰ' ਤੇ 'ਮ' ਅੱਖਰ ॥ **ਨਾਵਾ** = ਬੇੜੀ ਰੂਪ ਹਨ ॥ **ਏਕ** = ਇਕ ਅੱਖਰ ਹੀ ॥ ਰਾਜਾ ਬਾਲਕੁ:- **ਰਾਜਾ** = ਮਨ ॥ **ਦੁਇ ਮਾਈ** = ਦੋ ਮਾਵਾਂ (ਆਸਾ ਤ੍ਰਿਸ਼ਨਾ) ॥ **ਦੋਇ ਬਾਪਾ** = ਦੋ ਪਿਤਾ ਰਾਗ ਦਵੈਖ॥ **ਮਉਲੀ** = ਪਰਫੁੱਲਤ ਹੋ ਰਹੀ ਹੈ ॥ **ਸਾਗਰੁ** = ਸਮੁੰਦਰ ਨੂੰ ॥ **ਪੰਡੈ ਪਾਇਆ** = ਹੁਕਮ ਰੂਪ ਪੰਡ (ਹੱਦ) ਵਿਚ ਬੱਧਾ ਹੋਇਆ ਹੈ ॥ **ਘਰ** = ਸੰਸਾਰ ਰੂਪੀ ॥ **ਭੀਤਰਿ** = ਅੰਦਰ ਰਖੇ ਹਨ ॥ **ਗਿਆਨ** = ਜਾਣਨਾ ॥ **ਰਵੰਤਾ** = ਸਿਮਰਨ ਵਾਲਾ ॥ **ਇਕ ਮਾਈ ਭੋਗੁ ਕਰੇਇ** = ਜੇਕਰ ਇਕ ਮਾਇਆ ਦਾ (ਭੋਗ) ਤਿਆਗਨਾ ਕਰੇ ਅਥਵਾ ਇਕ ਮਈ ਅਨੰਦ ਕਰਨ ਵਾਲਾ ਹੋਵੇ ਦੁਖਾਂ ਸੁਖਾਂ ਵਿਚ ॥ **ਸੰਗ੍ਰਹੇਇ** = ਇਕਠਾ ਕਰਦਾ ਹੈ॥ **ਦਾਸਨਿ ਦਾਸਾ** = ਹਰੀ ਦੇ ਦਾਸਾਂ ਦਾ ਦਾਸ ॥ **ਪ੍ਰਣਵਤਿ** = ਕਹਿੰਦੇ ਹਨ॥ **ਖਿਨੁ ਤੋਲਾ ਖਿਨ ਮਾਸਾ** = ਇਹ ਮਨ ਛਿਨ ਵਿਚ ਫੁੱਲ ਕੇ ਤੋਲਾ ਤੇ ਛਿਨ ਵਿਚ ਦੁਖੀ ਹੋ ਕੇ ਮਾਸਾ ਹੋ ਜਾਂਦਾ ਹੈ॥ **ਅਨਦਿਨੁ** = ਰਾਤ ਦਿਨ ॥ **ਤ੍ਰੈ ਲੋਈ** = ਤਿੰਨਾਂ ਲੋਕਾਂ ਵਿਚ ॥

## ੧੧੭੨

**ਤਖਤਿ** = ਤਖਤ ਉਤੇ ਬੈਠਣ ਦੀ॥ **ਭੇਟਿ** = ਮਿਲ ਕੇ॥ **ਥੀਏ** = ਹੋਏ ॥ ਮ: ੩ ॥ ਮਾਹਾ ਰੁਤੀ:- **ਮਾਹਾ** = ਮਹੀਨਿਆਂ ਵਿਚ ॥ **ਬਸੰਤੁ** = ਵੱਸ ਰਿਹਾ ਹੈ ॥ **ਦੁਤਰੁ** = ਕਠਨ ਤਰਿਆ ਜਾਣ ਵਾਲਾ (ਸੰਸਾਰ ਸਮੁੰਦਰ) ॥ **ਬਾਸਨਾ** = ਵਾਸ਼ਨਾ ॥ **ਮੰਨਹਿ** = ਰੋਕ ਦੇਂਦਾ ਹੈ॥ ਰਾਤੇ ਸਾਚਿ:- **ਨਿਹਾਲਾ** = ਨਿਹਾਲ ਹੋਏ ਹਨ ॥ **ਰਾਂਗੇ** =

ਰੰਗੇ-ਹੋਏ ਹਨ ॥ **ਪੀਰਾ** = ਪੀੜ ਹੈ (ਜਨਮ ਮਰਨ ਦੀ) ॥ **ਚਾਰਿ ਨਦੀਆ ਅਗਨੀ** = ਅਗ ਦੀਆਂ ਚਾਰ ਨਦੀਆਂ (ਹੰਸ, ਹੇਤ, ਲੋਭ, ਕੋਪ) ॥ **ਤਨਿ ਚਾਰੇ** = ਜੋ ਸਰੀਰ ਨੂੰ ਚਰ (ਖਾ) ਰਹੀਆਂ ਹਨ ॥ **ਜਲਤੁ** = ਸੜੇ ਹੋਏ ॥ **ਉਰਿ** = ਹਿਰਦੇ ਵਿਚ ॥

## ੧੧੭੩

॥ ੩ ॥ **ਦਿਸੰਤਰ** = ਪਰਦੇਸਾ ਵਿਚ ॥ **ਧੂਰਿ** = ਮਿਟੀ ॥ **ਤਿਲੁ** = ਥੋੜੀ ਜਿਨੀ ॥ **ਤਮਾਇ** = ਚਾਹ, ਲਾਲਚ ॥ **ਚੂਕੈ** = ਮਿਟ ਜਾਦਾ ਹੈ ॥ **ਦਰਿ ਸਾਚੈ** = ਸੱਚੀ ਦਰਗਾਹ ਸਤਿ ਸੰਗ ਵਿਚ ॥ ੪ ॥ **ਦੂਜੈ** = ਦ੍ਵੈਤ ਵਿਚ ਲਗ ਕਰ ਕੇ ॥ **ਮਉਲਿਆ** = ਪਰਫੁੱਲਤ (ਖਿੜਿਆ) ਹੋਇਆ ਹੈ ॥ **ਦਾਸਤ ਭਾਇ** = ਦਾਸਾ ਵਾਗ ॥ **ਭੇਉ** = ਭੇਦ ॥ ੫ ॥ **ਵਛਲੁ** = ਪਿਆਰਾ ॥ **ਰਵਿ** = ਉਚਾਰਨ ਕਰ ਕੇ ॥ ਮਾਇਆ ਮੋਹ:- **ਹਰਿਕੈ ਦੁਆਰਿ** = ਸਤਿਸੰਗ ਵਿਚ ॥

## ੧੧੭੪

**ਛਾਵ** = ਸ਼ਾਂਤੀ ਰੂਪੀ ਛਾਂ ॥ **ਬਨਰਾਇ** = ਬਨਾਸਪਤੀ ਸੁਭ ਗੁਣਾ ਰੂਪ ॥ **ਬਿਗਸੈ** = ਪ੍ਰਸੰਨ ਰਹਿੰਦਾ ਹੈ ॥ **ਭਰਾਂਤਿ** = ਭਰਮ ॥ **ਪ੍ਰਪੰਚ** = ਸੰਸਾਰਕ ਪਾਸਾਰਾ ॥ **ਵਿਸਮਾਦੁ** = ਅਸਚਰਜ ਰੂਪ ਪ੍ਰਮਾਤਮਾਂ ਹੈ ॥ **ਪਰੁ ਹੋਗ** = ਨਿਸਚੇ ਕਰ ਕੇ ਹੋਵੇਗਾ ॥੭॥ **ਸੋਇ** = ਸੋਭਾ ॥ **ਪਗ** = ਪੈਰ, ਚਰਨ ॥ **ਪੰਕਜ** = ਕਮਲਾ ਦੀ ॥੮॥ **ਧੂਰਿ** = ਧੂੜੀ ਨੂੰ ॥੯॥ **ਉਰਧਾਰੈ** = ਹਿਰਦੇ ਵਿਚ ਧਾਰਨ ਕਰਦਾ ਹੈ ॥

## ੧੧੭੫

**ਗਹੀਰ** = ਸਮੁੰਦਰ ਰੂਪ ਪ੍ਰਮਾਤਮਾਂ ਦੇ ਨਾਮ ਕਰਕੇ ॥ **ਪਰਸਾਦੀ** = ਕ੍ਰਿਪਾ ਨਾਲ ॥ **ਹਰਿ ਦਰਿ** = ਹਰੀ ਦੀ ਦਰਗਾਹ ਵਿੱਚ ॥ **ਨੀਸਾਣੈ** = ਪਰਗਟ ਹੁੰਦਾ ਹੈ ॥ ॥ ੧੧ ॥ **ਧੀਰ** = ਧੀਰਜ ਧਾਰਦਾ ਹੈ ॥ **ਨਵ ਨਿਧਿ** = ਨੌ ਨਿਧੀਆਂ-ਰੂਪੀ ਖਜ਼ਾਨਾ ॥ ੧੨ ॥ **ਅਘਾਇ** = ਤ੍ਰਿਪਤ ਹੋ ਰਹੇ ਹਨ ॥ **ਕੋਟ ਕੋਟੰਤਰ** = ਕ੍ਰੋੜ ਹਾ ਕ੍ਰੋੜ, ਜਨਮ, ਜਨਮਾਂਤਰਾਂ ਦੇ ॥

## ੧੧੭੬

**ਸੰਜਮ**=ਜਪ ਤਪ ਨੇਮ ਕਰਕੇ ॥ ੧੩ ॥ **ਕਿਰਮ ਜੰਤੁ**=ਤੁਛ ਜੀਵ ਹਾਂ; ਤਥਾ ਸੂਖਮ ਤੇ ਅਸਥੂਲ ਜੀਵ ਹਨ॥ **ਆਦਿ ਮੰਤੁ**=ਤੇਰਾ ਮੁਢ ਦਾ ਮੰਤਰ(ਸਤਿਨਾਮ)॥ **ਵਾਦਿ**=ਝਗੜੇ ਵਿਚ ॥ **ਕਾਮੁ**=ਕੰਮ ॥ ੧੪ ॥ **ਬਨਸਪਤਿ**=ਬਨਾਸਪਤੀ ॥ **ਮਉਲੀ**=ਪ੍ਰਫੁੱਲਤ ਹੋਈ॥ **ਮੁਗਧ**=ਮੂੜ ॥ ੧੫ ॥ **ਭੇਟੈ**=ਮਿਲਿਆਂ ॥ **ਲੋਇ**=ਲੋਕ ॥ ੧੬ ॥ **ਬਸੰਤ**=ਅਨੰਦ ਰੂਪ ॥ **ਦੂਜੈ ਦੋਇ**=ਦ੍ਵੈਤ ਭਾਵ ਵਿਚ ॥ **ਮੂਠਾ**=ਠੱਗਿਆ ਹੋਇਆ ॥

## ੧੧੭੭

**ਫੇਟੈ**=ਲਪੇਟ ਵਿਚ ॥ ੧੭ ॥ **ਬਨਰਾਇ**=ਬਨਾਸਪੱਤੀ ॥ **ਵਾੜੀ**=ਬਗੀਚੀ ਹੈ ਫੁੱਲਾਂ ਦੀ ॥ ੧੮ ॥ **ਵਿਟਹੁ**=ਉਪਰੋਂ ॥ **ਉਬਰੇ**=ਬਚੇ ਹਨ ॥ **ਵੁਠਾ**=ਵੱਸਿਆ ॥ **ਅਘੁਲੀਐ**=ਛੁਟੀ ਦਾ ਹੈ ॥ <u>ਮ: ੪ ॥ ਜਿਉ ਪਸਰੀ ਸੂਰਜ:-</u> **ਓਤਿ ਪੋਤਿ**=ਤਾਣੇ ਪੇਟੇ ਵਿਚ ॥ **ਰਵਿਆ**=ਮਿਲ ਰਿਹਾ ਹੈ ॥ **ਸਾਕਤ**=ਮਨਮੁਖ ॥ **ਲੋਇ**=ਲੋਕਾਂ ਵਿਚ ॥ ੨ ॥ **ਸਦੇ**=ਸੁਨੇਹੇ (ਮੌਤ ਦੇ) ਪੈ ਰਹੇ ਹਨ ॥

## ੧੧੭੮

**ਭੰਜਿ**=ਨਸ਼ਟ ਕਰਨ ਵਾਲਾ ॥ **ਸੰਘਾਰੇ**=ਮਾਰੇ ਹੋਏ ॥ **ਧਾਰੀ**=ਕੀਤੀ ਹੈ ॥ **ਤੁਠਾ**=ਪਰਸੰਨ ਹੋਇਆ ॥ <u>ਰਾਮ ਨਾਮੁ ਰਤਨ:-</u> **ਕੋਠੜੀ**=ਬੁੱਧੀ ਰੂਪੀ ਕੋਠੜੀ ਹੈ ॥ **ਗੜ**=ਸਰੀਰ ਰੂਪੀ ਗੜ੍ਹੇ ॥ **ਮੰਦਰਿ**=ਅੰਦਰ ॥ **ਜੋਤੀ**=ਅਕਾਲ ਪੁਰਖ ਵਿਚ ॥ **ਨਗਰੀਆ**=ਬੁਧੀ ਰੂਪੀ ॥ **ਹਿਰਿਆ**=ਚੁਰਾ ਲਿਆ ਹੈ ॥ **ਖੋਜ ਪਰੇ**=ਲੱਭਣ ਲਗ ਪਏ ॥ **ਉਬਰਿਆ**=ਬਚ ਗਿਆ ॥ **ਪੁਰਖਿ ਪਤਿ**=ਪੁਰਸ਼ਾਂ ਦਾ ਪਤੀ (ਵਾਹਿਗੁਰੂ) ॥ <u>ਤੁਮ ਵਡ ਪੁਰਖ:-</u> **ਕੀਰੇ**=ਕੀੜੇ ॥ **ਕਿਰਮ**=ਛੋਟੇ ਜੰਤ ॥ **ਤੁਮਨਛੇ**=ਤੇਰੇ ਹਾਂ ॥ **ਬਨਛੇ**=ਚਾਹੁੰਦੇ ਹਾਂ ॥ **ਕ੍ਰਿਪਛੇ**=ਕ੍ਰਿਪਾ ॥ **ਕਿਲ ਵਿਖ**=ਪਾਪ ॥ **ਹਨਛੇ**=ਹਛਾ, ਸ਼ੁੱਧ ॥ **ਅਵਿਜਾਤਾ**=ਨੀਚ ਜਾਤੀ ਦਾ ॥ **ਪਤਿਤ**=ਪਾਪੀ ਭੀ ॥ **ਪਵੀਛੇ**=ਪਵਿੱਤਰ ਹੋ ਗਏ ਹਨ ॥ **ਦਿਨਛੇ**=ਦਿਨ ਪ੍ਰਤੀ, ਅਥਵਾ ਦੇਂਦਾ ਹੈ॥ **ਮਾਨਸ**=ਮਨੋਰਥ ॥ **ਤਿਨਛੇ**=ਉਨ੍ਹਾਂ ਦੇ ॥ **ਉਰਛੇ**=

ਦਿਲ ਵਿਚ ॥ **ਢੀਂਢੇ**=ਕਠੋਰ ਚਿਤ ਹਾਂ॥ **ਢੀਮ**=ਮਿਟੀ ਦੇ ਢੇਲੇ ਵਤ ਪਾਪਾਂ ਕਰਕੇ ਭਾਰੇ ਹਾ, ਜੜ, ਮੂਰਖ ਹਾਂ ॥ **ਮਿਲਛੇ**=ਮੇਲੀਏ ॥ ਮੇਰਾ ਏਕ:- **ਗੀਧੇ**= ਗਿੱਝ ਗਏ ਹਨ॥ **ਬਾਰਿਕੁ**=ਬੱਚਾ॥ **ਰਸਕਿ**=ਪਰੇਮ, ਸੁਆਦ ਨਾਲ॥ **ਬਿਲਲ ਬਿਲੀਧੇ**=ਕਮਲਿਆਂ ਵਾਗੂੰ ਵਿਲਕਦਾ ਹੈ॥ **ਬੀਧੇ**=ਵਿੰਨ੍ਹਿਆ ਹੈ॥

## ੧੧੭੯

**ਸੀਧੇ**=ਸਿੱਧ ਹੋ ਗਇਆ ਹੈ॥ **ਬਿਰਹਿ**=ਪ੍ਰੇਮ ਵਿਚ॥ **ਸੁਕਲੀਧੇ** =ਸੁਕ ਜਾਂਦਾ ਹੈ॥ **ਪ੍ਰੀਧੇ**=ਪਰੋਸ ਦਿਤਾ ਹੈ॥ **ਨੀਧੇ**=ਸਮੁੰਦਰ ਰੂਪ ਹੈ॥ **ਬਿਚਰਹੁ**=ਬਿਚਾਰੋ॥ **ਅਪਨੀਧੇ**=ਆਪਣੇ ਜਾਣ ਕਰ॥ **ਪਵੀਧੇ**=ਪਏ ਹਾ॥ ਮਨੁ ਖਿਨੁ:- **ਅੰਕਸੁ**=ਕੁੰਡਾ ਉਪਦੇਸ਼ ਰੂਪ॥ **ਵਸਾਈਐ**=ਵਸਾਇਆ ਹੈ॥ **ਲਾਦੇ**=ਭਰੇ ਹੋਏ ਹਨ॥ **ਲਹਿ**=ਲੱਭ॥ **ਸਕਾਈਐ**=ਸਕੀ ਦੇ॥ **ਓਡਾ**= ਸੇਘਾ (ਪੁਰਾਣੇ ਦੱਬੇ ਹੋਏ ਖੂਹ ਕੱਢਣ ਵਾਲਾ)॥ **ਕੂਪੁ**=ਖੂਹ॥ **ਗੁਹਜ**=ਲੁਕੇ ਹੋਏ ਨੂੰ॥ **ਲਹਾਈਐ**=ਲੱਭਦੀ ਹੈ॥ **ਨਿਰਬਾਣ ਪਦੁ**=ਮੁਕਤ ਪਦ॥ ਆਵਣ ਜਾਣੁ:- **ਬਿਖਿਆ**=ਵਿਸ਼ਿਆਂ ਦੇ॥ **ਸੁੰਞੁ**=ਸੁਭ ਗੁਣਾਂ ਰਹਿਤ॥ **ਸਲੁੰਞੁ**=ਸਿਰ ... ਵਾਲਾ ਤੇ॥ **ਕਾਲਿ**=ਅੰਤ ਨੂੰ॥ **ਮੁੰਞੁ**=ਕਟ ਦੇਹ॥ **ਭੁੰਞੁ**=ਭੋਗੋ॥ **ਪੰਞੁ**= ਪਏ ਹਾਂ॥ **ਭੰਞੁ**=ਨਾਸ ਕਰਨ ਵਾਲੇ ਹੋ॥ **ਲੰਞੁ**=ਲਵੀਏ॥ **ਘੁਮਿ ਵੰਞੁ**= ਵਾਰਨੇ ਜਾਦੇ ਹਾ॥ **ਭੰਞੁ**=ਭਜਨ ਨੂੰ॥

## ੧੧੮੦

॥ ਮ: ੫ ॥ ਗੁਰੁ ਸੇਵਉ:- **ਬਨੇ ਫਾਗ**=ਹੋਲੀ (ਅਨੰਦ) ਬਣ ਰਹੀ ਹੈ **ਪ੍ਰਭ ਸੰਗੀ**=ਸੰਤ॥ **ਦੇਵ**=ਪ੍ਰਮਾਤਮਾ ਦਾ॥ **ਪਾਰਜਾਤ**=ਪ੍ਰੇਮ ਰੂਪ ਕਲ ਬਿਰਛ ਮਨ ਮੰਗੇ ਫਲ ਦੇਣ ਵਾਲਾ॥ **ਭਾਤਿ**=ਤਰ੍ਹਾਂ ਦੇ॥ **ਤ੍ਰਿਪਤਿ**=ਸ਼ਾਂਤੀ ਨਾਲ **ਅਘਾਨੇ**=ਰੱਜੇ ਹਾ॥੨॥ **ਕੀਤੁ**=ਕਰਦਾ ਹੈ॥ **ਮੇਘ**=ਬੱਦਲ॥ **ਨਿਰਤਿਕਾ** =ਨਚਦਾ (ਪੈਲਾ ਪੌਂਦਾ) ਹੈ॥ **ਕਉਲਾਰ**=ਕਵੀਆ॥ **ਬਿਗਸਹਿ**=ਖਿੜਦੀਆ ਹਨ॥ **ਸਿੰਘ**=ਸੇਰ॥ **ਰੁਚੈ**=ਪ੍ਰੀਤੀ ਕਰਦਾ ਹੈ॥ **ਉਲਾਸ**=ਅਨੰਦ, ਜੋਸ਼ **ਕਿਰਪਨ**=ਕੰਜੂਸ॥ ੩॥ **ਮੰਗਲੁ**=ਖੁਸੀ॥ **ਕਾਮੁ**=ਕੰਮ ਹੈ (ਰਾਮ ਨਾ

ਜਪਣ ਦਾ)॥ **ਗਨੀ**=ਗਿਣੀ ਜਾਂਦੀ ਹੈ ॥ **ਧੁਨੀ**=ਸ਼ਬਦਾਂ ਦਾ॥ **ਮਉਲਿ**=
ਖਿੜ ॥ **ਜਨਾਂ**=ਸੰਤਾਂ ਤੋਂ ॥ **ਪਰਸਨ**=ਕਰਨਾਂ ॥ **ਹੀਤ ਚੀਤਿ**=ਚਿਤ ਦਾ
ਪ੍ਰੇਮ ਕਰਕੇ ॥ **ਸਹਜਿ**=ਸੁਖ ॥ **ਮਾਣੁ**=ਭੋਗ ਰਿਹਾ ਹੈ ॥

## ੧੧੯੧

**ਪਿੰਡ**=ਸਰੀਰ ॥ **ਮੁਗਧ**=ਜੜ (ਮੂਰਖਾਂ) ਨੂੰ ॥ **ਜੋਤਿ**=ਸੱਤਾ ॥
**ਕੀਨ**=ਕੀਤਾ ਹੈ ॥ **ਜਾਚਿਕ**=ਭਿੱਛਕ ॥ **ਥੋਕ**=ਪਦਾਰਥ ॥ ੫ ॥
**ਘਟਿ**=ਹਿਰਦਾ, ਸਰੀਰ ॥ **ਮੈ**=ਸਰੂਪ ਹਨ ॥ **ਖੈ**=ਨਾਸ ॥ ੬ ॥ **ਬੂਟ**=ਬੂਟੇ ॥
**ਦਾਸੇ**=ਸੇਵਕ ਨੂੰ ॥ **ਧੀਰ**=ਧੀਰਜ ਹੁੰਦਾ ਹੈ ॥ **ਮੀਰ**=ਪਾਤਸ਼ਾਹ ਦੀ ॥ **ਗੁਰਹ**=
ਗੁਰੂ ਤੇ ॥ **ਗੁਰ ਪ੍ਰਸਾਦਿ**=ਗੁਰ ਕ੍ਰਿਪਾ ਤੇ ॥ **ਆਘਾਨਾ**=ਰੱਜ ਗਿਆ ਹੈ ॥
ਤੁਮ ਬਡ ਦਾਤੇ:–

## ੧੧੯੨

**ਦਇਆਰ**=ਹੇ ਦਿਆਲ ॥ **ਪ੍ਰਬੀਨ**=ਚਤਰ ਹੋ ॥ **ਜਲਹਿ**=
ਪਾਣੀ ਦਾ ॥ **ਮੀਨ**=ਮੱਛੀ ॥ **ਅਗਮ**=ਮਨ ਬਾਣੀ ਤੋਂ ਪਰੇ ਹੋ॥ **ਮੂਚ**=ਵੱਡੇ ਹੋ,
ਵਿਸਥਾਰ ਵਾਲੇ ਹੋ॥ **ਗਨੀ**=ਗਿਣੀਦੇ ਹਨ ॥੮॥ **ਪੋਤ ਦਾਰੀ**=ਖਜ਼ਾਨਚੀ ਪੁਣਾ ॥
**ਅਰਥਾ**=ਮਨੋਰਥ, ਕੰਮ ॥ **ਦੁਹੇਲੀ**=ਕੱਠਨ ਹੈ ॥ **ਸੁਹੇਲੀ**=ਸੁਖਾਲੀ ਹੈ;
ਸੁਖਦਾਇਕਹੈ॥ **ਪਾਰਗਰਾਮ**=ਸੰਸਾਰ ਸਮੁੰਦਰ ਤੋਂ ਪਾਰ ਕਰਦੀ ਹੈ ॥ **ਧੁਨਾ**=ਸਬਦ;
ਬਾਣੀ ॥ ੯ ॥ **ਪਤਿਤ**=ਪਾਪੀ ॥ **ਧਰਣਿ**=ਧਰਤੀ ॥ **ਨਿਧਾਨ**=ਸੁਭ ਗੁਣਾਂ ਦਾ
ਖਜ਼ਾਨਾ ॥੧੦॥ **ਕਿਲ ਵਿਖ**=ਪਾਪ ॥ **ਬਸੰਤੁ**=ਆਨੰਦ ॥

## ੧੧੯੩

**ਨਿਸਤਾਰਿ**=ਤਾਰ ਲੈ ॥ **ਭਵ ਖੰਡਨ**=ਜਨਮ ਮਰਨ ਦਾ ਭੈ ਦੂਰ ਕਰਨ
ਵਾਲੇ ॥ **ਕਲਾ**=ਸਕਤੀ ॥ ੧੧ ॥ **ਉਦਿਆਨ**=ਉਜਾੜ (ਸਮਾਨ) ਹੈ ॥ **ਬਾਛਉ**
ਮੰਗਦਾ ਹਾਂ ॥ **ਪੇਖੁ**=ਵੇਖ ॥ ੧੨ ॥ **ਚਵਾ**=ਬੋਲਦਾ, (ਜਪਦਾ) ਹਾਂ ॥ **ਜਾਇ**=
ਥਾਂ ॥ **ਕਿਰਤੁ**=ਪੂਰਬਲਾ ਕੀਤਾ ਹੋਇਆ ਕੰਮ ॥ **ਅਖੰਡ**=ਇਕ ਸਾਰ ॥ **ਰਸਨ**=
ਜ਼ਬਾਨ ਨਾਲ ॥ ਗੁਰ ਚਰਣ:– **ਸਰੇਵਤ**=ਸਿਮਰਕੇ ॥ **ਮਇਆ**=ਕ੍ਰਿਪਾ ॥

**ਬਿਲਲਾਤੀ**=ਵਿਰਲਾਪ ਕਰਦੀ, ਰੋਂਦੀ ॥ **ਸਾਕਤੁ**=ਮਨਮੁਖ ॥

## ੧੧੯੪

**ਥਲਿ**=ਪ੍ਰਿਥਵੀ ਵਿਚ ॥ **ਮਹੀਅਲਿ**=ਪ੍ਰਿਅਵੀ, ਅਕਾਸ਼ ਵਿਚ ॥ **ਰਵਿ**=ਮਿਲ ॥ **ਅਸਟ ਸਿਧਿ**=ਅੱਠ ਮੁਖ ਸਿਧੀਆਂ ॥੧੪॥ **ਪੰਨੀਆ**=ਪੂਰੀਆਂ ਹੋਈਆਂ ॥ **ਰਵਹੁ**=ਸਿਮੋਰੋ ॥ **ਭੋਗੁ**=ਭੋਗੀਦਾ ਹੈ ॥ **ਰੰਸਿ**=ਸੁੰਦਰ ॥ **ਧਨੀ**=ਸੁਆਮੀ ॥ **ਪੂਜਾਰਿਆ**=ਪੂਜਾਇਆ ਹੈ ॥੧੫॥ **ਕਿਲਬਿਖ**=ਪਾਪ ॥ ॥੧੬॥ **ਅਨ ਦਿਨੁ**=ਰਾਤ ਦਿਨ ॥ **ਭੇਟੇ**=ਮਿਲੇ ॥੧੭॥

## ੧੧੯੫

**ਭਵਜਲੁ**=ਸੰਸਾਰ ਸਮੁੰਦਰ ਤੋਂ ॥ **ਨਿਸਤਾਰਿਓ**=ਤਾਰ ਲਿਆ ॥ ਦੇਖੁ ਫੂਲ:- **ਦੇਖੁ ਫੂਲ**=ਫੁਲਾਂ ਵਾਂਗ ਫੁਲੇ ਹੋਏ ਪਦਾਰਥਾਂ ਨੂੰ ਵੇਖ ਕੇ ਫੁਲ ਰਿਹਾ ਹੈ॥ **ਅਹੰ**=ਹੰਕਾਰ ॥ **ਪਾਗੇ**=ਰੰਗੇ ਗਏ ਹਨ, ਪਏ ਹਨ ॥ **ਸਘਨ**=ਭਗਤੀ ਰੂਪੀ ਸੰਘਣੀ ॥ **ਬਾਸੁ**=ਵਾਸ਼ਨਾ ਕਰਕੇ ॥ **ਕੂਲੇ**=ਕੋਮਲ, ਹਰੇ ॥ **ਸੂਕਿ**=ਸੁਕ ਰਹੇ (ਸੁਭ ਗੁਣਾ ਰਹਿਤ) ਹਨ ॥ **ਕਠੂਲੇ**=ਕਠੋਰ ਚਿਤ, ਲਕੜ ਵਰਗੇ ॥ **ਪਰ ਫੂਲਤਾ ਰਹੇ**=(ਭਗਤ ਜਨ) ਪ੍ਰਫੁੱਲਤ ਹੁੰਦਾ ਰਹਿੰਦਾ ਹੈ ॥ **ਕਲੂ**=ਕਲਿ ਜੁਗ ॥ **ਬੋਵਹੁ**=ਬੀਜੋ ॥ **ਅਨ**=ਹੋਰ ਕਰਮਾਂ ਦੇ ਕਰਨ ਦੀ ॥ **ਰੁਤਿ**=ਵੇਲਾ ॥ **ਮਨ**=ਹੇ ਪਿਆਰੇ ॥ **ਰੁਤਿ ਨਾਮ ਰੇ**=ਨਾਮ ਜਪਣ ਦਾ ਸਮਾਂ ਹੈ ॥ ਹੋਇ ਇਕਤ੍ਰ.- **ਲਿਵ ਲਾਇ**=ਬਿਰਤੀ ਲਾ ਕੇ (ਪ੍ਰਮਾਤਮਾਂ ਵਿਚ) ॥ **ਹੋਵਹੁ ਜੋੜੀ**=ਜੁੜਨੇ ਵਾਲੇ ਹੋਵੋ ॥ **ਸਫਾ ਵਿਛਾਏ**=ਚੌਕੜੀ ਮਾਰ ਕੇ ਇਕ ਮਨ ਹੋ ਕੇ ॥ **ਢਾਲਹੁ**=ਮੋੜੋ ਸੰਸਾਰ ਵਲੋਂ ॥ **ਬੀਰ**=ਹੇ ਭਾਈ॥ **ਸਤੁ**=ਸੱਚ ਬੋਲਣਾ ॥ **ਸਾਰੀ**=ਨਰਦਾ ॥ **ਬਿਖੜੇ**=ਔਖੇ ॥ **ਦਾਉ**=ਥਾ ਤੋਂ ॥ **ਜਿਣਿ**=ਜਿੱਤ ਕੇ ॥੨੦॥

## ੧੧੯੬

**ਰੰਗੁ ਧਰਤਾ**=ਪਿਆਰ ਧਰਦਾ ਹੈ ॥ **ਦਾਨਾ**=ਚਤਰੁ ਹੈ ॥ **ਅਗੋਚਰ**=ਇੰਦ੍ਰਿਆਂ ਤੋਂ ਪਰੇ ਹੈ ॥ **ਬਿਖਮੁ**=ਕਠਨ ॥੨੧॥ **ਅਹੰਮਨੀ**=ਹੰਕਾਰ ਵਾਲੀ ਬੁੱਧੀ ਕਰਕੇ ॥ **ਓਪਤਿ**=ਉਤਪਤੀ ॥ **ਪਰਲਉ**=ਨਾਸ ॥ **ਬੀਚਾਰੀ**=ਵਿਚਾਰ ਹੈ ॥

**ਗਨੀ**=ਗਿਣਦਾ ਹਾਂ ॥ ਮ: ੯ ॥ ਸਾਧੋ ਇਹ:- **ਯਾ**=ਇਸ ਵਿਚ ॥ **ਸੰਪਤਿ**= ਸਮੱਗਰੀ, ਧਨ ॥ **ਐਡਾਨੋ**=ਆਕੜਦਾ ਹੈਂ ॥ **ਤਾਂਹਿ**=ਉਸ ਨਾਲ ॥ **ਪਰਹਰ**= ਤਿਆਗ ਕੇ ॥ **ਉਰ ਆਨੋ**=ਹਿਰਦੇ ਵਿਚ ਵਸਾਓ ॥ ੨ ॥ **ਬਸਾਇ**=ਵੱਸ ਰਿਹਾ ਹੈ ॥ **ਗਹਿਓ**=ਫੜਿਆ ॥ **ਯਾ ਤੇ**=ਇਸ ਲਈ ॥ **ਫਾਸ**=ਕਾਮ ਰੂਪੀ ਫਾਹੀ ॥ ੩ ॥ **ਧਾਵਨ**=ਦੌੜਨ; ਭਟਕਣ ਤੇ ॥ **ਬਿਸਰਾਮੁ**=ਇਸਥਿਤੀ, ਟਿਕਾਓ ॥ **ਪਰਸਿ**=ਛੂਹ ॥ **ਗਹੀ**=ਫੜੀ ਹੈ ॥ **ਸਕਲ**=ਸਾਰੀ ॥ **ਸੰਪੈ**=ਧਨ, ਦੌਲਤ ॥੪॥ **ਕਾਮੁ**=ਵਾਸ਼ਨਾ ॥

## ੧੧੮੭

**ਕਿਹ**=ਕਿਸ ਵੀਚਾਰ ਦੁਆਰਾ ॥ **ਦਾਰਾ**=ਇਸਤ੍ਰੀ ॥ **ਗ੍ਰੇਹ**=ਘਰ ॥੫॥ **ਸਮ**=ਬਰਾਬਰ ॥ **ਬਸਤ**=ਵੱਸਦਾ ਹੈ ॥ **ਨਿਸ**=ਰਾਤ ॥ **ਬਾਸੁਰ**=ਦਿਨ ॥ **ਬਾਰ**=ਸਮੇਂ ॥ਮ: ੧॥ ਜਗੁ ਕਊਆ:–ਸੰਗਲਾ ਦੀਪ ਵਿਚ ਰਾਜੇ ਸਿਵਨਾਭ ਨੇ ਗੁਰੂ ਨਾਨਕ ਦੇਵ ਜੀ ਦੀ ਪ੍ਰੀਖਿਆ ਲੈਣ ਵਾਸਤੇ ਸੁੰਦਰ ਇਸਤ੍ਰੀਆਂ ਭੇਜੀਆਂ ਜੋ ਆ ਕੇ ਇਸਤ੍ਰੀਆਂ ਵਾਲੇ ਹਾਵ ਭਾਵ ਕਰਨ ਲਗੀਆਂ, ਪਰੰਤੂ ਸਤਿਗੁਰੂ ਜੀ ਨੇ ਉਹਨਾਂ ਨੂੰ ਇਹ ਉਪਦੇਸ਼ ਦਿਤਾ- **ਭੀਤਿ**=ਚੋਗ ਨੂੰ॥ **ਅਨੀਤਿ**=ਬਦਨੀਤੀ ਕਰ ਕੇ ॥ **ਬਿਖੁ**=ਵਿਸ਼ਿਆਂ ਦਾ ॥ **ਬਜਰੁ**=ਪੱਥਰ ਵਾਂਗੂੰ ਬਹੁਤ ॥ **ਚਾਰੁ**=ਸ੍ਰੇਸ਼ਟ ॥ **ਬਾਲੂ**=ਰੇਤ ਦਾ (ਘੁੰਮਣ ਘੇਰੀ ਵਿਚ ਪਿਆ ਹੈ) ॥ **ਬਰਖਸਿ**=ਮੀਂਹ ਦੇ ॥ **ਬਾਣੀ**=ਬਨਾਵਟੀ (ਰਚਨਾ) ਹੁੰਦੀ ਹੈ ॥ **ਬੁਦਬੁਦਾ**= ਬੁਲਬੁਲੇ ਦੀ ॥ **ਹੇਰਿ**=ਜਾਣ, ਵੇਖ (ਇਸ ਸਰੀਰ ਨੂੰ) ॥ **ਮਾਤ੍ਰ ਬੂੰਦ**= (ਪਾਣੀ ਦੀ) ਬੂੰਦ ਮਾਤਰ ॥ **ਧਰਿ ਚਕੁ ਫੇਰਿ**=ਚੱਕ ਦੇ ਫੇਰਨੇ ਕਰਕੇ ਜੋ ਬੂੰਦ ਧਰਤੀ ਪਰ ਪੈਂਦੀ ਹੈ ਉਹ ਸੁੱਕ ਜਾਂਦੀ ਹੈ।ਐਸੇ ਹੀ ਜੀਵ ਦੀ ਹਾਲਤ ਛਿਨ ਭੰਗਰ ਹੈ॥ **ਚੇਰਿ**=ਦਾਸੀਆਂ ਹਨ॥ **ਸਿਰਿ ਮੋਰੁ**=ਸ਼ਰੋਮਣੀ ਹੈ ॥ **ਪਗੁ**=ਪੈਰੀਂ ॥ **ਓਰੁ**=ਤਰਫ ॥ **ਦੁਰਾਇ**= ਲੁਕਾ ਕੇ, ਭਾਵ-ਜਿਨ੍ਹਾਂ ਨੇ ਨਾਮ ਪਰਗਟ ਨਹੀਂ ਕੀਤਾ ਅਰਥਾਤ ਜਪਿਆ ਨਹੀਂ ॥ **ਅੰਚਲਿ** =ਬੁਧੀ ਰੂਪੀ ਪੱਲੇ ਵਿਚ ਪਾ ਕੇ ॥ **ਕਾਮਨਿ**=ਇਸਤਰੀ ॥ **ਖੀਲੈ**=ਖੇਡੇ ॥ **ਬਿਗਸੈ**=ਪਰਸੰਨ ॥ **ਕੀਨਸਿ**=ਕੀ ਨਹੀਂ ॥ **ਹੋਗ**=ਹੁੰਦਾ (ਪ੍ਰਾਪਤ) ॥ **ਅਧਿਕੁ**=ਬਹੁਤ ॥ **ਬਿਕਾਰੁ**=ਵਿਕਾਰ (ਪੈਦਾ ਹੁੰਦੇ ਹਨ) ॥ **ਮਨਸਾ**=

ਬੁਧੀ॥ **ਬਾਂਧੋ**=ਬੰਨ ਰੱਖਿਆ ਹੈ॥ **ਬਾਰੁ**=ਪ੍ਰਮਾਤਮਾਂ ਦੇ ਦਰ ਵਲੋਂ॥ **ਗਾਛਹੁ**= ਜਾਵੇ॥ **ਰਾਜ ਕੁਆਰਿ**=ਹੇ ਰਾਜ ਦਾਸੀਓ॥ **ਭਣਹੁ**=ਜਪੋ॥ **ਦੋਤੁ**= ਸੂਰਜ ਚੜ੍ਹਨ ਤੋਂ ਪਹਿਲਾਂ ਹੀ॥ **ਸਵਾਰਿ**=ਚੰਗੀ ਤਰ੍ਹਾਂ ਪ੍ਰੇਮ ਨਾਲ॥ **ਤਿਆਸ**= ਤ੍ਰਿਸ਼ਨਾ॥ **ਨਿਵਾਰਿ**=ਦੂਰ ਕਰੋ॥ **ਮੋਹਨਿ**=ਮੋਹ ਲੈਣ ਵਾਲੇ ਪਰਮੇਸ਼ਵਰ ਨੇ॥ **ਠਾਢੈ**=ਖੜੇ॥ ਮਨੁ ਭੂਲਉ:- **ਭਰਮਸਿ**=ਭਟਕ ਰਿਹਾ ਹੈ॥ **ਲੁਭਧ**= ਲੋਭੀ॥ **ਬਿਖਮ**=ਕਠਨ॥ **ਏਕ ਭਾਇ**=ਇਕ ਦੇ ਪ੍ਰੇਮ ਵਿਚ, ਇਕ ਰਸ॥ **ਮੀਨ**=ਮੱਛੀ॥ **ਕੁੰਡਲੀਆ**=ਕੁੰਡੀ (ਗਲੇ ਵਿਚ ਪਵਾ ਲੈਂਦੀ ਹੈ, ਲੋਭ ਕਰ ਕੇ)॥

## ੧੧੮੮

**ਭਵਰ ਤਾਰ**=ਭੌਰੇ ਦੀ ਤਰ੍ਹਾਂ॥ **ਬਿਲ**=ਸਰੀਰ ਰੂਪੀ ਖੁੱਡ ਵਾਸਤੇ॥ **ਬਿਰਥੇ**=ਬੇਅਰਥ॥ **ਮੈਗਲ**=ਹਾਥੀ॥ **ਕਾਮਹਾਰ**=ਕਾਮਆਤੁਰ ਹੋ ਕੇ॥ **ਕੜਿ**=ਕੱਸ ਕੇ॥ **ਸੀਸ ਮਾਰ**=ਸਿਰ ਤੇ ਮਾਰ ਪੈਂਦੀ ਹੈ॥ **ਦਾਦਰੁ**=ਡੱਡੂ॥ **ਦਰਿ**=ਦਰਗਾਹ ਵਿਚੋਂ॥ **ਭ੍ਰਸਟ**=ਭਿਰਸਟਿਆ ਗਿਆ ਹੈ॥ **ਸਰਾਪੀ ਨਾਮ ਬੀਨੁ**=ਨਾਮ ਤੋਂ ਬਿਨਾ ਸਰਾਪਿਆ ਹੋਇਆ ਹੈ॥ **ਗੁਣਹ ਬੀਨ**=ਸਤ ਸੰਤੋਖ ਆਦਿਕ ਗੁਣਾਂ ਨੂੰ ਚੁਣਿਆ ਹੈ॥ **ਸਾਖੁ**=ਇਤਬਾਰ॥ **ਮਤਿ ਅਗਾਹਿ**= ਅਥਾਹ ਪ੍ਰਮਾਤਮਾਂ ਦੇ ਜਾਨਣ ਵਾਲੀ ਮਤੀ ਪ੍ਰਾਪਤ ਹੁੰਦੀ ਹੈ॥ **ਮੋਟਉ**=ਵੱਡਾ॥ **ਸਬਦ**= ਸੰਸਾਰ॥ ਦਰਸਨ ਕੀ ਪਿਆਸ:- **ਏਕਤੁ**=ਏਕਤਾ ਵਿਚ॥ **ਦੋਇ**=ਦ੍ਵੈਤ ਨੂੰ॥ **ਮਥਿ**= ਰਿੜਕਕੇ, ਵੀਚਾਰ ਕੇ॥ **ਚੀਨਸਿ**=ਜਾਣਦਾ ਹੈ॥ **ਧਰਿ**=ਧਰਤੀ॥ **ਸਬਦੁ**= ਬ੍ਰਹਮ॥ **ਨੀਸਾਨੁ**=ਪਰਗਟ ਹੈ॥ **ਤਖਤਿ**=ਅੰਤਹ ਕਰਨ; ਸੰਸਾਰ॥ **ਤ੍ਰਿਭਵਣ** =ਤਿੰਨਾ ਲੋਕਾਂ ਵਿਚ॥ **ਸਾਰੁ**=ਸ੍ਰੇਸਟ ਹੈ॥

## ੧੧੮੯

**ਮਿਹਮਾਨੁ**=ਪਰਾਹੁਣੇ ਵਤ॥ **ਰਾਵਉ**=ਸਿਮਰਾਂ॥ ਚੰਚਲੁ ਚੀਤੁ:- **ਬਾਰਾ**=ਦੇਰੀ॥ **ਸਾਰਾ**=ਸੰਭਾਲ॥ **ਅਉਖਧ**=ਦਵਾਈਆਂ॥ **ਬੀਰਾ**= ਹੇ ਭਾਈ ਅਥਵਾ ਸੂਰਮਾਂ ਗੁਰੂ॥ **ਨਿਰਮਾਇਲੁ**=ਪਵਿੱਤਰ॥ **ਅਤੀਤਾ**=ਸੰਸਾਰ ਤੋਂ ਅਸੰਗ ਹਨ॥ **ਹਰਖ**=ਖੁਸੀ॥੫॥ ਮਤੁ ਭਸਮ:- ਇਕ ਨਾਗੇ ਪ੍ਰਤਿ ਉਪਦੇਸ:- **ਭਸਮ**=

ਵਿਆਹ ਲਾ ਕੇ॥ **ਅੰਧੁਲੇ**=ਹੇ ਅੰਨ੍ਹੇ ਅਗਿਆਨੀ॥ **ਸਾਰਿਗ ਪਾਨਿ**=ਹਰੀ ਅਕਾਲ ਪੁਰਖ ਹੈ॥ **ਪਾਂਇ**=ਇਜ਼ਤ ਹੈ, ਸਮਰੱਥਾ ਹੈ॥ **ਪੈਖੜੂ**=ਬੰਧਨ॥ **ਮੁਕਤਿ ਜਾਹਿ**=ਜਿਸ ਤੋਂ ਮੁਕਤੀ ਪਾ ਸਕੇ॥

## ੧੧੯੦

**ਗੁਣ**=ਗੁਣਾਂ ਵਾਲੀ॥ **ਭਲੀ ਬਾਨਿ**=ਚੰਗੀ ਬਾਣੀ (ਗੱਲ)॥ ੬॥ **ਮਝਿ**=ਵਿਚ॥ **ਗੁਬਾਰ**=ਅਨ੍ਹੇਰੇ ਵਿਚ॥ **ਸਿਰਜਿ**=ਪੈਦਾ ਕਰ ਕੇ॥ **ਸਮਾਏ**=ਮਾਰਦਾ ਹੈ॥ **ਅਚਾਰੁ**=ਗ੍ਰਹਿਨ ਕੀਤਾ॥ **ਕਾਣੇ**=ਡਰ॥ ਆਪੇ ਭਵਰਾ:- **ਬਾਸੁ**=ਵਾਸਨਾ॥ **ਤਰਵਰੁ**=ਬ੍ਰਿਛ॥ **ਕਵਲਾ**=ਲਛਮੀ ਹੈ॥ **ਰਾਵੈ**=ਸਿਮਰਦਾ ਹੈ॥ **ਸਬਦਿ**=ਸੰਸਾਰ ਨੂੰ॥ **ਬਛਰੂ**=ਵੱਛਾ ਹੈ॥ **ਖੀਰੁ**=ਦੁਧ॥ **ਸਰ**=ਬਰਾਬਰ ਹੈ॥ **ਗਹੀਰੁ**=ਡੂੰਘਾ ਹੈ॥ **ਅਕੁਲ**=ਕੁਲ ਰਹਿਤ॥ **ਪਰਮੁ ਹੀਰ**=ਵਡਾ ਸੁੱਧ ਹੀਰਾ ਰੂਪ ਹੈ॥ **ਨਿਹਕੇਵਲੁ**=ਸ਼ੁਧ ਹੈਂ॥ **ਰਾਜਨ**=ਰਾਜਾ ਹੈ॥ **ਧ੍ਰਾਪੇ**=ਰਜਦਾ ਹੈ; ਪਰਸੰਨ ਹੁੰਦਾ ਹੈ॥ **ਬਾਦਿ**=ਬੇਅਰਥ ਹੈ॥ ਨਉ ਸਤ ਚਉਦਹ:-ਇਹ ਸ਼ਬਦ ਗੁਰੂ ਨਾਨਕ ਦੇਵ ਜੀ ਨੇ ਮੱਕੇ ਮਕੇਸ਼ਰ ਦੀ ਮੂਰਤੀ ਅੱਗੇ ਉਚਾਰਨ ਕੀਤਾ ਸੀ॥ **ਨਉ**=ਨੌ ਖੰਡ ਪ੍ਰਿਥਵੀ॥ **ਸਤ**=ਸਤ ਦੀਪ॥ **ਚਉਦਹ**=੧੪ ਭਵਣ॥ **ਤੀਨਿ**=ਤਿੰਨ ਗੁਣ॥ **ਚਾਰ**=ਚਾਰ ਜੁਗ॥ **ਕਰਿ ਮਹਲਤਿ**=ਸਮੂਹ ਮੰਦਰ ਰਚਕੇ॥ **ਚਾਰਿ ਬਹਾਲੀ**=ਚਾਰ ਖਾਣੀ ਦੀ ਸ੍ਰਿਸ਼ਟੀ ਨੂੰ ਵਿਚ ਬਿਠਾ ਦਿੱਤਾ ਹੈ॥ **ਚਾਰੇ ਦੀਵੇ**=ਵੇਦਾਂ ਰੂਪੀ ਚਾਰ ਦੀਵੇ॥ **ਚਹੁ**=ਚਾਰ ਜੁਗਾਂ ਦੇ ਹਥ ਵਿਚ॥ **ਘਰਿ ਘਰਿ**=ਸਰੀਰਾਂ ਸਰੀਰਾਂ ਵਿਚ॥ **ਪਾਵਕੁ**=ਅੱਗ ਆਦਿਕ ਤੱਤਾਂ ਕਰ ਕੇ॥ **ਸਿਕਦਾਰੀ**=ਸਰਦਾਰੀ॥ **ਧਰਤੀ ਦੇਗ ਮਿਲੈ ਇਕ ਵੇਰਾ**=ਪ੍ਰਿਥਵੀ ਰੂਪੀ ਦੇਗ ਜਿਥੋਂ ਹਰੇਕ ਨੂੰ ਸਭ ਕੁਛ ਮਿਲਦਾ ਹੈ (ਇਕ ਵੇਰ ਹੀ ਮਿਲ ਗਈ)॥ **ਭਾਗੁ ਤੇਰਾ ਭੰਡਾਰੀ**=ਜੀਵਾਂ ਦਾ ਭਾਗ (ਕਰਮ ਫਲ) ਤੇਰਾ ਭੰਡਾਰੀ (ਭੰਡਾਰਾ ਵੰਡਨ ਵਾਲਾ) ਹੈ॥

## ੧੧੯੧

**ਨਾ ਸਾਬੂਰੁ**=ਬੇ ਸਬਰਾ ਹੋ ਕੇ, ਸੰਤੋਖ ਰਹਿਤ॥ **ਨਾਰਦੁ**=ਚੰਚਲ ਮਨ॥ **ਲੁਹਾਰੀ**=ਬੇੜੀਆਂ ਹਨ॥ **ਪੂੰਜੀ**=ਕਰਮਾਂ ਦੀ ਰਾਸ॥

**ਆਚਾਰੁ**=ਕੰਮ ਹੈ ॥ **ਗਿਆਨ ਮਤੀ**=ਗਿਆਨ ਬੁਧੀ ਕਰਕੇ ॥ **ਕਮਲ**=ਹਿਰਦਾ ॥ **ਪਰਗਾਸੁ**=ਖਿੜਦਾ ਹੈ ॥ **ਤਿਤੁ ਘਟਿ**=ਓਸ ਹਿਰਦੇ ਵਿਚ ॥ **ਨਾਮੈ**=ਨਾਮੀ ਦੇ ॥

## ੧੨੭੮

ਮ: ੫ ॥ ਪ੍ਰੀਤਮ ਪ੍ਰੇਮ ਭਗਤਿ:- **ਗੁਣ ਨਿਧਿ**=ਗੁਣਾਂ ਦਾ ਸਮੁੰਦਰ ॥ **ਦਾਤੇ**=ਦੇਣ ਵਾਲੇ ਹਨ ॥ **ਮਾਤੇ**=ਮਸਤ ਹਨ॥ **ਕੋਟਿ ਮਧੇ**=ਕ੍ਰੋੜਾਂ ਵਿਚੋਂ ॥ **ਅਗਮ ਅਪਾਰੇ**=ਕਠਨ ਅਤੇ ਪਾਰਾਵਾਰ ਤੋਂ ਰਹਿਤ ਹੈ ॥ **ਪਾਵਨ**=ਪਵਿੱਤਰ ਕਰਨ ਵਾਲਾ ॥ **ਵਛਲ**=ਪਿਆਰਾ ॥ **ਸਿੰਧੁ**=ਸਮੁੰਦਰ ॥ **ਨਿਸੰਗੇ**=ਨਿਰ ਸ਼ੰਕ ਹੋ ਕੇ ॥ **ਰਉ**=ਉਚਾਰਨ ਕਰ॥ **ਸਮਾਰੇ**=ਸੰਭਾਲ ॥ **ਲੀਨਾ**=ਲੀਨ ਹੋਇਆ ਹੈ ॥ **ਮੀਨਾ**=ਮੱਛੀਆਂ ਹਨ ॥ **ਭਿੰਨ**=ਅੱਡ ॥ **ਆਨ**=ਹੋਰ ॥ **ਗਹਿ ਭੁਜਾ**=ਬਾਹਾਂ ਫੜਕੇ॥ **ਤਉ**=ਤੇਰੀ ॥ **ਪ੍ਰਸਾਦੀ**=ਕ੍ਰਿਪਾ ਨਾਲ ॥ **ਮਇਆ**=ਕ੍ਰਿਪਾ ॥ **ਸਾਰਿਆ**=ਸੰਭਾਲਣਾ ਕੀਤਾ ਹੈ ॥ **ਪੂਰਬਿ**=ਪਿਛਲੇ ਕਰਮਾਂ ਦਾ ॥ **ਬਿਨਵੰਤਿ**=ਬੇਨਤੀ ਕਰਦੇ ਹਨ॥ ਵਾਰ ਮ: ੧ ॥ **ਰਾਣੈ ਕੈਲਾਸ ਤਥਾ ਮਾਲਦੇ ਕੀ ਧੁਨਿ**=ਰਾਣਾ ਕੈਲਾਸ ਅਤੇ ਮਾਲਦੇਵ ਦੋਵੇਂ ਸਕੇ ਭਾਈ ਸਨ, ਏਹਨਾਂ ਦਾ ਪਿਤਾ ਜਮੂੰ ਕਸ਼ਮੀਰ ਦਾ ਰਾਜਾ ਸੀ, ਓਸ ਦੇ ਮਰਨ ਪਿਛੋਂ ਸਾਰਾ ਧਨ ਕੈਲਾਸ਼ ਦੇਵ ਨੇ ਸਾਂਭ ਲਿਆ। ਮਾਲਦੇਵ ਨੇ ਜੁੱਧ ਕਰਕੇ ਕੈਲਾਸ ਦੇਵ ਨੂੰ ਕੈਦ ਕਰ ਲਿਆ, ਪਰ ਪਿਛੋਂ ਅੱਧਾ ਰਾਜ ਭਾਗ ਦੇ ਕੇ ਕੈਲਾਸ਼ ਦੇਵ ਨੂੰ ਛੱਡ ਦਿਤਾ। ਇਸ ਦੀ ਸੋਭਾ ਵਿਚ ਢਾਡੀਆਂ ਨੇ *ਵਾਰ ਗਾਈ ਜਿਸਦੀ ਤਰਜ਼ ਤੇ ਇਹ ਵਾਰ ਗਾਉਣੀ ਲਿਖੀ ਹੈ॥ ੧ ॥ ਗੁਰਿ ਮਿਲਿਐ:- **ਰਹਸੀਐ**=

---

*ਢਾਡੀਆਂ ਦੀ ਵਾਰ ਦੀ ਪੌੜੀ ਇਹ ਹੈ:—

ਧਰਤ ਘੋੜਾ ਪਰਬਤ ਪੈਲਾਣ ਸਿਰ ਟੱਟਰ ਅੰਬਰ।
ਨੌ ਸੈ ਨਦੀ ਨੜਿੰਨਵੇਂ, ਰਾਣਾ ਜਲ ਕੰਬਰ।
ਢੁਕਾ ਰਾਏ ਅੰਬੀਰ ਦੇਵ ਕਰ ਮੇਘ ਅਡੰਬਰ।
ਆਣਿਤ ਖੰਡਾ ਰਾਣਿਆ ਕੈਲਾਸੇ ਅੰਦਰ।
ਬਿਜਲੀ ਜਿਉਂ ਝਲਕਾਣੀਆਂ ਤੇਗਾਂ ਵਿਚ ਅੰਬਰ।
ਮਾਲਦੇਵ ਕੈਲਾਸ਼ ਨੂੰ ਬੱਧਾ ਕਰ ਸੰਬਰ।
ਫਿਰ ਅੱਧਾ ਧਨ ਮਾਲ ਦੇ ਛੱਡਿਆ ਗੜ੍ਹ ਅੰਦਰ।
ਮਾਲ ਦੇਵ ਜਸ ਖਟਿਆ ਵਾਂਗ ਸਾਹ ਸਕੰਦਰ।

ਖਿੜਦਾ ਹੈ ॥ **ਵੁਠੈ**=ਮੀਂਹ ਵਰ੍ਹਿਆਂ ॥ **ਧਰਨਿ**=ਧਰਤੀ ਹਰੀ ਭਰੀ ਹੋ ਜਾਂਦੀ ਹੈ ॥

## ੧੨੭੯

**ਸਭ**=ਸਾਰੀ ਧਰਤੀ ॥ **ਸਰ**=ਤਲਾਵ ॥ **ਸੁਭਰ**=ਲਬਾ ਲਬ ॥ **ਅੰਦਰੁ**=ਅੰਤਹ ਕਰਨ ॥ **ਵਿਗਸੈ**=ਖਿੜਦਾ ਹੈ ॥ **ਦੂਜੀ**=ਮਾਇਆ ਦੀ ॥ **ਖੁਧਿਆ**=ਭੁਖ ॥ **ਵਿਕਰਾਲੁ**=ਭਿਆਨਕ ਹੈ ॥ **ਚੂਕੈ**=ਮਿਟ ਜਾਵੇ ॥ **ਆਲ**=ਘਰ ਦੇ ॥ **ਜੰਜਾਲੁ**=ਧੰਧੇ ॥ **ਮੂਲੁ**=ਸੁਆਸ ॥ **ਪਉੜੀ**=ਭਗਤੀ ਰੂਪ ॥ **ਬੋਹਿਥੁ**=ਜਹਾਜ਼ ਦੀ ॥ **ਤਤੁ ਲੈ**=ਪ੍ਰਮਾਤਮਾਂ ਨਾਲ ਲਿਵ ॥ **ਹੇਕੋ**=ਇਕ ਹੀ ॥ **ਪਾਧਰੁ**=ਨਾਮ ਰੂਪੀ ਰਸਤਾ ਹੈ ॥ **ਦਰੁ**=ਗਿਆਨ ਰੂਪੀ ਦਰਵਾਜ਼ਾ ਹੈ ॥ **ਨਿਜ ਥਾਨੁ**=ਆਪਣੇ ਆਤਮ ਸਰੂਪ ਦੀ ॥ **ਰੂੜਉ**=ਸੁੰਦਰ ਹੈ ॥ **ਅੰਬਰੁ**=ਅਕਾਸ਼ ॥ **ਗਗਨੁ ਰਹਾਇ**=ਅਕਾਸ਼ ਖੜਾ ਹੈ ॥ **ਸਬਦੁ**=ਬ੍ਰਹਮ ਅਥਵਾ ਵੇਦ ਸ਼ਬਦ ॥ **ਨੀਸਾਣਿਆ**=ਪਰਗਟ ਕਰਦਾ ਹੈ ॥ **ਚੋਜ**=ਕੌਤਕ ॥ **ਵਿਡਾਣਿਆ**=ਵੱਡੇ, ਅਚਰਜ ਹਨ ॥ **ਤੀਰਥ ਧਰਮ ਵੀਚਾਰ**=ਧਰਮ ਦੇ ਵੀਚਾਰਨੇ ਨੂੰ ਤੀਰਥਾਂ ਉਤੇ ਇਸ਼ਨਾਨ ਵਾਸਤੇ ॥ **ਪੁਰਬਾਣਿਆ**=ਸ਼ੁਭ ਨਛੱਤਰਾਂ ਦੇ ਦਿਨ ਯਥਾ ਮੱਸਿਆ, ਸੰਗਰਾਦ ਆਦਿਕ ਬਣੌਣੇ ਕੀਤੇ ॥ **ਸਰਿ**=ਬਰਾਬਰ ॥ **ਤਖਤਿ ਨਿਵਾਸੁ**=ਸਰੂਪ ਵਿਚ ਵਾਸ ਹੈ॥ ੧ ॥ **ਓਮਾਹਾ**=ਖੁਸ਼ੀ, ਅਨੰਦ ॥ **ਨਾਗਾਂ**=ਸੱਪਾਂ ਨੂੰ (ਸਮਾਧੀ ਲੌਣ ਵਾਲਿਆਂ ਨੂੰ) ॥ **ਮਿਰਗਾਂ**=ਹਰਨਾਂ ਨੂੰ(ਬਾਨ ਪ੍ਰਸਤੀਆਂ ਨੂੰ)॥ **ਰਸੀਆਂ**=ਸੁਆਦਾਂ ਦੇ ਪ੍ਰੇਮੀਆਂ ਨੂੰ (ਆਤਮ ਰਸੀਏ) ਜਿਨ੍ਹਾਂ ਦੇ ਘਰ ਧਨ ਹੋਵੇ ॥ **ਮਛੀਆਂ**=ਪ੍ਰਭੁ ਪ੍ਰੇਮੀ ॥ **ਵੇਛੋੜਾ**=ਸੁਖ ਵਲੋਂ ਵਿਛੋੜਾ ਭਾਵ ਦੁਖ ਹੁੰਦਾ ਹੈ ॥ ***ਗਾਈ ਪੁਤਾ**=ਢੱਗਿਆਂ ਨੂੰ (ਕਿਉਂਕਿ ਮੀਂਹ ਪਿਛੋਂ ਹਲ ਜੋਏ ਜਾਂਦੇ ਹਨ);ਆਲਸੀਆਂ ਨੂੰ॥ **ਨਿਰਧਨਾ**=ਗਰੀਬਾਂ ਨੂੰ (ਕਿਉਂਕਿ ਮਜ਼ਦੂਰੀ ਨਹੀਂ ਲੱਭਦੀ);ਨਾਮ ਧਨ ਤੋਂ ਹੀਨਾਂ ਨੂੰ॥ **ਪੰਥੀ**=ਰਾਹੀਆ ਨੂੰ (ਕਿਉਂਕਿ ਰਸਤਿਆਂ ਵਿਚ ਪਾਣੀ ਹੁੰਦਾ ਹੈ);ਪੰਥ ਅਭਿਮਾਨੀਆਂ ਨੂੰ॥ **ਚਾਕਰੁ**=ਨੌਕਰਾਂ ਨੂੰ(ਕਿਉਂਕਿ ਮੀਂਹ ਵਿਚ ਕੰਮ ਕਰਨਾ ਪੈਂਦਾ ਹੈ);

---

*ਗੁਰ ਉਪਦੇਸ਼ ਵਲੋਂ ਚੌਹਾਂ ਨੂੰ ਵਿਛੋੜਦਾ ਹੁੰਦਾ ਹੈ ॥ ੧. ਬੋਲਾਂ ਵਰਗੇ ਆਲਸੀਆਂ ਨੂੰ ॥ ੨. ਸ਼ੁਭ ਗੁਣ ਹੀਣ ਨਿਰਧਨਾਂ ਨੂੰ ॥ ੩. ਪੰਥ ਅਭਿਮਾਨੀਆਂ ਨੂੰ ॥ ੪. ਦੇਵੀ ਦੇਵਤਿਆਂ ਤੇ ਇਸਤਰੀ ਪੁਤਰਾਂ ਦੇ ਨੌਕਰਾਂ ਨੂੰ ॥

ਇਸਤ੍ਰੀ ਪੁਤਰਾਂ ਦੇ ਨੌਕਰਾਂ ਨੂੰ॥ **ਕਵਲੁ ਛਪਾਇਆ**=ਆਪਣੀ ਨਾਭੀ ਦੇ ਕੌਲ ਫੁਲ ਨੂੰ ਜਿਥੋਂ ਬ੍ਰਹਮਾਂ ਜਨ ਸ੍ਰਿਸ਼ਟੀ ਦੀ ਉਤਪਤੀ ਹੋਣੀ ਸੀ, ਧੁੰਧੂਕਾਰ ਸਮੇਂ ਆਪਣੇ ਆਪ ਵਿਚ ਗੁਪਤ ਰਖਿਆ॥ **ਵਡਾ ਕਹਾਇ**=ਸ੍ਰਿਸ਼ਟੀ ਦਾ ਪਹਿਲਾ ਜੀਵ ਹੋਣ ਕਰਕੇ ਆਪਣੇ ਆਪ ਨੂੰ ਵੱਡਾ ਅਖਵਾਇਆ॥ **ਵਰਨ ਸਬਾਇਆ**=ਸਾਰਿਆਂ ਵਰਨਾਂ ਵਿਚ ਆਇਆ (ਪ੍ਰਤੱਖ) ਹੈ॥ **ਰਜਾ ਧਾਇਆ**=ਰੱਜਿਆਂ ਪੁਜਿਆ ਹੋਇਆ ਤ੍ਰਿਪਤ ਹੈ॥ **ਸਮੋਇ**=ਮਿਲਾ ਕੇ॥ ੨॥ ਇਕ ਵੇਰ ਸ੍ਰੀ ਗੁਰੂ ਨਾਨਕ ਦੇਵ ਜੀ ਪਰੇਮਾਂ ਭਗਤੀ ਕਰਕੇ ਵੈਰਾਗ ਵਾਨ ਹੋ ਕੇ ਅਨ ਜਲ ਛਡ ਬੈਠੇ। ਪਿਤਾ ਜੀ ਨੇ ਬੀਮਾਰ ਸਮਝਕੇ ਹਰਦਾਸ ਵੈਦ ਨੂੰ ਬੁਲਾਇਆ, ਜਦ ਉਹ ਨਾੜੀ ਵੇਖਣ ਲੱਗਾ ਤਾਂ ਉਸ ਪ੍ਰਤੀ ਸ੍ਰੀ ਗੁਰੂ ਜੀ ਨੇ ਇਹ ਆਖਿਆ:- **ਵੈਦਗੀ**=ਦਵਾਈ ਕਰਨ ਵਾਸਤੇ॥ **ਢੰਢੋਲੇ**=ਟਟੋਲਦਾ ਹੈ॥ **ਕਰਕ**=ਪੀੜ ਪ੍ਰਮਾਤਮਾਂ ਦੇ ਵਿਛੋੜੇ ਦੀ॥ **ਸੁਵੈਦ** ਚਤਰ ਵੈਦ ਹੈਂ॥ **ਵੰਞੈ**=ਚਲੇ ਜਾਣ॥ **ਰੋਗਾ ਘਾਨਿ**=ਸਮੂੰਹ ਰੋਗ (ਅਗਿਆਨ)॥ **ਉਠਿਅਹਿ**=ਉਠ ਜਾਣ, ਦੂਰ ਹੋ ਜਾਵਣ॥ **ਤਨਿ**=ਸਰੀਰ ਵਿਚ॥ **ਮਹੇਸੁ**= ਸ਼ਿਵ ਜੀ॥ **ਦੇਵ**=ਇਹ ਤਿੰਨ ਦੇਵਤੇ॥ **ਪੂਜਾ ਲਾਇਆ**=ਪੂਜਾ ਕਰਨ ਨੂੰ ਲਾ ਦਿੱਤਾ॥ **ਦਸ ਅਵਤਾਰੀ**=ਦਸ ਮੁਖ ਅਵਤਾਰਾਂ ਵਿਚੋਂ॥ **ਰਾਮੁ ਰਾਜਾ ਆਇਆ** =ਇਕ ਅਵਤਾਰ ਰਾਜਾ ਰਾਮ ਚੰਦਰ ਸੰਸਾਰ ਵਿਚ ਆਇਆ॥ **ਧਾਇ**=ਦੌੜਕੇ॥ **ਹੁਕਮਿ ਸਬਾਇਆ**=ਇਹ ਸਾਰਾ ਹੁਕਮ ਓਸੇ ਪ੍ਰਮਾਤਮਾ ਦਾ ਹੀ ਸੀ॥ **ਈਸ**=ਈਸ਼ਵਰ; ਵਿਸ਼ਨੂੰ ਜੀ॥ **ਮਹੇਸਰੁ**=ਸ਼ਿਵਜੀ॥

## ੧੨੮੦

**ਸਚੀ ਕੀਮਤਿ**=ਆਪਣੀ ਸੱਤਾ॥ **ਤਖਤੁ**=ਸੰਸਾਰ ਰੂਪ॥ **ਆਪੁ**= ਆਪਣਾ ਆਪ॥ ੩॥ **ਕੰਤੈ**=ਪਤੀ ਪ੍ਰਮਾਤਮਾਂ ਦੇ ਮਿਲਣ ਨੂੰ॥ **ਦੁਹਾਗਣੀ**=ਖੋਟੇ ਭਾਗਾਂ ਵਾਲੀ, ਛੁੱਟੜ॥ **ਜਲਹਰੁ**=ਗੁਰੂ ਰੂਪੀ ਦੱਬਲ॥ **ਸਹ**=ਪਤੀ॥ **ਮਲਾ**= ਗੁਰਮੁਖ ਤੇ ਮਨਮੁਖਾਂ ਰੂਪੀ ਭਲਵਾਨਾਂ ਦਾ॥ **ਲਥੇ**=ਅਖਾੜੇ ਵਿਚ ਉਤਰੇ॥ **ਭੜਥੂ**= ਡੰਡ ਰੌਲਾ॥ **ਮਚਿਆ**=ਭੁੜਕਿਆ, ਤਦਾਕਾਰ ਹੋਇਆ ਗੁਰਮੁਖ॥ **ਪਛਾੜਿ**=ਚੁੱਕ ਕੇ ਸਿਰ ਪਰਨੇ ਡੇਗੇ ਹਨ॥ **ਮਸਵਾਣੀਐ**=ਸਿਆਹੀ ਵਾਲੀ ਦੁਆਤ ਤੋਂ॥ ੪॥ ਮਨੁਖ ਸਰੀਰ ਦਾ ਦ੍ਰਿਸਟਾਂਤ ਹੈ:- **ਊਨਵਿ**=ਨੀਵਾਂ ਹੋ ਕੇ; ਬੁਢਾਪੇ ਸਮੇਂ॥ **ਅਵਰਿ ਕਰੇਂਦਾ ਵੰਨ**=ਹੋਰ ਹੋਰ (ਬੱਚਾ, ਜਵਾਨ ਤੇ ਬ੍ਰਿਧ) ਰੰਗ ਕਰਦਾ ਹੋਇਆ॥ **ਕੇਵ**=ਕਿਸ ਤਰ੍ਹਾਂ॥

**ਕਾਮਣੀ**=ਇਸਤਰੀ ਦਾ, ਜਗਜਾਸੀਆਂ ਦਾ ॥ **ਭਾਉ ਭਉ**=ਪਤੀ ਦਾ ਡਰ ਅਤੇ ਪਰੇਮ ਹੋਵੇ ॥ **ਬਾਹਰੀ**=ਬਿਨਾ ॥ **ਨੀਰੁ**=ਪਾਣੀ ॥ **ਨਿਪੰਗੁ**=ਮੈਲ ਤੋਂ ਬਿਨਾ; ਸਾਫ ਸੁੱਧ ॥ **ਮਨਿ ਭੰਗੁ**=ਮਨ ਟੁੱਟਾ ਹੋਇਆ ਹੈ ॥ **ਦੋਵੈਂ**=ਮਨਮੁਖ, ਗੁਰਮੁਖ ॥ **ਵਾਦੁ**=ਝਗੜਾ ॥ **ਪਰਵਿਰਤਿ**=ਮਾਇਆ ਦੇ ਕੰਮਾਂ ਵਾਲੇ ਪਾਸੇ ਲੱਗਣਾ ॥ **ਨਿਰਵਿਰਤਿ**=ਸੰਸਾਰ ਵਲੋਂ ਤਿਆਗੀ ਹੋਣਾ ॥ **ਹਾਠਾ**=ਹੱਦਾ, ਤਰਫਾਂ ॥ **ਰੈਬਾਰਿਆ**=ਵਕੀਲ, ਵਿਚੋਲਾ ਹੋ ਕੇ ॥ **ਸੂਰ**=ਸੂਰਮਾ ਹੈ ॥ **ਮਹਲਿ**=ਸਰੂਪ ਨੂੰ ॥ **ਵਿਟਹੁ**=ਉਪਰੋਂ ॥ **ਹਉ**=ਮੈਂ ॥ ੫ ॥ **ਰਲੀ**=ਮੌਜਾਂ, ਅਨੰਦ ॥ ***ਬਪੁੜੇ**= ਵਿਚਾਰਿਓ ॥ **ਮੇਘੇ**=ਬੱਦਲ (ਪਖੰਡੀ ਜੋਗੀ) ਦੇ ॥ **ਪਠਾਇਆ**=ਭੇਜਿਆ ਹੈ ॥ **ਨਦਰੀ**=ਕਿਰਪਾ ਦ੍ਰਿਸ਼ਟੀ ਤੋਂ ॥ **ਕਰਣ ਪਲਾਹ**=ਵਿਰਲਾਪ ਕਰਦੇ ਹਨ ਇਹ ਜੀਵ ॥ **ਸਰੇਵੀਐ**=ਸਿਮਰੀਏ ॥ **ਕਰਤ**=ਕਾਰਜ ਕਰਦਿਆਂ ਨੂੰ ॥ **ਵਾਰ**=ਦੇਰ ॥ **ਆਡਾਣੇ**=ਤਾਣੇ ਹਨ ॥

## ੧੨੮੧

॥ ੬ ॥ **ਬਾਬੀਹਾ**=ਹੇ ਜਗਜਾਸੂ ਰੂਪ ॥ **ਤਿਸ ਨੂੰ**=ਉਸ ਪ੍ਰਮਾਤਮਾ ਰੂਪ ਬੱਦਲ ਸ੍ਵਾਂਤੀ ਬੂੰਦ ਦੇ ਦੇਣਹਾਰ ਨੂੰ ॥ **ਲੋਚੈ**=ਚਾਹੁੰਦਾ ਹੈ ॥ **ਵਣੁ**=ਜੰਗਲ (ਸਰੀਰ) ਆਦਿਕ ॥ **ਤ੍ਰਿਣੁ**=(ਇੰਦ੍ਰਯ) ਤੀਲੇ ਘਾਹ ਆਦਿਕ ॥ **ਗੁਰ ਪਰਸਾਦੀ**= ਗੁਰਾਂ ਦੀ ਕਿਰਪਾ ਤੇ ॥ **ਕਲਮਲਿ**=ਪਾਪਾਂ ਕਰਕੇ ਵਿਆਕੁਲ ॥ **ਮੇਦਨੀ**=ਪ੍ਰਿਥਵੀ ਗਊ ਦਾ ਰੂਪ ਧਾਰਕੇ ॥ **ਲਿਵ ਲਾਇ**=ਇਕ ਮਨ ਹੋ ਕੇ ॥ **ਧੀਰਕੁ**=ਧੀਰਜ ॥ **ਇੰਦ੍ਰ**=ਬੱਦਲ ਗੁਰੂ ਰੂਪ ॥ **ਵੁਠਾ**=ਵਰ੍ਹਿਆ ॥ **ਛਹਬਰ**=ਝੜੀ ਬੰਨ੍ਹਕੇ ॥ **ਸੰਬਾਹਿ**=ਪਹੁੰਚਾ ਕੇ ॥ **ਦੂਜੈ**=ਦਵੈਤ ਭਾਵ ਵਾਲੇ, ਮਨਮੁਖ ॥ **ਕੁਦਰਤਿ**= ਸ਼ਕਤੀ ਨਾਲ ॥ **ਅਲਿਪਤੁ**=ਅੱਡ ਦਾ ਅੱਡ ਹੀ ॥ **ਸੋਗੁ ਵਿਜੋਗੁ**=ਦੁਖ ਵਿਛੋੜਾ ॥ **ਅੰਕਿ**=ਸਰੂਪ ਵਿਚ ॥ ੭ ॥ **ਸਰੇਵਿਹੁ**=ਸਿਮਰੋ ॥ **ਚਿੰਦਿਆ**=ਇੱਛਤ ॥

---

*ਇਹ ਸ਼ਬਦ ਖਡੂਰ ਦੇ ਖਹਿਰੇ ਜਟਾ ਦੇ ਪ੍ਰਥਾਏ ਉਚਾਰਨ ਹੋਇਆ, ਜਦ ਕਿ ਜੋਗੀ ਦੇ ਕਹੇ ਉਨ੍ਹਾਂ ਨੇ ਗੁਰੂ ਅੰਗਦ ਦੇਵ ਜੀ ਦਾ ਪਲੰਘ ਚੁਕ ਕੇ ਪਿੰਡ ਦੀ ਜੂਹ ਤੋਂ ਬਾਹਰ ਰਖ ਦਿੱਤਾ ਸੀ ਅਤੇ ਆਪ ਉਠ ੨ ਕੇ ਬੱਦਲ ਵੇਖਦੇ ਸਨ ਕਿ ਅਜੇ ਮੀਂਹ ਆਇਆ ਹੈ ਕਿ ਨਹੀਂ ?

**ਪੰਨੈ ਪਾਇ**=ਅਪਣੇ ਲੇਖੇ ਵਿਚ ॥ **ਉਰਿਧਾਰਿ**=ਹਿਰਦੇ ਵਿਚ ਧਾਰ ਕੇ ॥

## ੧੨੯੨

**ਤੋਲੇ**=ਵਿਚਾਰੇ ॥ **ਮੁਸੈ**=ਠੱਗੀਦਾ ਜਾ ਰਿਹਾ ਹੈ ॥ **ਅੰਮ੍ਰਿਤ**=ਨਾਮ, ਸ਼ੁਭ ਗੁਣ ਰੂਪ ॥ **ਵਸਾਇ**=ਵੱਸ ਚਲਦਾ ॥ ੮ ॥ **ਤਰਸਾਇ**=ਲਲਚਾਉਣਾ ਕਰ ॥ **ਚਵਗਲਿ ਵੰਨੁ**=ਚੌਗੁਣਾ ਰੰਗ ਚੌਥੀ ਭੂਮਕਾ ਦਾ ॥ **ਜਲ**=ਚੇਤਨ ਰੂਪ ਪਾਣੀ ॥ **ਕੂਕਣ ਪਾਹਿ**=ਉੱਚੀ ਪੁਕਾਰ ਪਾਉਂਦਾ ਹੈ ॥ **ਥਲ**=ਪ੍ਰਿਥਵੀ ਤੇ ॥ **ਤਿਖ ਮਰਹਿ**=ਤਿਹਾਏ (ਵਿਸੇ ਵਿਕਾਰਾਂ ਵਿਚ) ਮਰਨ ਤਾਂ ॥ **ਜੁਗ ਛਤੀਹ**=ਚਾਰ ਜੁਗਾਂ ਦੀਆਂ ਨੌਂ ਚੌਕੜੀਆਂ, ਬਹੁਤ ਸਮਾਂ ॥ **ਜਲਾ ਬਿੰਬੁ**=ਜਲ ਹੀ ਜਲ ॥ **ਅਸਰਾਲੁ**=ਭੈ ਦਾਇਕ ॥ **ਨੀਲੁ ਅਨੀਲੁ**=ਗਿਣਤੀ ਤੋਂ ਅਨ ਗਿਣਤ ॥ **ਅਗੰਮੁ**=ਪ੍ਰਮਾਤਮਾਂ ॥ **ਸਰਜੀਤੁ**=ਉਤਪਤ ਕਰ ਦਿਤੇ ਜੀਵ (ਜਦੋਂ ਉਨ੍ਹਾਂ ਦੇ ਕਰਮ ਉਦ ਬੁਧ ਹੋਏ) ॥ **ਸਬਾਇਆ**=ਸਾਰੇ ॥ **ਵਾਦੁ**=ਪੌਣ ॥ **ਦੂਜਾ ਭਾਇਆ**=ਦ੍ਵੈਤ ਭਾਵ ਕਰਕੇ॥੯॥ **ਸਭ ਤੈ**=ਸਭ ਥਾਂਈ ॥ **ਬਿਰਖਾ**=ਬਿਰਛ ॥ **ਭਿੰਨੀ ਰੈਣਿ**=ਪ੍ਰੇਮ ਭਿੰਨੀ ਅਵੱਸਥਾ ਰੂਪੀ ਰਾਤ ਹੈ ॥ **ਵੁਠਾ**=ਵੱਸਿਆ ਹੈ ॥ **ਛਹਬਰ ਲਾਇ**=ਝੜੀ ਬੰਨ੍ਹਕੇ ॥ **ਅਨੁ**=ਨਾਮ ॥ **ਧਨੁ**=ਸ਼ੁਭ ਗੁਣ ॥ **ਸਹੁ**=ਪ੍ਰਮਾਤਮਾਂ ॥ **ਰਜਾਇ**=ਹੁਕਮ ॥

## ੧੨੯੩

॥ ੧੦ ॥ **ਜਗਤੁ**=ਜੀਵ ॥ **ਇਹੁ**=ਪ੍ਰਤੱਖ ॥ **ਬੂਝਨੁ**=ਸਮਝ ॥ **ਤਿਖ**=ਵਿਕਾਰਾਂ ਦੀ ਤੇਹ ॥ **ਲੋਇ**=ਦੁਨੀਆਂ ਵਿਚ ॥ **ਜੁਗਤਿ**=ਖਾਣ ਪੀਣ ਦੀ ਕਾਰ ॥ **ਧਰਣੀ**=ਧਰਤੀ ॥ **ਮਣੀ**=ਵਡਿਆਈ ਹੈ ॥ **ਆਵਾ ਗਉਨੁ**=ਆਉਣਾ ਜਾਣਾ, ਜੰਮਣ ਮਰਨ ॥ **ਮੇਦਨੀ**=ਸ੍ਰਿਸ਼ਟੀ ॥ **ਮੋਹਿ ਗੁਬਾਰਿ**=ਮੋਹ ਦੇ ਅੰਧੇਰੇ ਵਿਚ ਹੈ ॥ **ਮੰਝਿ ਵਣੀ**=ਜੰਗਲਾਂ ਵਿਚ (ਮਿਰਗ ਭੁਲ ਜਾਂਦਾ ਹੈ) ॥ ੧੧ ॥ **ਦੇਖਿ**=ਵੇਖਣ ਵਾਸਤੇ ॥ **ਅਰਦਾਸਿ ਪਾਇ**=ਬੇਨਤੀ ਕਰ ॥ **ਬਪੁੜਾ**=ਵਿਚਾਰਾ ਹੈ ॥ **ਜਗਤੈ**=ਜਗਤ ਦੀ ॥ **ਚਸਾ**=ਪਲ ਭਰ ॥ **ਅਸੰਖ**=ਬੇ ਗਿਣਤ ਹਨ ॥ **ਸਿਰਜੀ**=ਪੈਦਾ ਕੀਤੀ ॥ **ਗੋਈ**=ਨਾਸ ਕੀਤੀ ॥ **ਮਲੂਕ**=ਮਲਕ ਬਲੋਚਾਂ ਦਾ ਸਰਦਾਰ;ਪਾਤਸ਼ਾਹ ॥ **ਸੰਚਿ**=ਇਕੱਠਾ ਕਰਕੇ ॥ **ਬਾਜਾਰੀਆ**=ਮਸਕਰੇ ॥

**ਭੀਹਾਵਲਿ**=ਭਿਆਨਕ ॥ ੧੨ ॥ **ਨਦਰੀ**=ਕ੍ਰਿਪਾ ਦ੍ਰਿਸ਼ਟੀ ਦੀ ॥

## ੧੨੯੪

**ਘਾਲ**=ਕਮਾਈ ਕਰਕੇ ॥ **ਛੁਟਕਿ**=ਨਿਕਲ; ਛੁੱਟ ॥ **ਨੇਧਾਨੁ**=ਸੁਖਾਂ ਦਾ ਖਜ਼ਾਨਾ ॥ **ਅਹਿਨਿਸਿ**=ਦਿਨ ਰਾਤ ॥ **ਉਰਿਧਾਰਿਆ**=ਹਿਰਦੇ ਵਿਚ ਧਾਰਨ ਕੀਤਾ ਹੈ ॥ ੧੩ ॥ **ਸਾਕਤਾਂ**=ਮਨਮੁਖਾਂ ਨੂੰ ॥ **ਸੁਹੇਲੀਆ**=ਸੋਭਨੀਕ ਹਨ ॥ **ਹਭੇ**=ਸਭ ॥ **ਮਣੀ ਮਥੰਨਿ**=੧. ਮਥੇ ਉਤੇ ਭਾਗਾਂ ਦੀ ਰੱਤੀ ਹਨ ॥ ੨. ਭਗਤੀ ਰੂਪ ਮਨੀ ਪ੍ਰਾਪਤ ਹੁੰਦੀ ਹੈ ॥ **ਸਾਖੀ**=ਸਿੱਖਿਆ ॥ **ਬੇਤਾਲਿਆ**=ਬੇ ਸੁਰੇ, ਭੂਤਨਿਆ ਵਤ॥੧੪॥ **ਪਸੂ ਮਾਣਸ ਚਮਿ ਪਲੇਟੇ**=ਹੈਨ ਤਾਂ ਪਸੂ ਪਰ ਉਪਰ ਮਨੁਖ ਦਾ ਚਮੜਾ ਲਪੇਟਿਆ ਹੋਇਆ ਹੈ (ਕਰਤੂਤ ਪਸੂ ਕੀ ਮਾਨਸ ਜਾਤ)॥ **ਸਮਾਇ**=ਪਹੁੰਚਾਏ ॥ **ਕਿਤੁ ਪੀਤੈ ਤਿਖ ਜਾਇ**=ਕਿਸ ਚੀਜ਼ ਦੇ ਪੀਤਿਆਂ ਤਿਖਾ ਜਾਂਦੀ ਹੈ; (ਭੇਦ ਭਾਵ ਦੀ ਤ੍ਰਿਖਾ ਗਿਆਨ ਕਰਕੇ ਦੂਰ ਹੁੰਦੀ ਹੈ) ॥ **ਵਣ ਖੰਡਿ**=ਜੰਗਲਾਂ ਵਿਚ ॥ **ਬੈਸਹਿ**=ਬੈਠਦੇ ਹਨ ॥ **ਸਦੁ**= ਅਵਾਜ਼ (ਬੋਲਦੇ ਵੀ ਨਹੀਂ) **ਭੰਨਿ**=ਲਤਾੜ ਕੇ ॥ **ਹੇਂਵਹੀ**=ਸਹਾਰਦੇ ਹਨ ॥ **ਜਟਾ ਬਿਕਟ**=ਮੋਟੀਆਂ ੨ ਜਟਾਂ ਕਰਕੇ ॥

## ੧੨੯੫

**ਬਿਕਰਾਲ**=ਭਿਆਨਕ ਰੂਪ ਬਣ ਕੇ ॥ **ਖੋਵਹੀ**=ਗਵਾ ਲੈਂਦੇ ਹਨ ॥ =ਖਰਾਬ ਕਰ ਲੈਂਦੇ ਹਨ ॥ ੧੫ ॥ **ਅੰਮ੍ਰਿਤ ਵੇਲੈ**=ਮਨੁਖਾ ਜਨਮ ॥ =ਜੈਨ ਜਾਤੀ ਦੇ ॥ **ਉਝੜ**=ਸੰਸਾਰ ਔਝੜ ਵਿਚ; ਕੁਰਾਹੇ ॥ **ਧੁਰਹੁ**= ਮੁੱਢ ਤੋਂ ਹੀ ॥ **ਖੁਆਇਆ**=ਭੁਲੇਖੇ ਵਿਚ ਪਾਏ ਹੋਏ ਹਨ ॥ **ਭਦੁ**=ਮੁੰਡਨ ॥ **ਕੁਚਿਲ**=ਮੈਲੇ ਕੁਚੈਲੇ ॥ **ਸਬਦੁ**=ਜਲ; ਗੁਰ ਉਪਦੇਸ ॥ **ਵੇਜਾਤਿ**=ਜਾਤ ਰਹਿਤ, ਨੀਚ ॥ **ਸਬਦੈ**=ਗੁਰ ਉਪਦੇਸ਼ ਦੇ ॥ **ਆਚਾਰੁ**=ਸ੍ਰੇਸ਼ਟ ਕਰਮ ॥ **ਓਅੰਕਾਰਿ**=ਪਰਮੇਸ਼ਵਰ ਦੇ ਸਰੂਪ ਵਿਚ ॥ ੧੬ ॥ **ਸਾਵਣਿ**=ਮਨੁਖਾ ਦੇਹੀ ਵਿਚ ॥ **ਸਰਸੀ**=ਪਰਸੰਨ ਹੋਈ ॥ **ਕਾਮਣੀ**=ਇਸਤਰੀ ॥ **ਹੇਤਿ ਅਪਾਰਿ**= ਬਹੁਤ ਪ੍ਰੇਮ ਕਰਕੇ ॥ **ਦਝੈ**=ਤ੍ਰਿਸ਼ਨਾ ਅਗਨੀ ਵਿਚ ਸੜ ਰਹੀ ਹੈ ॥ **ਗੁਣ ਬਾਹਰੀ**= ਸੁਭ ਗੁਣਾਂ ਤੋਂ ਬਿਨਾਂ ॥ **ਅਭੇਉ**=ਭੇਦ ਰਹਿਤ ਹੈ ॥ **ਪਰੀਆ**=ਰਾਗਣੀਆਂ ॥

**ਭੀਜਈ**=ਭਿੱਜਦਾ (ਪ੍ਰਮਾਤਮਾ) ॥ **ਧੀਜਈ**=ਮਨ ਧੀਰਜ ਕਰਦੇ, ਸ਼ਾਂਤ ਹੁੰਦੇ ॥ **ਕਰਮ ਵਧਹਿ ਕੈ ਲੋਅ**=ਕਈ ਲੋਕ ਕਰਮ ਬੰਧਨਾਂ ਵਿਚ ਬੱਧੇ ਪਏ ਹਨ ॥ **ਅਸਨੇਹਿ**=ਪ੍ਰੇਮ ਕਰਕੇ ॥ **ਘੀਜਈ**=ਲੈਂਦਾ ਹੈ ॥ ੧੭ ॥ **ਸੋਇ**=ਸੋਭਾ ਹੈ ॥ **ਇੰਦੁ**=ਗੁਰੂ ਰੂਪ ਬੱਦਲ ॥

## ੧੨੮੬

**ਹਰਿ ਸਰਿ**=ਹਰੀ ਨਾਮ ਦੇ ਸਰੋਵਰ ਵਿਚ ॥ ੧੮ ॥ **ਕੁਲਹਾਂ**=ਚਾਰ ਕਲੀਆਂ ਵਾਲੀ ਟੋਪੀ ॥ **ਦੇਂਦੇ**=ਦੇਣ ਵਾਲੇ (ਟੋਪੀ ਸੇਹਲੀ ਦੇ ਕੇ ਗੁਰੂ ਬਨਣ ਵਾਲੇ) ॥ **ਲੈਂਦੇ**=ਚੇਲੇ (ਐਸੇ ਗੁਰੂ ਪੀਰਾਂ ਦੇ) ॥ **ਖੜ**=ਮੋਖਛ ॥ **ਬਾਵਲੇ**=ਬੌਰੇ;ਝੱਲੇ ਹਨ॥ **ਨ ਮਾਵਈ**=ਮਿਉਂਦਾ (ਸਮਾਂਦਾ) ਨਹੀਂ ਭਾਵ-ਮੋਖ ਪ੍ਰਾਪਤੀ ਨਹੀਂ ਕਰ ਸਕਿਆ ॥ **ਤਿਕਲਿ**=ਲੱਕ ਨਾਲ (ਚੇਲੇ ਚਾਟੜੇ ਆਦਿਕ ਹੋਰ ਛੱਜ ਬੰਨ੍ਹ ਲੈਂਦਾ ਹੈ) ॥ **ਦੇਨਿ ਦੁਆਈ**=ਝੂਠੀਆਂ ਅਸੀਸਾਂ (ਦੁਆਈ) ਦੇਣ ਵਾਲੇ ਪਾਖੰਡੀ ॥ **ਅਹਾੜੀ**=ਦਿਨ ॥ **ਸਾਵਣੀ**=ਰਾਤ, ਅਰਥਾਤ ਰਾਤ ਦਿਨ ਦੀ ਫਸਲ ਇਕ ਸੱਚਾ ਨਾਮ ਹੀ ਕਰੇ ॥ **ਮਹਦੂਦੁ**=ਪਟਾ, ਮਾਫੀ ਨਾਮਾ ॥ **ਦਰਿ ਜਾਇ**=ਦਰਬਾਰ ਵਿਚ ਜਾਣ ਵਾਸਤੇ ॥ **ਸਉ**=ਸੈਂਕੜੇ ਤਥਾ ਸਵਾਹਾਥੀ ਸਵਾ ਮਣ ਘਿਉ ਤੇ ਗੁੜ ਰੋਜ਼ ਖਾਂਦਾ ਹੈ ਅਤੇ ਸਵਾ ਪੰਜ ਮਣ ਦਾਣਾ ਖਾਂਦਾ ਹੈ ॥ **ਹਸਤੀ**=ਹਾਥੀ, ਰਾਜੇ ॥ **ਡਕੈ ਫੂਕੈ**=ਡਕਾਰਦਾ ਅਤੇ ਫੂਕਾਂ ਮਾਰਦਾ ਹੈ। (ਕਠੋਰ ਬਚਨ ਕਹਿੰਦਾ ਤੇ ਹੰਕਾਰ ਕਰਦਾ ਹੈ) ॥ **ਸਾਹਿ ਗਇਐ**=ਸਵਾਸ ਨਿਕਲ ਗਏ ਤਾਂ ॥ **ਅੰਧੀ ਫੂਕਿ ਮੁਈ ਦੇਵਾਨੀ**=ਅੰਨ੍ਹੀ ਦੁਨੀਆਂ ਹੰਕਾਰ ਵਿਚ ਕਮਲੀ ਹੋਈ ੨ ਮਰ ਰਹੀ ਹੈ ॥ **ਖਸਮ ਮਿਟੀ**=ਜਦ ਮਾਲਕ ਵਿਚ ਸਮਾਉਂਦੀ ਹੈ ਤਾਂ ॥ **ਭਾਨੀ**=ਓਸ ਨੂੰ ਚੰਗੀ ਲੱਗਦੀ ਹੈ ॥ **ਅਧੁ ਗੁਲ੍ਹਾ**=ਅੱਧੀ ਚੁਟਕੀ ਆਟੇ ਆਦਿਕ ਦੀ ॥ **ਗੈਣਿ**=ਚਿੱਦਾ ਕਾਸ਼, ਅਕਾਸ ਵਿਚ ॥ **ਬਿਲਲਾਇ**=ਬੋਲਦੀ ਹੋਈ ॥ **ਸਕਤਾ ਸੀਹੁ**=ਤਕੜਾ ਸੇਰ ਰੂਪੀ ਰਾਜਾ ॥ **ਸੈ**=ਸੈਂਕੜੇ ॥ **ਮਿਰਿਆ**=ਹਰਨਾਂ ਨੂੰ, ਗਰੀਬ ਪਰਜਾ ਨੂੰ ॥ **ਪਿਛੈ ਪੈ ਖਾਇ**=ਪਿਛੋਂ ਸਾਰੇ ਲੱਲੂ ਪੰਜੂ ਗਿੱਦੜ ਆਦਿਕ, ਮੁਨਸ਼ੀ ਮਸੱਦੀ ਪਏ ਖਾਂਦੇ ਹਨ ॥ **ਸਤਾਣਾ**=ਜ਼ੋਰ ਵਾਲਾ ॥ **ਘੁਰੈ ਨ ਮਾਵੈ**=ਆਪਣੇ ਘੁਰਨੇ (ਸਰੀਰ) ਵਿਚ ਨਹੀਂ ਮਿਉਂਦਾ, ਭਾਵ ਬਹੁਤ ਹੰਕਾਰੀ ਹੈ ॥ **ਸਾਹਿ**=ਸਵਾਸ ॥

**ਬੁਕਿ**=ਗਰਜ (ਬੜਕ) ਕੇ ॥ **ਅਕ ਸਿਉ**=ਅੱਕ ਨਾਲ ॥ **ਤਿਡਾ**=ਟਿੱਡ, ਬਾਨ ਪ੍ਰਸਤੀ ॥ **ਡਾਲੀ**=ਟਾਹਣੀ ਉਤੇ (ਕੁਟੀਆ ਵਿਚ) ॥ **ਘਣੇਰੇ**=ਬਹੁਤੇ ॥ **ਛਡ**=ਮਾਇਆ ਨੂੰ ਕੋਈ ਛੱਡ ਨਹੀਂ ਸਕਦਾ ॥ **ਮਖੀ ਮਿਠੈ ਮਰਣਾ**=ਏਸ ਜੀਵ ਰੂਪ ਮਖੀ ਨੇ ਮਾਇਆ ਰੂਪ ਮਿੱਠੇ ਵਿਚ ਲਗਕੇ ਹੀ ਮਰਨਾ ਹੁੰਦਾ ਹੈ ॥ **ਭਉ ਸਾਗਰੁ**=ਭੈ ਦਾਇਕ ਸੰਸਾਰ ਸਮੁੰਦਰ ॥ **ਗੁਰਮਤੀ**=ਗੁਰਾਂ ਦੀ ਸਿਖਿਆ ਦੁਆਰਾ ॥ **ਏਵੈ**=ਏਸ ਤਰ੍ਹਾਂ ਮਾਇਆ ਦੇ ਪਿਆਰ ਕਰਕੇ ਹੀ ॥ **ਸੰਤੋਖੀਆ**=ਹੇ ਸੰਤੋਖਵਾਨ ਪ੍ਰਮਾਤਮਾਂ; ਤਥਾ ਮੈਂ ਤ੍ਰਿਪਤ ਹੋਵਾਂ ॥

## ੧੨੯੭

॥ ੧੯ ॥ **ਕਾਲੁ**=ਸਮਾਂ, ਉਮਰ ਦਾ ਹਿੱਸਾ ॥ **ਛਿਜੈ**=ਘਟਦੀ ਜਾਦੀ ਹੈ ॥ **ਪਰਾਲੁ**=ਪਰਾਲੀ ਵਾਂਗੂ ਨਿਰਬਲੁ ॥ **ਵਰਤਣਿ ਵਰਤਿਆ**=ਕਰਮ ਕਰਦਾ ਰਿਹਾ ॥ **ਤਪਤਾਲੁ**=ਤਪ ਕਰਨ ਦਾ ਵੱਲ ॥ **ਚੁਕਿ**=ਭੁਲ ਗਿਆ ॥ **ਝੇਰ**=ਝਗੜਿਆ ਵਿਚ ॥ **ਲਿਆਵਹਿ ਫੇਰਿ**=ਕੀ ਫੇਰ (ਮੋੜ) ਕੇ ਲੈ ਆਉਂਦੇ ਹਨ ? ਭਾਵ ਹੈ ਕਿ ਜੀਵ ਗਿਆ ਹੋਇਆ ਮੁੜਦਾ ਨਹੀਂ ॥ **ਵਾਦੀ**=ਝਗੜਾ ॥ **ਵੰਨੁ**=ਰੰਗ ॥ **ਵਿਣਸਿਆ**=ਨਸ਼ਟ ਹੋ ਗਿਆ ॥ **ਕਿਹੁ ਨ ਸੀਓ**=ਕੁਝ ਨਹੀਂ ਸੀ ॥ **ਕਿਹੁ ਸੀ**=ਕਿ ਕੁਝ ਹੈ ਸੀ, (ਇਹ ਕੁਛ ਪਤਾ ਨ ਲੱਗਾ) ॥ **ਗੋਈਆ**=ਕੀਤੀਆਂ ॥ **ਰਲੀ**=ਖੁਸ਼ੀਆਂ ਵਿਚ ॥ **ਸਿਰ ਖੁਰ**=ਸਿਰ ਤੋਂ ਪੈਰਾਂ ਤਕ ॥ **ਪਤਿ ਪਾਟੀ**=ਬੇਇਜ਼ਤ ਹੋਇਆ ॥ **ਨਾਵੈ ਸਾਰ**=ਨਾਮ ਦੀ ਖਬਰ ॥ **ਦੂਜੈ**=ਦ੍ਵੈਤ ਵਿਚ ॥ **ਵਿਗੁਤਾ**=ਖਰਾਬ ਹੋਇਆ ਹੈ ॥ **ਰਜਾਈ**=ਵਾਹਿਗੁਰੂ ॥ ੨੦ ॥ **ਪਲੈ**=ਬੁੱਧੀ ਰੂਪੀ ॥ **ਕਾਂਢੀਐ**=ਕਹੀਏ ॥ **ਜਿਤੁ**=ਜਿਸ ਕਰਕੇ ॥ **ਧਨੁ**=ਮਾਇਆ ਰੂਪ ॥ **ਗੁਣੀ ਗਹੀਰ**=ਗੁਣਾਂ ਦੇ ਸਮੁੰਦਰ ਹਨ ॥ **ਦੁਖੀ ਦੁਨੀ ਸਹੇੜੀਐ**=ਦੁਖਾਂ ਨਾਲ ਮਾਇਆ ਕਮਾਈ ਦੀ ਹੈ ॥ **ਰੂਪੀ**=ਵੇਖਣ ਨਾਲ ॥ **ਅੰਧੁ ਮਨੁ**=ਮਨ ਅੰਨ੍ਹਾਂ ਹੋ ਜਾਦਾ ਹੈ ॥ **ਤਨ ਅੰਧੁ**=ਸਰੀਰ ਅੰਧਤਾਈਆਂ ਵਿਚ ਲਗ ਜਾਂਦਾ ਹੈ ॥ **ਚਿਕੜਿ**=ਸਕਾਮ ਕਰਮ ॥ **ਪਥਰ ਬੰਧੁ**=ਪੱਥਰਾਂ ਦੀ ਬੰਨ੍ਹ; ਬੜੇ ੨ ਮਹਾਤਮਾਂ ਦਾ ਸਾਧਨਾਂ ਰੂਪ ਬੰਧ ॥ **ਨਾ ਹਾਥ**=ਪ੍ਰੇਮ ਰੂਪ ਚੱਪਾ ਨਹੀਂ ਹੈ ॥ **ਰੁਪਾ**=ਚਾਂਦੀ ॥

**ਸਾਇਰੁ**=ਸਮੁੰਦਰ (ਵੈਤਰਨੀ ਨਦੀ) ॥ **ਅਸਗਾਹ**=ਅਥਾਹ ॥ **ਕੰਧੀ**=ਕਿਨਾਰਾ, ਉਰਾਰ ਪਾਰ ॥ **ਧਾਹੀ ਪਵੈ ਕਹਾਹ**=ਓਥੇ ਜੀਵਾਂ ਦੀਆਂ ਢਾਹਾਂ ਦੇ ਕੁਰਲਾਟ ਪੈ ਰਹੇ ਹਨ॥ **ਬੰਦਿ**=ਬੰਦੀ (ਕੈਦ) ਵਿਚ ॥ **ਰਬਾਣੀਐ**=ਪ੍ਰਮਾਤਮਾਂ ਦੀ ॥

## ੧੨੮੮

**ਗਇਆ**=ਅਗੇ ਪ੍ਰਲੋਕ ਵਿਚ ਗਿਆਂ ਹੀ ਜਾਣਿਆ ਜਾਏਗਾ॥ **ਜਾਰ**=ਬੁਰੇ ਕੰਮਾਂ ਦਾ ਮਿਤ੍ਰ ॥ **ਲਾ ਇਤਬਾਰ**=ਬੇ ਇਤਬਾਰੇ, ਚੁਗਲ ਖੋਰ ॥ **ਹੜਵਾਣੀਐ**=ਲਕੜ ਦੀ ਬੇੜੀ, ਸਖਤ ਕੈਦ ਵਿਚ ਪਏ ਹਨ॥ ੨੧॥ **ਗੁਆਉ**=ਬੋਲਣਾ॥ **ਕੂੜੀ ਪੂਰੇ ਥਾਉ**=ਝੂਠੀ ਬੁਰਿਆਰ (ਇਸਤਰੀ) ਲੈਣ ਦੇਣ ਮਰਨੇ ਭਰਨੇ ਵਿਚ ਪਰਧਾਨ ਹੁੰਦੀ ਹੈ ॥ **ਕਲਿ**=ਕਲਜੁਗ ॥ **ਤੈ**=ਅਤੇ ॥ **ਸਿਕਦਾਰਾ**=ਸਰਦਾਰ (ਅਥਵਾ ਬਾਦਸ਼ਾਹ ਦੇ ਆਗੂ ਵਜ਼ੀਰ ਅਮੀਰ ਅਤੇ ਹੋਰ ਖਾਊ ਯਾਰਾਂ ਦਾ)॥ **ਪੜ੍ਹਿਆ**=ਪੜ੍ਹੇ ਹੋਏ, ਸਿੱਖੇ ਹੋਏ ਨਾਮ ਪੈਂਦਾ ਹੈ ॥ **ਫਾਂਧੀ**=ਫਾਹੀ॥ **ਜਾਤਿ ਫਹਾਇਨਿ**=ਆਪੇ ਆਪਣੀ ਜਾਤੀ ਦੇ ਜੀਵਾਂ ਨੂੰ ਫਸਾਉਂਦੇ ਹਨ ॥ **ਅਗੈ**=ਦਰਗਾਹ ਵਿਚ ॥ **ਬੀਨਾ**=ਚਤਰ ॥ **ਪਹਿਲੋ ਦੇ ਜੜ**=ਪਹਿਲਾਂ ਜੜ ਜ਼ਮੀਨ ਵਿਚ ਦੇ ਕੇ ਬ੍ਰਿਛ ਉੱਗਦਾ ਹੈ॥ **ਸੀਹ**=ਸੇਰ ਵਾਂਗੂ ਜ਼ਾਲਮ ਹਨ ॥ **ਮੁਕਦਮ**=ਚੌਧਰੀ, ਨੰਬਰਦਾਰ ॥ **ਚਾਕਰ ਨਹਦਾ**=ਨੌਕਰ ਰਾਜੇ ਰੂਪੀ ਸ਼ੇਰਾਂ ਦੀਆਂ ਨੌਂਦਰਾਂ ਹਨ॥ **ਪਾਇਨਿ ਘਾਉ**=ਜੋ ਗਰੀਬਾਂ ਦਾ ਦਿਲ ਦੁਖੀ ਕਰਕੇ ਉਨ੍ਹਾਂ ਦਾ ਲਹੂ ਪੀਂਦੇ ਹਨ॥ **ਰਤੁ ਪਿਤੁ**=ਲਹੂ ਅਤੇ ਪਿੱਤਾ ਆਦਿਕ ਬਚਿਆ ਖੁਚਿਆ॥ **ਕੁਤਿਹੋ**=ਇਹ ਕੁੱਤੇ ਲੋਕ॥ **ਚਟਿ ਜਾਹੁ**=ਖਾ ਪੀ ਜਾਂਦੇ ਹਨ॥ **ਸਾਰ**=ਸੰਭਾਲ ॥ **ਨਕੀ ਵਢੀ ਲਾ ਇਤਬਾਰ**=ਐਸੇ ਚੁਗਲ ਖੋਰਾਂ ਦੇ ਨੱਕ ਵੱਢੇ ਜਾਣਗੇ ॥ **ਮੇਦਨੀ**=ਸ੍ਰਿਸ਼ਟੀ ॥ **ਜੋਤੀ**=ਵਾਹਿਗੁਰੂ ਨੂੰ॥ **ਭੈ ਜਲੁ**=ਸੰਸਾਰ ਸਮੁੰਦਰ ਤੋਂ ॥ **ਉਰਿਧਾਰ**=ਹਿਰਦੇ ਵਿਚ ਧਾਰਨ ਕਰਕੇ॥ ੨੨॥ **ਰੂਪੈ**=ਖੂਬਸੂਰਤੀ ਨਾਲ॥ **ਕਾਮੈ**=ਕਾਮੀ ਪੁਰਸ਼ ਦੀ॥ **ਦੋਸਤੀ**=ਪਰੀਤ ਹੁੰਦੀ ਹੈ॥ **ਸਾਦੈ ਗੰਢੁ**=ਸਵਾਦ ਨਾਲ ਜੋੜ ਹੁੰਦਾ ਹੈ॥ **ਲਬੈ ਮਾਲੈ**=ਧਨ ਦਾ ਲੋਭੀ॥ **ਘੁਲਿ ਮਿਲਿ**=ਇਕ ਮਿਕ ਹੋਕੇ॥ **ਮਿਚਲਿ**=(ਓਸੇ ਵਿਚ ਹੀ) ਮਿਲ ਜਾਂਦਾ ਹੈ ॥ **ਊਂਘੈ ਸਉੜਿ ਪਲੰਘੁ**=ਨੀਂਦ ਵਾਲੇ ਨੂੰ ਤੰਗ ਥਾਂ ਵੀ ਵੱਡਾ

ਪਲੰਘ ਹੁੰਦੀ ਹੈ ॥ **ਭਉਕੈ**=ਭੌਂਕਦਾ, ਵਧ ਘਟ ਬੋਲਦਾ ਹੈ॥ **ਕੋਪੁ**=ਕ੍ਰੋਧਵਾਨ ਹੋ ਕੇ ਤੇ ਖੁਆਰ ਹੁੰਦਾ ਹੈ ॥ **ਫਕੜੁ ਪਿਟੇ ਅੰਧੁ**=ਬੇਅਰਥ ਹੀ ਅੰਨ੍ਹੇ ਜੀਵ ਪੈ ਪਿੱਟਦੇ, ਖਪਦੇ ਹਨ॥ **ਚੁਪੈ**=ਚੁੱਪ ਰਹਿਣਾ ਹੀ॥ **ਗੰਧੁ**=ਬਦਬੂ ਆਉਂਦੀ ਹੈ॥ **ਏਨੀ**= ਏਨ੍ਹਾਂ ॥ **ਠਗ**=ਮਹਾਤਮਾਂ ॥ **ਬਾਹਰੇ**=ਬਿਨਾਂ; ਕਰਮ ਹੀਣ ॥ **ਮੁਠੇ**=ਠੱਗੇ॥ **ਪੜਿਆ ਲੇਖੇਦਾਰੁ**=ਪੜ੍ਹੇ ਹੋਏ ਅਤੇ ਹਿਸਾਬ ਦਾਨ ਤੋਂ ਵੀ ॥ **ਕੂੜਿਆਰ**= ਝੂਠਿਆਂ ਨੂੰ ॥ **ਅਉਖਾ ਤੰਗੀਐ**=ਤੰਗੀ (ਦੁਖ) ਦੇ ਕੇ ਔਖਾ ਕੀਤਾ ਜਾਂਦਾ ਹੈ॥ **ਅਉਘਟ**=ਔਖੇ (ਵੈਤਰਨੀ ਨਦੀ ਆਦਿਕ) ॥ **ਰੁਧੇ**=ਫਸ ਜਾਂਦੇ ਹਨ ॥ **ਗਲੀਆਂ**=ਸਵਰਗ ਦੀਆਂ ॥ **ਗਹਿਰ ਗੰਭੀਰ**=ਬੇਅੰਤ ਅਤੇ ਅਡੋਲ (ਅਟੱਲ) ਹੈ॥ **ਹਾਥ**=ਥਾਹ ॥ **ਲਭਈ**=ਆਉਂਦੀ॥ **ਮੁਹੇ ਮੁਹਿ**=ਸਿਰੇ ਸਿਰ ॥ **ਸਾਹ**= ਸਵਾਸ ॥ **ਗਿਰਾਹ**=ਗਿਰਾਸ, ਭੋਜਨ ॥

## ੧੨੮੯

॥ ੨੩ ॥ **ਪਉਣੈ.........ਜੀਉ**=ਹਵਾ ਅੱਗ ਅਤੇ ਪਾਣੀ, ਏਨ੍ਹਾਂ ਤੱਤਾ ਦਾ ਸਰੀਰ ਸਾਜ ਕੇ ਵਿਚ ਜੀਵ ਪਾਇਆ ਹੈ॥ **ਇਕਿ ਦਰਿ**=ਇਕ ਪ੍ਰਮਾਤਮਾਂ ਦੇ ਦਰਵਾਜੇ ਪਰ॥ **ਵਜੀਰ**=ਪ੍ਰਧਾਨ ॥ **ਆਰਜਾ**=ਉਮਰ ॥ **ਜ਼ਹੀਰ**=ਦੁਖੀ ਹੋ ਕੇ (ਲਹੂ ਮਰੋੜਾਂ ਆਦਿਕ ਦੀ ਬੀਮਾਰੀ ਨਾਲ ਮਰਦੇ ਹਨ)॥**ਲਖ**=ਲਖਾਂ ਹੀ॥ **ਨਥੈ**=ਮਾਇਆ ਦਾ॥ **ਵਰਨਾ**=ਜਾਤਾਂ ॥ **ਚਿਹਨਾ**=ਰੂਪ ਰੰਗ ਤੋਂ ॥ **ਅਕਥੁ**=ਨ ਕਿਹਾ ਜਾਣ ਵਾਲਾ ਹੈ॥ **ਅਜਰੁ ਜਰੈ**=ਨ ਸਹਾਰੇ ਜਾਣ ਵਾਲੇ ਕਾਮਾਦਿਕਾਂ ਨੂੰ ਸਹਾਰਨਾ ਚਾਹੇ ॥ **ਤ ਨਉ ਕੁਲ ਬੰਧੁ**=ਤਦ ਨੌਂ ਗੋਲਕਾਂ (ਦੁਆਰਿਆਂ) ਨੂੰ ਬੰਨ੍ਹ (ਕਾਬੂ ਕਰ) ਲੈਂਦਾ ਹੈ॥ **ਪੂਜੈ ਪ੍ਰਾਣ**=ਪ੍ਰਾਣਾਂ ਨੂੰ ਦਸਮ ਦੁਆਰ ਵਿਚ ਪੂਰੇ॥ **ਥਿਰੁ ਕੰਧੁ**=ਸਰੀਰ ਇਸਥਿਤ (ਚਿਰੰਜੀਵੀ) ਹੁੰਦਾ ਹੈ ॥ **ਜਾਣ**=ਜਾਂਦਾ ਹੈ ॥ **ਪਰਸਾਦੁ**=ਕਿਰਪਾ ਨਾਲ ॥ **ਹੋਂਦਾ ਫੜੀਅਗੁ**=ਜੋ ਆਪਣੇ ਆਪ ਨੂੰ ਕੁਛ ਹੁੰਦਾ ਮੰਨਦਾ ਹੈ ਉਹ ਜਮਾਂ ਤੋਂ ਫੜਿਆ ਜਾਏਗਾ ॥ **ਹਉ**=ਹੰਕਾਰ ਕਰੇ ॥ **ਜੂਨੀ**=੮੪ ਲਖ ਜੋਨੀਆਂ ਵਿਚ ॥ **ਸਾਲਾਹ**=ਸਿਫਤੀ॥ **ਤਾਵਣਿ ਤਤਿਆ**=ਤੱਤੇ ਤੇਲ ਵਿਚ ਤਪਾਏ ਜਾਂਦੇ ਹਨ॥ **ਦੁਬਿਧਾ**=ਦ੍ਵੈਤ ਦਾ॥ **ਉਠੀ ਖੇਲੁ**=ਜੋ ਏਸ ਸੰਸਾਰ ਖੇਡ ਵਿਚ ਆਇਆ ਹੈ ਉਹ

ਉਠ ਜਾਏਗਾ ॥ **ਉਵਤਿਆ**=ਪ੍ਰੰਤੂ ਇਹ ਜੀਵ ਅਵੇੜਾ ਹੋ ਕੇ ਫਿਰਦਾ ਹੈ॥ ੨੪ ॥ ਇਕ ਵੇਰ ਸ੍ਰੀ ਗੁਰੂ ਨਾਨਕ ਦੇਵ ਜੀ ਕੁਰਖੇਤਰ ਸੂਰਜ ਗ੍ਰਹਿਣ ਸਮੇਂ ਗਏ। ਗੁਰੂ ਜੀ ਨੂੰ ਇਕ ਰਾਜੇ ਨੇ ਹਰਨ ਦਾ ਸ਼ਿਕਾਰ ਲਿਆਕੇ ਦਿਤਾ ਤਾਂ ਆਪ ਜੀ ਨੇ ਸਭ ਦੇ ਸਾਹਮਣੇ ਰਿੱਝਣਾ ਚਾੜ੍ਹ ਦਿਤਾ। ਏਹ ਵੇਖਕੇ ਨਾਨੂੰ ਪੰਡਤ ਅਤੇ ਹੋਰ ਕਈ ਲੋਕ ਦਿਲ ਵਿਚ ਬਹੁਤ ਘਿਰਣਾ ਕਰਨ ਲਗੇ, ਪਈ ਸੂਰਜ ਗ੍ਰਹਿਣ, ਸਾਧੂ ਭੇਖ ਤੇ ਇਹ ਨੀਚ ਕਰਮ। ਉਨ੍ਹਾਂ ਦੀ ਸੰਕਾ ਨਵਿਰਤ ਕਰਨ ਵਾਸਤੇ ਆਪ ਜੀ ਨੇ ਏਹ ਸ਼ਬਦ ਉਚਾਰਨ ਕੀਤਾ:-**ਨਿੰਮਿਆ**=ਬਣਿਆ ॥ **ਮੁਹਿ**= ਮੂੰਹ ਵਿਚ ਮਾਸ ਦੀ ਜੀਭ ਮਿਲੀ ॥ **ਰਾਸਿ**=ਠੀਕਤਾਈ, ਸਚਾਈ ਵਿਚ ॥ **ਬਚਨਿ**= ਏਹ ਗਲਾਂ ॥ **ਬਿਣਾਸੁ**=ਬੇਅਰਥ ਹਨ ॥ **ਕਉਣੁ ਮਾਸੁ**=ਮਾਸ ਕੇਹੜਾ ਹੈ ? (ਜੋ ਕਰਮ ਵੇਦ ਵਿਰੁੱਧ ਹਨ)। **ਕਉਣੁ ਸਾਗੁ**=ਸਾਗ ਕੇਹੜਾ ਹੈ ? (ਜੋ ਕਰਮ ਵੇਦ ਅਨੁਸਾਰ ਹਨ)॥ **ਬਾਣੇ**=ਬਾਣੀ ਹੈ ਕਿ ਗੈਂਡਾ ਮਾਰਕੇ ਹੋਮ ਤੇ ਜਗ ਕਰਨੇ ਅਥਵਾ ਦੇਵਤਿਆਂ ਦੀ ਬਾਣੀ (ਮੰਤ੍ਰ) ਪੜ੍ਹਕੇ ਹੋਮ ਅਤੇ ਜਗ ਕਰਨੇ ਲਿਖੇ ਹਨ ॥ **ਬੈਸਿ**=ਬੈਠ ਕੇ, ਸਮਾਧੀ ਲਗਾ ਕੇ॥ **ਮਾਣਸ**=ਮਾਸ, ਇਸਤ੍ਰੀ ਰਮਣ ॥ **ਫੜੁ ਕਰਿ**=ਫੜਾਂ ਮਾਰ ਕਰਕੇ॥ **ਸਿ ਲੋਚਨ**=ਉਹ (ਗਿਆਨ ਵਾਲੀਆਂ) ਅੱਖਾਂ॥ **ਰਕਤੁ**=ਲਹੂ ਤੋਂ ॥ **ਨਿਪੰਨੇ**=ਪੈਦਾ ਹੋਏ ੨ ॥

## ੧੨੯੦

**ਨਿਸਿ**=ਰਾਤ ਨੂੰ॥ **ਮੰਧੁ**=ਮਾਸ॥ **ਭਾਂਡੇ**=ਸਰੀਰ ਹਾਂ॥ **ਜੀਇ**= ਮਾਂ ਦੇ ਪੇਟ ਅੰਦਰ॥ **ਵਾਸੇਰਾ**=ਵਾਸਾ॥ **ਅਭਖੁ**=ਨਾ ਖਾਣੇ ਜੋਗ ਪਦਾਰਥ ਅਰਥਾਤ ਵੇਦ ਅਵੇਹਤ-(ਬੇ ਅਨੁਸਾਰੀ)ਕਰਮ॥**ਭਖਹਿ**=ਖਾਂਦੇ(ਕਰਦੇ)ਹਨ॥**ਭਖੁ**=ਖਾਣੇ ਜੋਗ ਪਦਾ-ਰਥ;ਵੇਦ ਵਹਿਤ(ਅਨੁਸਾਰੀ)ਕਰਮ॥**ਪੁਰਾਣੀ**-੧੮ ਪੁਰਾਣਾਂ ਦੇ ਵਰਣਨ ਅਨੁਸਾਰ॥**ਕਤੇਬੀ**= ਹੋਰ ਧਾਰਮਿਕ ਪੁਸਤਕਾਂ ਅਨੁਸਾਰ॥ **ਕਮਾਣਾ**=ਵਰਤਿਆ (ਭੋਗਿਆ) ਹੈ॥ **ਜਜਿ**= ਦੇਵੀ ਦੇਵਤਿਆਂ ਦੀ ਪੂਜਾ ਸਮੇਂ, ਯੱਗਾਂ ਵਿਚ ॥ **ਕਾਜਿ**=ਤੇ ਹੋਰ ਕਾਰਜਾਂ (ਛੰਡ, ਚੋਲਾ, ਜੰਞੂ ਆਦਿਕ) ਦੇ ਸਮੇਂ ॥ **ਨਿਪਜਹਿ**=ਬਣਦੇ (ਪੈਦਾ ਹੁੰਦੇ) ਹਨ ॥ **ਧਿਙਾਣਾ**= ਜ਼ੋਰਾਵਰੀ॥ **ਉਪੰਨਾ**=ਪੈਦਾ ਹੋਇਆ॥ **ਤੋਇਅਹੁ**=ਪਾਣੀ ਤੋਂ॥ **ਤ੍ਰਿਭਵਣੁ**= ਤ੍ਰਿਲੋਕੀ॥ **ਗੰਨਾ**=ਗਿਣੀ ਦੀ ਹੈ, ਅਰਥਾਤ ਅੰਨ, ਕਪਾਹ, ਕਮਾਦ ਆਦਿਕ ਚੀਜ਼ਾਂ ਪਾਣੀ ਨਾਲ ਪੈਦਾ ਹੁੰਦੀਆਂ ਹਨ ਅਤੇ ਏਨਾਂ ਨੂੰ ਵਰਤ ਕੇ ਹੀ ਸਾਰੀ ਸ੍ਰਿਸ਼ਟੀ ਆਪਣੇ ਸਰੀਰ (ਮਾਸ) ਨੂੰ ਪਾਲ ਰਹੀ ਹੈ, ਏਸ ਕਰਕੇ ਅਸਲੀ ਮਾਸ ਦਾ ਮੁੱਢ ਪਾਣੀ ਹੈ ॥

**ਤੋਆ**=ਪਾਣੀ ਕਹਿੰਦਾ ਹੈ ਸਾਸ਼ਤ੍ਰ ਅਨੁਸਾਰ ॥ **ਬਿਕਾਰਾ**=ਤੁਹਾਡੇ ਕਹੇ ਅਨੁਸਾਰ ਬਹੁਤ ਵਿਕਾਰ ਹਨ ॥ **ਵਿਚਾਰਾ**=ਇਹ ਵੀਚਾਰ ਕੇ ਕਹਿੰਦਾ ਹੈ॥ **ਦਿਸੰਤਰਿ**= ਪਰਦੇਸਾਂ ਵਿਚ ॥ **ਰਤੰਨੁ**=ਅਮੋਲਕ ਹੈ ॥ **ਆਵਾ ਗਉਨੁ**=ਆਉਣਾ ਜਾਣਾ, ਜੰਮਣਾ ਮਰਨਾ॥ **ਬਾਜਾਰੀਆ**=ਤਮਾਸ਼ੇ ਵਾਲਿਆਂ ਵਾਂਗੂੰ ਹੈ (ਜਿਨ੍ਹਾਂ ਨੇ) ॥ **ਬਾਜਾਰੁ**=ਤਮਾਸ਼ਾ ਲਾਇਆ ਹੈ; ਭੇਖਾਂ ਦਾ ਵਿਖਾਵਾ ਕੀਤਾ ਹੈ॥ **ਥਿਰ**=ਇਸਥਿਤ, ਅਟੱਲ ਹੋ ਕੇ॥ ੨੫ ॥ **ਮਾਇਆ ਕਰਮ**=ਮਾਯਾ ਰਚਿਤ ਸਰੀਰ ਇਕ ਬ੍ਰਿਛ ਹੈ॥ **ਅੰਮ੍ਰਿਫਲ**=ਅੰਮ੍ਰਿਤ ਰੂਪ ਫਲ;ਸੁਖ ਫਲ॥ **ਵਿਸੁ**=ਵਿਹੁ, ਰੂਪੀ ਦੁਖ ਫਲ ਲਗਦੇ ਹਨ॥ **ਅਗੀ ਸੇਤੀ ਜਾਲਿ**=ਅੱਗ ਨਾਲ ਸਾੜ ਸੁਟ ॥ **ਏਨੀ ਜਲਈ** =ਏਨ੍ਹਾਂ ਸੜੀਆਂ ਹੋਈਆ (ਨਾਲ ਲੱਗ ਕੇ) ॥ **ਜਰੁ**=ਬੁਢੇਪਾ ॥ **ਜਰਵਾਣਾ**= ਜਮਦੂਤ ॥ **ਕੰਨਿ**=ਕੰਡ (ਮੋਢੇ) ਉਤੇ ॥ **ਬੋਹਿਥੁ ਬੇੜੁ**=ਨਾਮ ਰੂਪ ਜਹਾਜ ਅਤੇ ਬੇੜਾ ਹੈ ॥ **ਭਖੈ**=ਬਲਦੀ ਹੈ॥ **ਭੜਹਾੜੁ**=ਭੱਠ ਦੀ ਤਰ੍ਹਾਂ ॥ **ਅਨਦਿਨੁ**= ਰਾਤ ਦਿਨ॥ **ਭਖਸੀ**=ਖਾਏਗੀ॥ **ਫਾਥਾ**=ਮੋਹ ਰੂਪ ਫਾਹੀ ਵਿਚ ॥ **ਨਿਖੁਟਸੀ**= ਨਾਸ ਹੋ ਜਾਏਗਾ ॥ ੨੬ ॥ **ਘਰ ਮਹਿ ਘਰੁ**=ਆਪਣੇ ਹਿਰਦੇ ਅੰਦਰ ਹੀ ਸਰੂਪ ਨੂੰ ॥

## ੧੨੯੧

**ਪੰਚ ਸਬਦ ਧੁਨਿਕਾਰ ਧੁਨਿ**=ਪੰਜਾਂ ਸ਼ਬਦਾ ਦੀ ਧੁਨਕਾਰ (ਅਵਾਜ਼) ਦੀ ਧੁਨਿ (ਤਰਜ਼) ਹੋ ਰਹੀ ਹੈ॥ **ਤਹ**=ਓਥੇ ਦਸਮ ਦੁਆਰ ਵਿਚ ॥ **ਨੀਸਾਣੁ**= ਪਰਗਟ ਹੋ ਕੇ॥ **ਦੀਪ**=੭ ਪ੍ਰਿਥਵੀ ਦੇ ਦੀਪ ॥ **ਲੋਅ**=ਤਿੰਨ ਲੋਕ ॥ **ਪਾਤਾਲ** =੭ ਪਾਤਾਲ॥ **ਖੰਡ ਮੰਡਲੁ**=੯ ਖੰਡ ਪ੍ਰਿਥਵੀ ਤਥਾ ਕੁਲ ਸ੍ਰਿਸ਼ਟੀ ਨੂੰ ॥ **ਹੈਰਾਨੁ** =ਅਸਚਰਜ ਰੂਪ ਕਰਕੇ ਵੇਖਦਾ ਹੈ ॥ **ਤਾਰ ਘੋਰ ਬਾਜਿੰਤ੍ਰ ਤਹ**=ਓਥੇ (ਦਸਮ ਦੁਆਰ) ਵਿਚ ਘੋਰ ਤਾਰ (ਖਰਜ ਤਾਰ) ਆਦਿ ਵਾਜੇ ਵਜ ਰਹੇ ਹਨ ॥ **ਸਾਚਿ ਤਖਤਿ ਸੁਲਤਾਨੁ**=ਓਥੇ ਸਚੇ ਪ੍ਰਮਾਤਮਾਂ ਦਾ ਸਰੂਪ ਅਸਥਾਨ ਹੈ॥ **ਸੁਖਮਨ ਕੈ ਘਰਿ**= ਦਸਮ ਦੁਆਰ ਵਿਚ ॥ **ਰਾਗੁ ਸੁਨਿ**=ਅਜੇਹੇ ਵਾਜਿਆ ਦੇ ਰਾਗਾ ਨੂੰ ਸੁਣ ਕਰਕੇ ॥ **ਸਿ [illegible] ਲਿ**=ਅਫੁਰ ਅਵਸਥਾ ਵਾਲੇ ਪ੍ਰਮਾਤਮਾਂ ਵਿਚ॥ **ਮਨਸਾ**=ਵਾਸ਼ਨਾ॥

**ਉਲਟਿ ਕਮਲੁ**=ਹਿਰਦਾ ਸੰਸਾਰ ਵਲੋਂ ਉਲਟ ਕੇ॥ **ਅਜਪਾ ਜਾਪੁ**=ਹਿਰਦੇ ਅੰਦਰ ਇਕ ਰਸ ਜਾਪ ਕਰਨਾ॥ **ਆਦਿ ਜੁਗਾਦਿ**=ਆਦ ਰੂਪ ਪ੍ਰਮਾਤਮਾਂ ਵਿਚ॥ **ਸਖੀਆ**=ਗਿਆਨ ਇੰਦਰੀਆਂ॥ **ਪੰਚੇ ਮਿਲੈ**=ਪੰਜ ਕਾਮਾਦਿਕ ਮਿਲ ਗਏ (ਕਾਬੂ ਆ ਗਏ)॥ **ਗੁਰਮੁਖਿ**=ਗੁਰਾਂ ਦੁਆਰੇ॥ **ਨਿਜ ਘਰਿ ਵਾਸੁ**=ਆਪਣੇ ਸ੍ਵਰੂਪ ਵਿਚ ਵਾਸਾ ਹੋ ਜਾਂਦਾ ਹੈ॥ **ਇਹੁ ਘਰੁ**=ਏਹ ਜੀਵ ਸਰੂਪ ਨੂੰ॥ **ਲਹੈ**=ਜਾਣ ਲਵੇ॥ **ਚਿਲਿ ਮਿਲਿ**=ਚਮਤਕਾਰ॥ **ਬਿਸੀਆਰ**=ਬਹੁਤ ਤੇਜ ਹੈ॥ **ਫਾਨੀ**= ਨਾਸਵੰਤ ਹੈ, ਭਾਵ ਬਿਜਲੀ ਦੇ ਬਹੁਤ ਤੇਜ ਲਿਸ਼ਕਾਰੇ ਦੀ ਤਰ੍ਹਾਂ ਰੂਪਵੰਤ ਇਹ ਸ੍ਰਿਸ਼ਟੀ ਨਾਸਵੰਤ ਹੈ॥ **ਮਨ**=ਮੇਰੇ॥ **ਕਾਲੂਬਿ**=ਦਿਲ ਨੇ॥ **ਅਕਲ**=ਮਤ ਕਰਕੇ॥ **ਗੋਰ ਨ ਮਾਨੀ**=ਮੜ੍ਹੀ (ਮਰਨ) ਨੂੰ ਯਾਦ ਨ ਰਖਿਆ॥ **ਮਨ**=ਮੈਂ॥ **ਕਮੀਨ**= ਨੀਚ॥ **ਕਮਤਰੀਨ**=ਤੁੱਛ ਸੇਵਕ ਹਾਂ॥ **ਖੁਦਾਇਆ**=ਐ ਪਰਮਾਤਮਾਂ ਤੂੰ ਦਰੀਆ ਰੂਪ ਬੇਅੰਤ ਹੈਂ॥ **ਅਵਰ ਜਹਰ**=ਹੋਰ ਦੁਨੀਆਂ ਦੇ ਪਦਾਰਥ ਜ਼ਹਿਰ ਚੀਜ਼ਾਂ ਹਨ॥ **ਪੁਰਾਬ** =ਪੁਰ+ਆਬ=ਸੁਆਸਾਂ ਰੂਪ ਪਾਣੀ ਨਾਲ ਭਰਿਆ ਹੋਇਆ ਹੈ॥ **ਖਾਮ ਕੂਜੈ**= ਕੱਚਾ ਮਿਟੀ ਦਾ ਕੁਜਾ (ਇਹ ਸਰੀਰ)॥ **ਹਿਕਮਤ ਖੁਦਾਇਆ**= ਐ ਪ੍ਰਮਾਤਮਾਂ ਇਹ ਤੇਰੀ ਹੀ ਸ਼ਕਤੀ ਹੈ॥ **ਮਨ ਤੁਆਨਾ**=ਹੇ ਵਡੇ ਤਾਕਤ ਵਾਲੇ ਮਨ ਤੂੰ॥ **ਕੁਦਰਤੀ**=ਰੱਬ ਦੀ ਸ਼ਕਤੀ ਨਾਲ ਹੀ॥ **ਸਗ**=ਕੂਕਰ (ਬੜਾ ਸਨਿਮਰ ਦਾਸ) ਹਾਂ॥ **ਦੀਬਾਨ**=ਤੇਰੇ ਦਰਬਾਰ ਦਾ॥ **ਮਸਤਾਨਾ**=ਮੇਰਾ ਇਹ ਮਸਤਾਨ ਪੁਣਾਂ॥ **ਆਤਸ**=ਅੱਗ ਹੈ॥ **ਖੁਨਕ**=ਠੰਡਾ ਹੈ॥ **ਚਲਤੁ**= ਕੌਤਕ ਹੈ (ਇਹ ਸੰਸਾਰ)॥ **ਵਖਾਨਿਆ**=ਕਥਨ ਕੀਤਾ ਹੈ ਵੇਦਾਂ ਸ਼ਾਸਤਰਾਂ ਨੇ॥ **ਨੀਸਾਨਿਆ**=ਪਰਗਟ ਹੋਣ ਕਰਕੇ॥ **ਉਧਾਰੁ**=ਮੁਕਤ ਕਰਨ ਵਾਲਾ ਹੈ॥ **ਨਿਕਾਨਿਆ**=ਬੇ ਮੁਹਥਾਜ॥ **ਛਾਵਾਨਿਆ**=ਛਾਇਆਵਾਨ (ਚੰਦੋਆ) ਕੀਤਾ ਹੈ॥ ੨੭॥ **ਮਸੁ**=ਸਿਆਹੀ, ਸ਼ਰਧਾ ਰੂਪ॥ **ਕਾਹੇ ਕੂ**=ਕੌਣ ਕੋਈ ਹੈ॥ **ਅਗੀਮ**= ਬੇਅੰਤ॥ **ਰਵਿਆ**=ਮਿਲਿਆ (ਵਿਆਪਕ) ਹੋਇਆ॥

# ੧੨੯੨

# ਬਾਣੀ ਭਗਤਾਂ

॥ ਨਾਮਦੇਵ ॥ ਸੇਵੀਲੇ ਗੋਪਾਲ:- **ਸੇਵੀਲੇ**=ਸੇਵੋ, ਸਿਮਰੋ ॥ **ਅਕੁਲ**=ਕੁਲ ਰਹਿਤ ॥ **ਜਾਚਹਿ**=ਮੰਗਦੇ ਹਨ ॥ **ਜਾਂਚੈ**=ਜਿਸ ਦੇ ॥ **ਦਿਗ ਦਿਸੈ**=ਦਸ ਦਿਸ਼ਾਂ ਦੀਆ ॥ **ਸਰਾਇਚਾ**=ਕਨਾਤਾਂ ਹਨ ॥ **ਚਿਤ੍ਰ ਸਾਲਾ**=ਸੁੰਦਰ ਬੈਠਕ (ਨਿਵਾਸ ਅਸਥਾਨ) ਹੈ ॥ **ਸਪਤ**=ਸਤਾਂ ਲੋਕਾਂ ਵਿਚ ॥ **ਸਾਮਾਨਿ**=ਇਕ ਜੈਸਾ ॥ **ਪੂਰੀਅਲੇ**=ਪਰੀ ਪੂਰਨ ਹੈ ॥ **ਕੁਆਰੀ**=ਅਭੋਗ (ਸਦਾ ਜਵਾਨ) ਕੁਆਰ ਅਵਸਥਾ ਵਿਚ ਰਹਿੰਦੀ ਹੈ ॥ **ਬਪੁੜਾ**=ਵਿਚਾਰਾ ॥ **ਸੁਕਰਾ**=ਸੋ+ਕਰਾ=ਉਹ ਮੌਤ ਰੂਪੀ ਕਰ ਲੈ ਦਾ ਹੈ,ਸ਼ੁਕ੍ਰ ਦੇਵਤਾ ॥ **ਸਿਰੀ**=ਸਿਰ ਬਸਿਰ ॥ **ਕੁਲਾਲੁ**=ਘੁਮਿਆਰ ਰੂਪ ਹੈ ॥ **ਚਤਰੁ ਮੁਖੁ ਡਾਂਵੜਾ**=ਚਾਰ ਮੂਹਾ ਵਾਲਾ ਸਰੀਰ ਰੂਪ ਭਾਡੇ ਡੋਲਣ (ਘੜਨ) ਵਾਲਾ ॥ **ਬਿਸ੍ਵ**=ਸਾਰਾ ॥ **ਰਾਚੀਲੇ**=ਰਚਿਆ ਹੈ ॥**ਈਸਰੁ**=ਸ਼ਿਵਜੀ ॥ **ਬਾਵਲਾ**=ਬੌਰਾ ਹੈ ॥ **ਜਗਤ ਗੁਰੂ**=ਵਿਸ਼ਨੂੰ ॥ **ਸਾਰਖਾ**=ਵਰਗਾ ਹੀ ॥ **ਤਤੁ**=ਸੱਚਾ ਗਿਆਨ ॥ **ਭਾਖੀਲੇ**=ਕਹਿੰਦਾ ਹੈ ॥ **ਡਾਂਗੀਆ**=ਚੋਬਦਾਰ ਹਨ ॥ **ਲੇਖੀਆ**=ਮੁਨਸ਼ੀ ॥ **ਪਰਲੀ**=ਪਰਲੋ ਕਰਨ ਵਾਲਾ॥ **ਪ੍ਰਤਿਹਾਰੁ**=ਦਾਸ ਹੈ ॥ **ਗਣ**=ਸਮੂੰਹ ਅਥਵਾ ਦੇਵਤਿਆਂ ਦੇ ਸੇਵਕ ॥ **ਗੰਧਰਬ**=ਹਾਹਾ, ਹੂ ਹੂ ਆਦਿਕ ਦੇਵਤਿਆ ਦੇ ਰਾਗੀ ॥ **ਗਾਵੰਤ**=ਗਾਉਂਦੇ ਹਨ॥ **ਆਛੈ**=**ਬਹੁ ਰੂਪੀਆ**=ਬਹੁਤ ਸਿਧਾਂਤਾਂ ਵਾਲੇ ਹਨ ॥ **ਅਨਗਰੂਆ**=ਬਹੁਤ ਭਾਰੀ ॥ **ਅਖਾੜਾ**=ਸੰਸਾਰ ਰੂਪ ॥ **ਮੰਡਲੀਕ**=ਰਾਜੇ ਲੋਕ ॥ **ਬੋਲ ਬੋਲਹਿ**=ਬੋਲੀਆਂ ਬੋਲਦੇ ਹਨ ॥ **ਕਾਛੈ**=ਸੁੰਦਰ ॥ **ਚਉਰ ਢੂਲ**=ਚੌਰੀ ਝੱਲਣ ਵਾਲਾ ਹੈ ॥ **ਚੇਰੀ ਸਕਤਿ**=ਮਾਯਾ (ਸ਼ਕਤੀ) ਦਾਸੀ ਨੇ ॥ **ਭਵਣ**=ਚੌਦਾਂ ਲੋਕ ॥ **ਅੰਡ ਟੂਕ**=ਬ੍ਰਹਮੰਡ ਦਾ ਟੁਕੜਾ ਤਥਾ ਅੱਧਾ ਆਂਡਾ ਅਰਥਾਤ ਮਾਤ ਲੋਕ ॥ **ਜਾਚੈ**=ਜਿਸ ਈਸ਼ਵਰ ਦਾ ॥ **ਭਸਮਤੀ**=ਸੁਵਾਹ ਵਾਲੀ ਥਾਂ (ਚੁਲ੍ਹਾ) ਹੈ ॥

**ਤ੍ਰਿਭਵਣ ਪਤੀ**=ਤ੍ਰਿਲੋਕੀ ਨਾਥ ਹੈ॥ **ਕੂਰਮਾ**=ਕੱਛੂ ਦਾ॥ **ਪਾਲੁ**=ਪਲੰਘ ਹੈ॥ **ਸਹਸ੍ਰ ਫਨੀ ਬਾਸਕੁ**=ਹਜ਼ਾਰ ਫੰਨ ਵਾਲਾ ਸੇਸ਼ ਨਾਗ॥ **ਸੇਜ ਵਾਲੂਆ**=ਸੇਜ ਬੰਦ ਹੈ॥ **ਅਠਾਰਹ ਭਾਰ**=ਸਾਰੀ॥ **ਮਾਲਣੀ**=ਮਾਲਣ ਹੈ॥ **ਮੇਘ ਮਾਲਾ**=ਬੱਦਲਾਂ ਦੀਆਂ ਪੰਕਤੀਆਂ॥ **ਪਾਨੀ ਹਾਰੀਆ**=ਪਾਣੀ ਭਰਨ ਵਾਲੀਆਂ ਝੀਉਰੀਆਂ ਹਨ॥ ***ਨਖ ਪ੍ਰਸੇਵ**=ਨਵ੍ਹਾਂ ਦਾ ਮੁੜ੍ਹਕਾ ਜਿਸ ਦਾ॥ **ਸੁਰਸਰੀ**=ਗੰਗਾ ਜੀ ਹੈ॥ **ਸਪਤ**=ਸਤ॥ **ਘੜਥਲੀ**=ਘੜਥਣੀ ਤਥਾ ਘੜੇ ਹਨ॥ **ਏਤੇ**=ਸਾਰੇ॥ **ਵਰਤਣੀ**=ਕਾਰ ਵਿਹਾਰ ਵਿਚ ਵਰਤਨ ਵਾਲੇ ਹਨ॥ **ਨੇਜੈ** ਇਕ ਰਿਖੀ ਦਾ ਨਾਮ ਹੈ॥ **ਬਾਨਵੈ**=ਬਣ ਰਹੇ ਹਨ॥ **ਹੇਲਾ**=ਖੇਡਾਂ ਅਰਥਾਤ ਇਹ ਸਭ ਉਸਦੀ ਖੇਡਦੇ ਖਡੌਣੇ ਬਣੇ ਹੋਏ ਹਨ॥ **ਘਰੀ**=ਘਰ ਵਿਚ॥ **ਪ੍ਰਣਵੈ**= ਕਹਿੰਦਾ ਹੈ॥ **ਤਾਚੀ**=ਉਸਦੀ॥ **ਆਨਿ**=ਓਟ ਹੈ, ਸ਼ਰਣ ਆਓ॥ **ਨੀਸਾਨਿ**=ਝੰਡੇ ਹਨ; ਪ੍ਰਗਟ ਹਨ॥ <u>ਮੋਕਉ ਤੂੰ:-</u> **ਆਲਾਵੰਤੀ**=ਘਰ (ਮੰਦਰ) ਵਾਲਿਆਂ ਦਾ॥ **ਇਹੁ ਭ੍ਰਮੁ**=ਕਿ ਮੈਂ ਨੀਚ ਜਾਤੀ ਹਾਂ॥ **ਕੋਪਿਲਾ**=ਕ੍ਰੋਧਵਾਨ ਹੋਏ ਹਨ॥ **ਸੂਦ**=ਸ਼ੂਦਰ॥ **ਕੋਇਲਾ**=ਕੋਈ ਵੀ॥ **ਢੇਢ**=ਨੀਚ॥ **ਪਿਛੰਉਡੀ**=ਪਿਛੇ ਵਾਰ॥ **ਹੋਇਲਾ**=ਹੋਵੇਗੀ॥ **ਅਤਿ ਭੁਜ ਭਇਓ**=ਤੂੰ ਲੰਮੀਆਂ ਬਾਹਾਂ ਵਾਲਾ ਹੋਇਆ ਹੈਂ॥ **ਅਪਾਰਲਾ**=ਅਪਾਰ ਗੁਣਾਂ ਵਾਲਾ ਪ੍ਰਮਾਤਮਾਂ॥ **†ਫੇਰਿ ਦੀਆ**=ਨਾਮਦੇਵ ਦੇ ਪਾਸੇ ਮੂੰਹ ਫੇਰ ਦਿੱਤਾ (ਮੰਦਰ ਦਾ)॥ **ਪਿਛਵਾਰਲਾ**=ਪਿੱਠ ਦਾ ਪਾਸਾ॥

---

*ਇਕ ਵੇਰ ਨਾਰਦ ਜੀ ਨੇ ਅਜਿਹਾ ਗਾਣਾ ਗਾਇਆ ਕਿ ਵਿਸ਼ਨੂੰ ਭਗਵਾਨ ਬਹੁਤ ਪ੍ਰਸੰਨ ਹੋਏ ਅਤੇ ਦਰੱਵ ਕਰਕੇ ਜਲ ਰੂਪ ਹੋ ਗਏ। ਓਸ ਵੇਲੇ ਉਹਨਾਂ ਦੇ ਨਵ੍ਹਾਂ ਵਿਚੋਂ ਜੇਹੜਾ ਜਲ ਨਿਕਲਿਆ ਉਹ ਬ੍ਰਹਮਾਂ ਜੀ ਨੇ ਕਰਮੰਡਲ ਵਿਚ ਪਾ ਲਿਆ। ਅਤੇ ਜਦ ਅਕਾਲ ਪੁਰਖ ਜੀ ਬਾਵਨ ਰੂਪ ਧਾਰ ਕੇ ਪ੍ਰਿਥਵੀ ਮਿਣ ਕੇ ਵਾਪਸ ਬ੍ਰਹਮਾਂਡ ਨੂੰ ਗਏ ਤਾਂ ਬ੍ਰਹਮਾਂ ਜੀ ਨੇ ਉਨ੍ਹਾਂ ਦੇ ਓਸ ਪਾਨੀ ਨਾਲ ਚਰਨ ਧੋਤੇ, ਉਹ ਪਾਣੀ ਵਗ ਕੇ ਭਾਰਤ ਖੰਡ ਵਿਚ ਆਕੇ, ਗੰਗਾ ਪ੍ਰਸਿਧ ਹੋਈ।

†ਇਕ ਦਿਨ ਮੰਦਰ ਵਿਚ ਭਜਨ ਹੁੰਦਾ ਵੇਖ ਕੇ ਨਾਮ ਦੇਵ ਜੀ ਪਰੇਮਾ ਭਗਤੀ ਵਿਚ ਆ ਕੇ ਅੰਦਰ ਚਲੇ ਗਏ। ਆਪ ਜੀ ਨੂੰ ਨੀਚ ਜਾਤੀ ਦੇ ਜਾਣ ਕਰਕੇ ਪਾਂਡਿਆਂ ਨੂੰ ਬੜਾ ਕਰੋਧ ਆਇਆ ਅਤੇ ਆਪ ਨੂੰ ਧੱਕੇ ਮਾਰ ਕੇ ਬਾਹਰ ਕੱਢ ਦਿਤਾ। ਆਪ ਜੀ ਮੰਦਰ ਦੇ ਪਿਛੇ ਬੈਠਕੇ ਇਹ ਪ੍ਰਾਰਥਨਾਂ ਰੂਪ ਸ਼ਬਦ ਪੜ੍ਹਨ ਲਗ ਪਏ। ਅੰਤ ਨੂੰ ਮੰਦਰ ਦਾ ਮੂੰਹ ਏਨ੍ਹਾਂ ਵਲ ਹੋ ਗਿਆ ਅਤੇ ਪਿੱਠ ਪਾਂਡਿਆਂ ਵਲੇ।

## ੧੨੯੨

# ਬਾਣੀ ਭਗਤਾਂ

॥ ਨਾਮਦੇਵ ॥ ਸੇਵੀਲੇ ਗੋਪਾਲ:- **ਸੇਵੀਲੇ**=ਸੇਵੋ, ਸਿਮਰੋ ॥ **ਅਕੁਲ**=ਕੁਲ ਰਹਿਤ ॥ **ਜਾਚਹਿ**=ਮੰਗਦੇ ਹਨ ॥ **ਜਾਂਚੈ**=ਜਿਸ ਦੇ ॥ **ਦਿਗ ਦਿਸੈ**=ਦਸ ਦਿਸ਼ਾਂ ਦੀਆਂ ॥ **ਸਰਾਇਚਾ**=ਕਨਾਤਾਂ ਹਨ ॥ **ਚਿਤ੍ਰ ਸਾਲਾ**=ਸੁੰਦਰ ਬੈਠਕ (ਨਿਵਾਸ ਅਸਥਾਨ) ਹੈ ॥ **ਸਪਤ**=ਸਤਾਂ ਲੋਕਾਂ ਵਿਚ ॥ **ਸਾਮਾਨਿ**=ਇਕ ਜੈਸਾ ॥ **ਪੂਰੀਅਲੇ**=ਪਰੀ ਪੂਰਨ ਹੈ ॥ **ਕੁਆਰੀ**=ਅਭੋਗ (ਸਦਾ ਜਵਾਨ) ਕੁਆਰ ਅਵਸਥਾ ਵਿਚ ਰਹਿੰਦੀ ਹੈ ॥ **ਬਪੁੜਾ**=ਵਿਚਾਰਾ ॥ **ਸੁਕਰਾ**=ਸੋ+ਕਰਾ=ਉਹ ਮੌਤ ਰੂਪੀ ਕਰ ਲੈਂਦਾ ਹੈ, ਸ਼ੁਕ੍ਰ ਦੇਵਤਾ ॥ **ਸਿਰੀ**=ਸਿਰ ਬਸਿਰ ॥ **ਕੁਲਾਲੁ**=ਘੁਮਿਆਰ ਰੂਪ ਹੈ ॥ **ਚਤੁਰ ਮੁਖੁ ਡਾਂਵੜਾ**=ਚਾਰ ਮੂਹਾਂ ਵਾਲਾ ਸਰੀਰ ਰੂਪ ਭਾਡੇ ਡੌਲਣ (ਘੜਨ) ਵਾਲਾ ॥ **ਬਿਸ੍ਵ**=ਸਾਰਾ ॥ **ਰਾਚੀਲੇ**=ਰਚਿਆ ਹੈ ॥ **ਈਸਰੁ**=ਸ਼ਿਵਜੀ ॥ **ਬਾਵਲਾ**=ਬੌਰਾ ਹੈ ॥ **ਜਗਤ ਗੁਰੂ**=ਵਿਸ਼ਨੂੰ ॥ **ਸਾਰਖਾ**=ਵਰਗਾ ਹੀ ॥ **ਤਤੁ**=ਸੱਚਾ ਗਿਆਨ ॥ **ਭਾਖੀਲੇ**=ਕਹਿੰਦਾ ਹੈ ॥ **ਡਾਂਗੀਆ**=ਚੋਬਦਾਰ ਹਨ ॥ **ਲੇਖੀਆ**=ਮੁਨਸ਼ੀ ॥ **ਪਰਲੀ**=ਪਰਲੋ ਕਰਨ ਵਾਲਾ ॥ **ਪ੍ਰਤਿਹਾਰੁ**=ਦਾਸ ਹੈ ॥ **ਗਣ**=ਸਮੂੰਹ ਅਥਵਾ ਦੇਵਤਿਆਂ ਦੇ ਸੇਵਕ ॥ **ਗੰਧਰਬ**=ਹਾਹਾ, ਹੂ ਹੂ ਆਦਿਕ ਦੇਵਤਿਆਂ ਦੇ ਰਾਗੀ ॥ **ਗਾਵੰਤ**=ਗਾਉਂਦੇ ਹਨ ॥ **ਆਛੈ**=ਬਹੁ ਰੂਪੀਆ=ਬਹੁਤ ਸਿਧਾਂਤਾਂ ਵਾਲੇ ਹਨ ॥ **ਅਨਗਰੂਆ**=ਬਹੁਤ ਭਾਰੀ ॥ **ਅਖਾੜਾ**=ਸੰਸਾਰ ਰੂਪ ॥ **ਮੰਡਲੀਕ**=ਰਾਜੇ ਲੋਕ ॥ **ਬੋਲ ਬੋਲਹਿ**=ਬੋਲੀਆਂ ਬੋਲਦੇ ਹਨ ॥ **ਕਾਛੇ**=ਸੁੰਦਰ ॥ **ਚਉਰ ਢੂਲ**=ਚੌਰੀ ਝੱਲਣ ਵਾਲਾ ਹੈ ॥ **ਚੇਰੀ ਸਕਤਿ**=ਮਾਯਾ (ਸ਼ਕਤੀ) ਦਾਸੀ ਨੇ ॥ **ਭਵਣ**=ਚੌਦਾਂ ਲੋਕ ॥ **ਅੰਡ ਟੂਕ**=ਬ੍ਰਹਮੰਡ ਦਾ ਟੁਕੜਾ ਤਥਾ ਅੱਧਾ ਆਂਡਾ ਅਰਥਾਤ ਮਾਤ ਲੋਕ ॥ **ਜਾਚੈ**=ਜਿਸ ਈਸ਼ਵਰ ਦਾ ॥ **ਭਸਮਤੀ**=ਸੁਵਾਹ ਵਾਲੀ ਥਾਂ (ਚੁਲ੍ਹਾ) ਹੈ ॥

**ਤ੍ਰਿਭਵਣ ਪਤੀ**=ਤ੍ਰਿਲੋਕੀ ਨਾਥ ਹੈ॥ **ਕੂਰਮਾ**=ਕੱਛੂ ਦਾ॥ **ਪਾਲੁ**=ਪਲੰਘ ਹੈ॥ **ਸਹਸ੍ਰ ਫਨੀ ਬਾਸਕੁ**=ਹਜ਼ਾਰ ਫੰਨ ਵਾਲਾ ਸ਼ੇਸ ਨਾਗ॥ **ਸੇਜ ਵਾਲੂਆ**=ਸੇਜ ਬੰਦ ਹੈ॥ **ਅਠਾਰਹ ਭਾਰ**=ਸਾਰੀ॥ **ਮਾਲਣੀ**=ਮਾਲਣ ਹੈ॥ **ਮੇਘ ਮਾਲਾ**=ਬੱਦਲਾਂ ਦੀਆਂ ਪੰਕਤੀਆਂ॥ **ਪਾਣੀ ਹਾਰੀਆ**=ਪਾਣੀ ਭਰਨ ਵਾਲੀਆਂ ਝੀਉਰੀਆਂ ਹਨ॥ ***ਨਖ ਪ੍ਰਸੇਵ**=ਨਵ੍ਹਾਂ ਦਾ ਮੁੜ੍ਹਕਾ ਜਿਸ ਦਾ॥ **ਸੁਰਸਰੀ**=ਗੰਗਾ ਜੀ ਹੈ॥ **ਸਪਤ**=ਸਤ॥ **ਘੜਥਲੀ**=ਘੜੇਥਣੀ ਤਥਾ ਘੜੇ ਹਨ॥ **ਏਤੇ**=ਸਾਰੇ॥ **ਵਰਤਣੀ**=ਕਾਰ ਵਿਹਾਰ ਵਿਚ ਵਰਤਨ ਵਾਲੇ ਹਨ॥ **ਨੇਜੈ** ਇਕ ਰਿਖੀ ਦਾ ਨਾਮ ਹੈ॥ **ਬਾਨਵੈ**=ਬਣ ਰਹੇ ਹਨ॥ **ਹੇਲਾ**=ਖੇਡਾਂ ਅਰਥਾਤ ਇਹ ਸਭ ਉਸਦੀ ਖੇਡਦੇ ਖਡੌਣੇ ਬਣੇ ਹੋਏ ਹਨ॥ **ਘਰੀ**=ਘਰ ਵਿਚ॥ **ਪ੍ਰਣਵੈ**= ਕਹਿੰਦਾ ਹੈ॥ **ਤਾਚੀ**=ਉਸਦੀ॥ **ਆਨਿ**=ਓਟ ਹੈ, ਸ਼ਰਣ ਆਓ॥ **ਨੀਸਾਣਿ**=ਝੰਡੇ ਹਨ; ਪ੍ਰਗਟ ਹਨ॥ ਮੋਕਉ ਤੂੰ:- **ਆਲਾਵੰਤੀ**=ਘਰ (ਮੰਦਰ) ਵਾਲਿਆਂ ਦਾ॥ **ਇਹੁ ਭ੍ਰਮੁ**=ਕਿ ਮੈਂ ਨੀਚ ਜਾਤੀ ਹਾਂ॥ **ਕੋਪਿਲਾ**=ਕ੍ਰੋਧਵਾਨ ਹੋਏ ਹਨ॥ **ਸੂਦ**=ਸ਼ੂਦਰ॥ **ਕੋਇਲਾ**=ਕੋਈ ਵੀ॥ **ਢੇਢ**=ਨੀਚ॥ **ਪਿਛੰਉਡੀ**=ਪਿਛੇ ਵਾਰ॥ **ਹੋਇਲਾ**=ਹੋਵੇਗੀ॥ **ਅਤਿ ਭੁਜ ਭਇਓ**=ਤੂੰ ਲੰਮੀਆਂ ਬਾਹਾਂ ਵਾਲਾ ਹੋਇਆ ਹੈਂ॥ **ਅਪਾਰਲਾ**=ਅਪਾਰ ਗੁਣਾਂ ਵਾਲਾ ਪ੍ਰਮਾਤਮਾਂ॥ **†ਫੇਰਿ ਦੀਆ**=ਨਾਮਦੇਵ ਦੇ ਪਾਸੇ ਮੂੰਹ ਫੇਰ ਦਿੱਤਾ (ਮੰਦਰ ਦਾ)॥ **ਪਿਛਵਾਰਲਾ**=ਪਿੱਠ ਦਾ ਪਾਸਾ॥

---

*ਇਕ ਵੇਰ ਨਾਰਦ ਜੀ ਨੇ ਅਜਿਹਾ ਗਾਣਾ ਗਾਇਆ ਕਿ ਵਿਸ਼ਨੂੰ ਭਗਵਾਨ ਬਹੁਤ ਪ੍ਰਸੰਨ ਹੋਏ ਅਤੇ ਦਰੱਵ ਕਰਕੇ ਜਲ ਰੂਪ ਹੋ ਗਏ। ਓਸ ਵੇਲੇ ਉਹਨਾਂ ਦੇ ਨਵ੍ਹਾਂ ਵਿਚੋਂ ਜੇਹੜਾ ਜਲ ਨਿਕਲਿਆ ਉਹ ਬ੍ਰਹਮਾਂ ਜੀ ਨੇ ਕਰਮੰਡਲ ਵਿਚ ਪਾ ਲਿਆ। ਅਤੇ ਜਦ ਅਕਾਲ ਪੁਰਖ ਜੀ ਬਾਵਨ ਰੂਪ ਧਾਰ ਕੇ ਪ੍ਰਿਥਵੀ ਮਿਣ ਕੇ ਵਾਪਸ ਬ੍ਰਹਮਾਂਡ ਨੂੰ ਗਏ ਤਾਂ ਬ੍ਰਹਮਾਂ ਜੀ ਨੇ ਉਨ੍ਹਾਂ ਦੇ ਓਸ ਪਾਣੀ ਨਾਲ ਚਰਨ ਧੋਤੇ, ਉਹ ਪਾਣੀ ਵਗ ਕੇ ਭਾਰਤ ਖੰਡ ਵਿਚ ਆਕੇ, ਗੰਗਾ ਪ੍ਰਸਿਧ ਹੋਈ।

†ਇਕ ਦਿਨ ਮੰਦਰ ਵਿਚ ਭਜਨ ਹੁੰਦਾ ਵੇਖ ਕੇ ਨਾਮ ਦੇਵ ਜੀ ਪਰੇਮਾ ਭਗਤੀ ਵਿਚ ਆ ਕੇ ਅੰਦਰ ਚਲੇ ਗਏ। ਆਪ ਜੀ ਨੂੰ ਨੀਚ ਜਾਤੀ ਦੇ ਜਾਣ ਕਰਕੇ ਪਾਂਡਿਆਂ ਨੂੰ ਬੜਾ ਕਰੋਧ ਆਇਆ ਅਤੇ ਆਪ ਨੂੰ ਧੱਕੇ ਮਾਰ ਕੇ ਬਾਹਰ ਕੱਢ ਦਿਤਾ। ਆਪ ਜੀ ਮੰਦਰ ਦੇ ਪਿਛੇ ਬੈਠਕੇ ਇਹ ਪ੍ਰਾਰਥਨਾਂ ਰੂਪ ਸ਼ਬਦ ਪੜ੍ਹਨ ਲਗ ਪਏ। ਅੰਤ ਨੂੰ ਮੰਦਰ ਦਾ ਮੂੰਹ ਏਨ੍ਹਾਂ ਵਲ ਹੋ ਗਿਆ ਅਤੇ ਪਿੱਠ ਪਾਂਡਿਆਂ ਵਲੇ।

## ੧੨੯੩

ਰਵਿਦਾਸ ॥ ਨਾਗਰ ਜਨਾ:- **ਨਾਗਰ ਜਨਾ**=ਪਿੰਡ ਦੇ ਲੋਕ ॥ **ਬਿਖਿਆਤ**=ਕਹਿੰਦੇ ਹਨ ॥ **ਗੁਨ ਸਾਰੰ**=ਗੁਣ ਸਿਮਰਨ ਕਰਦਾ ਹਾਂ॥ **ਸੁਰਸਰੀ ਸਲਲ**=ਗੰਗਾ ਜੀ ਦੇ ਪਾਣੀ ਦੀ ॥ **ਕ੍ਰਿਤੁ**=ਬਣਾਈ ਹੋਈ ॥ **ਬਾਰੁਨੀ**=ਸ਼ਰਾਬ ॥ **ਰੇ**=ਹੇ ਭਾਈ ॥ **ਪਾਨੰ**=ਪੀਣਾ ॥ **ਸੁਰਾ**=ਸ਼ਰਾਬ ॥ **ਅਪਵਿਤ੍ਰ**=ਅਸ਼ੁੱਧ ॥ **ਨਤ**=ਨਹੀਂ ਤਾਂ ॥ **ਅਵਰ ਜਲ**=ਹੋਰ ਅਸ਼ੁੱਧ ਗੰਦਾ ਪਾਣੀ ॥ **ਸੁਰਸਰੀ ਮਿਲਤ**=ਗੰਗਾ ਵਿਚ ਮਿਲ ਕੇ ॥ **ਆਨੰ**=ਹੋਰ ਨਹੀਂ ਰਹਿੰਦੇ (ਗੰਗਾ ਹੀ ਹੋ ਜਾਂਦੇ ਹਨ) ॥ **ਤਰ**=ਬ੍ਰਿਛ ॥ **ਤਾਰਿ**=ਤਾੜੀ ਦਾ (ਜਿਸ ਵਿਚੋਂ ਸ਼ਰਾਬ ਨਿਕਲਦੀ ਹੈ) ॥ **ਕਾਗਰਾ**=ਕਾਗਜ਼ ਦੀ ॥ **ਕਰਤ ਬੀਚਾਰੰ**=ਵਿਚਾਰ ਕਰਦੇ ਹਨ (ਕਿ ਅਸ਼ੁੱਧ ਚੀਜ਼ਾਂ ਤੋਂ ਬਨਣ ਕਰਕੇ ਅਸ਼ੁੱਧ ਹੁੰਦਾ ਹੈ) ॥ **ਭਾਗਉਤੁ**=ਪ੍ਰਮੇਸ਼ਵਰ ਦੀ ॥ **ਤਿਹ**=ਤਿਸ ਕਾਗਜ਼ ਉਪਰ ॥ **ਕੁਟ ਬਾਂਢਲਾ**=ਪਸ਼ੂਆਂ ਨੂੰ ਕੱਟਣ ਅਤੇ ਛਿੱਲਣ (ਖਲ ਲਾਹੁਣ) ਵਾਲੀ ਚੁਮਾਰ ਹੈ ॥ **ਢੋਰ**=ਮੋਏ ਹੋਏ ਪਸ਼ੂ ॥ **ਢੋਵੰਤਾ**=ਢੋਣ (ਚੁਕਣ) ਵਾਲਾ ॥ **ਬਾਨਾਰਸੀ ਆਸ ਪਾਸਾ**=ਬਨਾਰਸ ਦੇ ਲਾਗੇ ਚਾਗੇ ॥ **ਬਿਪ੍ਰ**=ਬ੍ਰਾਹਮਣ ॥ **ਨਾਮ ਸਰਣਾਇ**=ਕਿਉਂਕਿ ਨਾਮ ਦੀ ਸਰਣ ਆਇਆ ਹੈ ॥ **ਦਾਸਾ**=ਦਾਸਨ ਦਾਸ ॥ ਹਰਿ ਜਪਤਿ:- **ਤੇਊ ਜਨਾਂ**=ਓਹੋ ਦਾਸ ਹਨ ॥ **ਪਦਮ** ਬ੍ਰਹਮਾ ॥ **ਕਵਲਾਸ ਪਤਿ**=ਸ਼ਿਵ ਜੀ ॥ **ਤਾਸਿ**=ਉਨ੍ਹਾਂ (ਭਗਤਾਂ) ਦੇ ॥ **ਸਮ ਤੁਲਿ**=ਬਰਾਬਰ ॥ **ਆਨ**=ਹੋਰ ॥ **ਬਿਸਤਰਿਓ**=ਫੈਲ (ਪਸਰ) ਰਿਹਾ ਹੈ ॥ **ਆਨ ਰੇ ਆਨ**=ਹਿਰਦੇ ਵਿਚ ਲਿਆ ਭਾਈ ਲਿਆ ਉਸ ਨੂੰ ਸੋਈ ਸਾਰੇ ਭਰਪੂਰ ਹੈ ॥ **ਭਾਗਵਤੁ**=ਪਰਮੇਸ਼ੁਰ ਦੀ ਕਥਾ, ਭਾਗਵਤ ਆਦਿਕ ਗ੍ਰੰਥ ॥ **ਪੇਖੀਐ**=ਵੇਖੀਦਾ ॥ **ਆਛੋਪ**=ਨ ਛੂਹਨ ਵਾਲੀ ॥ **ਛੀਪਾ**=ਛੀਂਬਾ ਹੈ ॥ **ਬਿਆਸ ਮਹਿ**=ਬਿਆਸ ਜੀ ਦੇ ਲਿਖੇ ਹੋਏ ਗ੍ਰੰਥਾ ਵਿਚ ॥ **ਲੇਖੀਐ**=ਲਿਖਿਆ ਹੋਇਆ ਨਾਮ ਦਾ ਪ੍ਰਤਾਪ ॥ **ਸਨਕ**=ਬ੍ਰਹਮਾਂ ਦੇ ਪੁਤਰ (੧. ਸਨਕ, ੨. ਸਨੰਦਨ, ੩. ਸਨਾਤਨ, ੪. ਸਨਤ ਕੁਮਾਰ) ਦੇ ਲਿਖੇ ਹੋਏ ਗ੍ਰੰਥਾਂ ਵਿਚ ਵੇਖੀਦਾ ਹੈ ॥ **ਨਾਮਨਾ**=ਵਡਿਆਈ ॥ **ਸਪਤ ਦੀਪਾ**=ਸਤਾਂ ਦੀਪਾਂ ਵਿਚ ॥ **ਕੁਲ**=ਜਾਤ ਦੇ ਲੋਕ ॥ **ਬਧੁ ਕਰਹਿ**=ਮਾਰਦੇ ਹਨ ॥

**ਮਾਨੀਅਹਿ ਸੇਖ ਸਹੀਦ ਪੀਰਾ**=ਸੇਖਾਂ ਪੀਰਾਂ ਨੂੰ ਮੰਨਦੇ ਸਨ ॥ **ਵੈਸੀ**= ਉਹੋ ਜੇਹੀ ਗਊਆਂ ਮਾਰਨ ਵਾਲੀ ਰੀਤੀ ॥ **ਐਸੀ ਸਰੀ**=ਅਜੇਹੀ ਪੁੱਜ ਆਈ ਕਿ ਪ੍ਰਮਾਤਮਾਂ ਦੀ ਭਗਤੀ ਕੀਤੀ ॥ **ਤਿਹੂ**=ਤਿੰਨਾਂ ਲੋਕਾਂ ਵਿਚ ॥ **ਢੇਢ** =ਨੀਚ, ਚਮਾਰ ॥ **ਆਚਾਰ ਸਹਿਤ**=ਕਰਮ ਕਾਂਡੀ ॥ **ਬਿਪ੍ਰ**=ਬ੍ਰਾਹਮਣ ॥ **ਤਿਨ ਤਨੈ**=ਓਸ ਦੇ ਪੁਤਰ (ਮੈ) ਨੂੰ (ਨਾਮ ਦੇ ਪ੍ਰਤਾਪ ਕਰਕੇ) ॥ **ਦਾਸਨ ਦਾਸਾ** =ਦਾਸਾਂ ਦਾ ਦਾਸ ਹੈ ॥ ਮਿਲਤ ਪਿਆਰੋ:– **ਜੋਈ**=ਜੋ ॥ **ਝੂਠੈ ਬਨਜਿ**= ਵਿਸੇ ਵਿਕਾਰਾਂ ਵਿਚ ॥ **ਹਾਟਿਓ**=ਹੱਟੀ (ਸਰੀਰ ਰੂਪ) ਉੱਠ ਗਈ ॥

## ੧੨੯੪

# ਰਾਗੁ ਕਾਨੜਾ

ਮ: ੪ ॥ ਮੇਰਾ ਮਨੁ ਸਾ:– **ਹਰਿਆ**=ਪਰਸੰਨ ਹੋਇਆ ਹੈ ॥ **ਬਲਿ**= ਬਲਿਹਾਰ ॥ **ਪਗ**=ਪੈਰੀਂ ॥ **ਪਤਿਤ**=ਪਾਪੀ ॥ **ਉਧਰਿਆ**=ਮੁਕਤ ਹੋ ਗਿਆ ॥ **ਚਲੈ ਚਲੈ**=ਚਲਦਾ ਹੀ ਚਲਦਾ ਹੈ ਭੰਬੀਰੀ ਵੱਤ ॥ **ਵਸਗਤਿ**=ਅਧੀਨ (ਕਾਬੂ) ਕੀਤਾ ਹੈ ॥ **ਤੰਤੁ**=ਤੰਦੀ, ਜਾਲੀ ॥ **ਬਧਕਿ**=ਫਾਹੀ ਵਾਲ ਨੇ ॥ **ਗ੍ਰਸਿ ਮੀਨਾ**= ਫੜ ਕੇ ਮੱਛੀ ਨੂੰ ॥ **ਖਰਿਆ**=ਲੈ ਗਿਆ ॥ **ਨੀਕੇ**=ਸੁੰਦਰ ਹਨ ॥ **ਦੁਰਤੁ**= ਪਾਪ ॥ **ਨੀਕਰਿ**=ਨਿਕਲ ॥ **ਕਾਪਰੁ**=ਕਪੜਾ ॥ **ਲਿਲਾਟਿ**=ਲੇਖ ॥ **ਉਰਧਰਿਆ**=ਹਿਰਦੇ ਵਿਚ ਵਸਾਇਆ ਹੈ ॥ **ਦਾਲਦੁ**=ਗਰੀਬੀ ਦੇ ॥ **ਭੰਜ**= =ਭੰਨਣ, (ਦੂਰ) ਕਰਨ ਵਾਲਾ ॥ ਮੇਰਾ ਮਨ ਸੰ:– **ਪਗ ਰੇਨ**=ਚਰਨ ਧੂੜ ਹੈ ॥ **ਭੇਨ** =ਭਿੱਜ ਗਿਆ ॥ **ਅਚਿਤ**=ਜੜ, ਬੇਖਬਰ ਸਾਂ ॥ **ਅਚੇਤ**=ਅਤੇ ਗਿਆਨ ਹੀਨ ਸਾਂ ॥ **ਗਤਿ ਮਿਤਿ**=ਗਤੀ ਦੀ ਪ੍ਰਾਪਤੀ ॥ **ਸੁਚਿਤ**=ਖਬਰਦਾਰ ॥ **ਚਿਤੇਨ**=ਚੇਤਨਜ, ਗਿਆਨਵਾਨ ॥ **ਅੰਗੀ ਕ੍ਰਿਤੁ**=ਪੱਖ ਕੀਤਾ ਹੈ ॥

## ੧੨੯੫

ਹੀਅਰਾ = ਹਿਰਦਾ ॥ ਤੇਨ = ਉਨ੍ਹਾਂ ਨੂੰ ॥ ਪਤਿਤ ਪਵੇਨ = ਪਾਪੀਆ ਤੋਂ ਪਵਿਤਰ ॥ ਪਾਥਰ = ਕਠੋਰ ਚਿਤ, ਮੂਰਖ ॥ ਸੇਨ = ਭਿੱਜ ਗਏ, ਭ ਬੁਧੀਵਾਨ ਪ੍ਰੇਮੀ ਹੋ ਗਏ ॥ ਕੇਨ = ਕੀਤੇ ਹਨ ॥ ਰਾਸਿ ਦੇਨ = ਨਾਮ ਦੀ ਪੂੰਜੀ ਦੇ ਵਾਲੇ ਹੋ ॥ ਲੇਨ = ਲਵਾਂ ॥ ਜਪਿ ਮਨ:- ਗਿਰਹ = ਘਰ, ਗ੍ਰਹਿਸਤ ॥ ਕਿਰਪਾ = ਕਿਰਪਾਲੂ ਨੇ ॥ ਅਨਦਿਨੁ = ਰਾਤ ਦਿਨ ॥ ਬਿਗਸਿਆ = ਪਰਸੰਨ ਹੋਇਆ ਗ੍ਰਾਸ = ਗ੍ਰਾਹੀ ਪੌਣ ਲਗਿਆਂ ॥ ਕਿਲ ਬਿਖ = ਪਾਪ ॥ ਦਹਨ = ਸੜ ਗਏ ॥ ਤਾਸ = ਓਸ ਪ੍ਰਭੂ ਨੇ ॥ ਤਰੇ ਤਰਾਸ = ਭੈ ਦਾਇਕ ਸੰਸਾਰ ਸਮੁੰਦਰ ਨੂੰ ਤਰ ਗਏ ॥ ਬਿਖਿਆਸ = ਵਿਸ਼ਿਆਂ ਵਿਚ ਫਸੇ ਹੋਏ ਹਾਂ ਮੇਰੇ ਮਨ ਰਾਮ ਨਾਮੁ:- ਦੁਰਮਤਿ = ਖੋਟੀ ਬੁਧੀ ॥ ਦੂਜਾ ਭਾਉ = ਦ੍ਵੈਤ ॥ ਝਾਕ = ਝਿਜਕ, ਉਤਰ ॥ ਗੁਪਲਾਕ = ਗੁਪਤ ਹੋ ਕੇ ॥ ਰਵਿਓ = ਵਿਆਪਕ ਹੈ ॥ ਤਾਕ = ਪੜਦੇ ਪੰਜ ਕੋਸ਼ਾਂ ਦੇ ॥ ਉਰਿਧਾਰਿਓ = ਹਿਰਦੇ ਵਿਚ ਧਾਰਨ ਕੀਤਾ ॥ ਰਸਿ ਰਸਾਕ = ਪ੍ਰੇਮ ਵਿਚ ਰਸ ਕੇ ॥ ਬਛਰਾਕ = ਵਛੇ ਨੂੰ ॥ ਜਨਕ ਜਨਾਕ = ਜਨਕ ਰਾਜੇ ਤੋਂ ਭੀ ਉੱਚੇ ਹਨ, ਅਥਵਾ ਵੱਡੇ ਗਿਆਨਵਾਨ ਜਾਣੇ ਜਾਂਦੇ ਹਨ ॥ ਬਾਸੁ = ਸੁਗੰਧੀ ॥ ਬਸਾਨੀ = ਵਸਾਈ ਹੈ ॥ ਮੁਸਕੀ = ਮੁਸ਼ਕੀ ਹੋਈ ॥ ਮੁਸਕਾਕ = ਮੁਸ਼ਕ ਵਿਸੇ ਵਿਕਾਰਾਂ ਦੀ ॥ ਆਪਨ ਅਪਨਾਕ = ਅਪਣੇ ਬਣਾ ਕੇ ॥ ਸਖਾ = ਪਿਆਰੇ ਅਥਵਾ ਮਿੱਤਰ ॥ ਮੇਰੇ ਮਨ ਹਰਿ:- ਮਾਇਆ ਗੜਿਵੇੜੀ = ਮਾਇਆ ਰੂਪੀ ਗੜ੍ਹੇ ਵਿਚ ਘਿਰੀ ਹੋਈ ਹੈ॥ ਲੁਬਧੋ = ਲੁਭਾਏ ਮਾਨ ਹੋ ਰਿਹਾ ਹੈ ॥ ਕਲਤ੍ਰ = ਇਸਤਰੀ ॥ ਤਰਵਰ = ਬ੍ਰਿਛ ॥

## ੧੨੯੬

ਦੇਹ ਭੀਤਿ = ਸਰੀਰ ਰੂਪੀ ਕਚੀ ਕੰਧ ॥ ਪਰਚੈ = ਪ੍ਰੇਮ ਸਹਿਤ ਰਵਿਆ = ਉਚਾਰਨ ਕੀਤਾ ॥ ਘਟਿ = ਰਿਦੇ ਵਿਚ ॥ ਨੀਕੇ = ਸੁੰਦਰ ਹਨ ॥ ਕਟਿਤ ਕਟੀਤਿ = ਕਟਣ ਵਾਲੇ ਪਾਪ ਗੁਰਾਂ ਨੇ ਕੱਟ ਦਿਤੇ ॥ ਅਉਖਧੁ = ਦਵਾਈ ਰੂਪ ॥ ਜਪਿ ਮਨ ਰਾਮ ਨਾਮ:- ਘੂਮਨ ਘੇਰ = ਘੁੰਮਣ ਘੇਰੀ ॥ ਬਿਖੁ =

ਵਿਚ ॥ **ਬਿਖਿਆ**=ਵਿਸ਼ਿਆਂ ਦੀ ॥ **ਅਭੈ**=ਬੇ ਡਰ ਹੈ ॥ **ਪਾਥ**=ਪੱਥਰ ਹਾਂ ॥ **ਕਾਸਟ**=ਲਕੜ ॥ **ਅਦ੍ਰਿਸਟੁ**=ਨਜਰ ਨਾ ਆਉਣ ਵਾਲੇ ॥ **ਪਾਥ**=ਰਸਤਾ ॥ **ਅਕਥ ਕਥ ਕਾਥ**=ਨਾ ਕਹੀ ਜਾਣ ਵਾਲੀ ਕਥਾ ਨੂੰ ਕਹਿਕੇ ॥ ੬ ॥ **ਹਰਿ ਗੁਰਮੁਖਿ ਘੜਿ ਟਕਸਾਲ**=ਹਰੀ ਦੀ ਸਤਿਸੰਗ ਰਪੀ ਟਕਸਾਲ(ਘੜਿ)ਪ੍ਰਾਪਤ ਹੁੰਦੀ ਹੈ ਗੁਰਾਂ ਦੁਆਰੇ ॥ **ਜੀਹ**=ਜ਼ਬਾਨ ॥ **ਹਰਿ ਹੋ ਹੋ**=ਹੇ ਹਰੀ ਕ੍ਰਿਪਾਲ ਹੋਵੇ ॥ ੭ ॥ **ਕੀਚੈ**=ਕਰੀਏ ॥ **ਲਖ ਬੀਸ**=ਵੀਹ ਲਖ ॥ **ਜਪੀਸ**=ਜਪਣ ਯੋਗ ਨੂੰ ॥ **ਕਿਰਪੀਸ**=ਕ੍ਰਿਪਾਲੂ ॥

## ੧੨੯੭

**ਘੁਮਿ ੪**=ਚਤੁਸਟੇ ਅੰਤਾ ਕਰਨ ਨਾਲ ਬਲਿਹਾਰੇ ॥ **ਜੀਸ**=ਜਾਂਦਾ ਹਾਂ ॥ **ਭਾਵੀਸ**=ਭਾਉਂਦਾ ਹੈ ॥ **ਸਾਬੀਸ**=ਧੰਨ ਹੈਂ ॥ ੮ ॥ **ਵਡਾਮ**=ਵੱਡਾ ਹੈ ॥ **ਹੋ ਹੋ**=ਹੋਵਨ ॥ **ਮਥਾਮ**=ਮਥੇ ਦੇ ॥ **ਗ੍ਰਿਹਿ**=ਘਰ ਵਿਚ ॥ **ਜਾਸੁ**=ਯੱਸ ਹਰੀ ਦਾ ॥ **ਸਰਣਾਗਤੀ**=ਸ਼ਰਣ ਆਇਆ ਹੈ ॥ ਸਤਿਗੁਰ ਚਾਟਉ:- **ਪਗ**=ਚਰਨ ਕਵਲਾਂ ਨੂੰ ॥ **ਚਾਟ**=ਚੱਟਨੇ ਜੋਗ ਹਨ॥ **ਪਾਧਰ**=ਸੁਖਲਾਂ, ਸਿੱਧਾ ॥ **ਬਾਟ**=ਰਸਤਾ ਹੋ ਜਾਂਦਾ ਹੈ ॥ **ਗਾਟ**=ਗਟ ਗਟ ਕਰ ਕੇ; ਡੀਕ ਲਾਕੇ ॥ **ਲਿਲਾਟ**=ਮਥੇ ਦੇ ਲੇਖ ॥ **ਖਟ**=ਛੇ ॥ **ਜਟਜਟਾ ਜਟਜਾਟ**=ਜਟਾ ਜੂਟ ਅਤੇ ਜਟਾਵਾਂ ਦੇ ਜੂੜੇ ॥ **ਕਪਾਟ**=ਭਰਮ ਦੇ ਪੜਦੇ॥ **ਥਲੇ**=ਪ੍ਰਿਥਵੀ ਵਿਚ ॥ **ਥਾਟ**=ਪਾਸਾਰੇ ਵਿਚ ਹੈ ॥ **ਘਟਿ ਘਟੇ**=ਹਰੇਕ ਸਰੀਰ ਵਿਚ ॥ **ਘਾਟ**=ਹਰੀ ਦਾ ਅਸਥਾਨ ਹੈ ॥ ਜਪਿ ਮਨ ਗੋਬਿੰਦ:- **ਅਗਾਧੋ**=ਅਥਾਹ ਹੈ ॥ **ਲਾਧੋ**=ਲੱਭੀਦਾ ਹੈ ॥ **ਲਿਲਾਧੋ**=ਲੇਖ ॥ **ਸੰਚਿ**=ਇਕੱਠੀ ਕਰ ਕੇ ॥ **ਸਾਧੋ**=ਸਰੇਸ਼ਟ ਨੂੰ ॥ **ਮਨੂਰ**=ਸੜਿਆ ਗਲਿਆ ਲੋਹਾ॥ **ਕੰਚਨ**=ਸੋਨਾ ॥ **ਸੁਧ ਹਾਧੋ**=ਪਵਿੱਤਰ (ਸੁੱਧ) ਹੁੰਦਾ ਹੈ ॥ **ਕਾਸਟ**=ਲੱਕੜ ॥ **ਤਰਾਧੋ**=ਤਾਰ ਲੈਂਦਾ ਹੈ ॥

## ੧੨੯੮

॥ ੧੧ ॥ **ਲਹਾਨ**=ਲੱਭ ਜਾਂਦੇ ਹਨ ॥ **ਕਿਰਪਾਨ**=ਕਿਰਪਾਲੂ ॥ **ਨਿਧਾਨ**=ਨਿਧੀਆਂ ਦਾ ਘਰ ਹੈ ॥ **ਭਵ ਸਿੰਧੁ**=ਸੰਸਾਰ ਸਮੁੰਦਰ ਤੋਂ ॥

ਮ: ੫ ॥ ਗਾਈਐ ਗੋਪਾਲ:- **ਬਿਦਾਰਨ** = ਨਾਸ ਕਰਨ ਵਾਲੇ ॥ **ਭੇਟਤ** = ਮਿਲ ਕੇ ॥ **ਸਗਲ** = ਸਾਰੀ ॥ **ਸਾਧਾਰੈ** = ਸ਼ੁੱਧ ਕਰਦਾ ਹੈ ॥ **ਰਸਨਾ** = ਜ਼ਬਾਨ ਨਾਲ ॥ **ਮਇਆ** = ਕਿਰਪਾ ॥ **ਹਲਤਿ ਪਲਤਿ** = ਲੋਕ ਪਰਲੋਕ ਵਿਚ ॥੧। **ਬਚਨਾਤਿ** = ਬਚਨਾਂ (ਉਪਦੇਸ਼) ਕਰਕੇ ॥ **ਪਰਬੀਨ** = ਸਿਆਣਾ ਹੈ ॥ **ਸਰਬ ਕਲਾ** = ਸਾਰੀਆਂ ਸ਼ਕਤੀਆਂ ਕਰਕੇ, ਹਰ ਤਰ੍ਹਾਂ ॥ ੨ ॥ **ਬਸਨਾ** = ਵੱਸਦੇ ਹਨ ।, **ਦੁਆਰੁ** = ਗਿਆਨ ਤਥਾ ਸਰੂਪ ॥ **ਕੋਟਿ** = ਕਰੋੜਾਂ ॥ **ਸੋਧਾ** = ਸ਼ੁੱਧ ਹੁੰਦੀ ॥ **ਪਰਬੋਧਾ** = ਸਮਝਾਇਆ ਹੈ, ਗਿਆਨਵਾਨ ਹੋਇਆ ਹੈ ॥

## ੧੨੯੯

॥੩॥ **ਪਰਮ ਗਤੇ** = ਉੱਚੀ ਪਦਵੀ ਪ੍ਰਾਪਤ ਹੋਵੇ॥ **ਸਰਨਾ** = ਸ਼ਰਣ ਵਿਚ॥ **ਕੁਸਲੁ** = ਅਨੰਦ, ਸੁਖ ਹੈ ॥੪॥ **ਗਲਤ** = ਖਰਚ ॥ **ਪੇਖੇ** = ਵੇਖੇ ਹਨ ॥ **ਬਿੰਜਨ** = ਅਨੇਕ ਤਰ੍ਹਾਂ ਦੇ ਭੋਜਨ ॥ **ਤ੍ਰਿਪਤਾਰੈ** = ਰੱਜੇ ਹਨ, (ਭਾਵ ਵਰਤੌਣ ਵਾਲੇ ਨੇ ਭਾਵੇਂ ਬਹੁਤ ਸਾਰੇ ਖਾਣੇ ਵੇਖੇ ਹਨ ਪਰੰਤੂ ਰੱਜਿਆ ਉਹੀ ਹੈ ਜਿਸਨੇ ਖਾਧੇ ਹਨ)॥ **ਕਾਛੈ** = ਬਣਾਉਂਦਾ ਹੈ ।, **ਦ੍ਰਿਸਟਾਰੀ** = ਨਜ਼ਰ ਔਂਦਾ ਹੈ ਉਸਨੂੰ ਆਪਣਾ ਆਪ ਅਰਥਾਤ ਉਹ ਆਪੇ ਨੂੰ ਨਹੀਂ ਭੁਲਦਾ॥ **ਸਗਲ ਜੰਜਾਰ** = ਸਭੋ ਜੰਜਾਲ(ਬੰਧਨ)ਹੀ ਹਨ॥**ਸਾਰ** = ਸ੍ਰੇਸ਼ਟ ਹੈ॥ ਤੇਰੇ ਜਨ ਹਰਿ ਜਸੁ:- **ਉਮਾਹਿਓ** = ਅਨੰਦ ਹੋਇਆ ਹੈ ॥ **ਆਹਿਓ** = ਚਾਹ ਕਰ ਕੇ ॥ **ਗਹਿਰ ਗੰਭੀਰ** = ਡੂੰਘਾ ਅਤੇ ਅਡੋਲ ਹੈ ॥ **ਅਥਾਹਿਓ** = ਹਾਥ ਨਹੀਂ ਆਉਂਦੀ ਬੇਅੰਤ ਹੈ ॥ **ਓਤਿ ਪੋਤਿ** = ਤਾਣੇ ਪੇਟੇ ਵਿਚ ॥ **ਸਮਾਹਿਓ** = ਅਨੰਦ ਹੋਇਆ, ਸਮਾਇਆ ॥ ਸੰਤਨ ਪਹਿ ਆਪਿ:- **ਪਹਿ** = ਪਾਸ ॥ **ਪੁਨੀਤਾ** = ਪਵਿੱਤਰ ॥ **ਅਉਖਧੁ** = ਦਵਾਈ॥ **ਲਿਪਤ** = ਪੌਂਹਦੀ॥ **ਮਾਇਓ** = ਮਾਇਆ, ਦੁਨੀਆ ਦੇ ਪਦਾਰਥ ॥ ੭ ॥ **ਤਾਤਿ** = ਚਾਹ, ਇੱਛਿਆ ॥ **ਬਿਗਸਾਈ** = ਪਰਸੰਨ ਹੁੰਦਾ ਹੈ ॥ ੮ ॥ **ਪਰਨਾ** = ਆਸਰਾ ਹੈ ॥ **ਮਹਤੁ** = ਵਡਿਆਈ ॥ **ਸੁਹੇਲੇ** = ਸੁਖੀ ਹਾ ॥

## ੧੩੦੦

**ਭਉਜਲੁ** = ਸੰਸਾਰ ਸਮੁੰਦਰ ਤੋਂ ॥ **ਅਭੈ ਦਾਨੁ** = ਨਿਰ ਡਰ ਕਰਨ ਵਾਲਾ ਨ ॥ **ਡਾਰਿਓ** = ਧਾਰਿਆ ਹੈ ॥੯॥ **ਪੇਖੀ** = ਵੇਖੀ (ਸੰਸਾਰ ਦੀ ਗਤੀ) ॥

**ਜੇਵਰੀ**=ਫਾਹੀ॥੧੦॥**ਸੀਤਲਾ ਸੁਖ**=ਸੀਤਲ ਸੁਖ ਦੇਣ ਵਾਲਾ ਹੈ॥**ਸਗਲ**=ਸਾਰੀ॥ **ਕਿਰਿਆ**=ਕਰਮ ॥ **ਤਾਪ ਸੰਤਾਪ**=ਹਰ ਤਰ੍ਹਾਂ ਦੇ ਰੋਗਾਂ ਦਾ ਦੁਖ ॥ ੧੧ ॥ **ਰਹੇ**=ਮਿਟ ਗਏ ॥ **ਸ੍ਰਮ**=ਕਸ਼ਟ ॥ **ਪਤਿਤ ਪੁਨੀਤ**=ਪਾਪੀ ਪਵਿੱਤਰ ਹੋ ਜਾਂਦੇ ਹਨ॥ **ਦੁਰਮਤਿ**=ਖੋਟੀ ਮਤ ॥ ੧੨ ॥ **ਨਿਧਿ**=ਖਜ਼ਾਨਾ ਹੈ॥ **ਰੇਨੁ**= ਚਰਨ ਧੂੜੀ ਵਿਚ॥ **ਮਜਨੁ**=ਇਸ਼ਨਾਨ ॥ **ਕਿਲ ਵਿਖ**=ਪਾਪ ॥ **ਹਰੈ**= ਦੂਰ ਕਰਦਾ ਹੈ ॥ ੧੩ ॥

## ੧੩੦੧

<u>ਪੇਖਿ ਪੇਖਿ ਬਿਗਸਾਉ:-</u> **ਬਿਗਸਾਉ**=ਪ੍ਰਸੰਨ ਹੁੰਦਾ ਹਾਂ॥ **ਇਕਾਂਤ**= ਨਿਯਮ (ਨਾਲ ਆਪਣੇ ਪ੍ਰਭੂ ਨੂੰ (ਸਿਮਰੋ)॥ **ਆਨਦਾ**=ਆਨੰਦ ਵਾਲੀ॥ **ਆਨ**= ਹੋਰ ਕੋਈ ॥ **ਭਾਂਤਿ**=ਤਰ੍ਹਾਂ ਦੀ ॥ **ਕਸਮਲ**=ਪਾਪ ॥ **ਰਮੰਤ**=ਉਚਰ ਕੇ ॥ **ਭਇਅੰਤ**=ਪ੍ਰਾਪਤ ਹੋ ਜਾਂਦੀ ਹੈ॥ **ਰਾਤ**=ਲੱਗ ਕੇ ॥ ੧੫॥ **ਪਰੇਰੈ**=ਦੂਰ ॥ **ਗ੍ਰਿਹਿ**=ਘਰ ਵਿਚ ॥ **ਪ੍ਰਸਾਦਿ**=ਕਿਰਪਾ ਤੇ ॥ **ਕਮਲੁ**=ਹਿਰਦਾ ॥ **ਉਹ ਬੇਰੈ**=ਓਸ ਵੇਲੇ ਤੋਂ ॥੧੬॥ **ਧੋਹ**=ਛਲ ਤੋਂ ॥ **ਬੇਰੀ**=ਵਾਸ਼ਨਾਂ ਰੂਪ ਬੇੜੀ॥ **ਬੂਡਤ**=ਡੁੱਬਦੇ ਹੋਏ॥ **ਸਾਗਰ**=ਸਮੁੰਦਰ ॥ **ਰਤਨਾਗਰ**=ਰਤਨਾਂ ਦੀ ਖਾਨ (ਅਮੋਲਕ) ਵਾਹਿਗੁਰੂ ਦੇ ਨਾਮ ਨੂੰ ॥ **ਦੀਨ**=ਗਰੀਬਾਂ ਦੀ॥ **ਨਿਵਾਰਿ**= ਦੂਰ ਕਰਕੇ ॥੧੭॥ **ਭੋਰ**=ਭੋਰਾ (ਰੰਚਕ) ਮਾਤਰ ਵੀ ॥ **ਅੰਜਨ**=ਗਿਆਨ ਰੂਪ ਸੁਰਮਾ॥ **ਜਾਗੀ**=ਅਗਿਆਨ ਤੋਂ ਬੁੱਧੀ ਜਾਗੀ (ਤਤਪਰ ਹੋ ਗਈ)॥ **ਰਤਨਾਗੀ**= ਰਤਨਾਂ ਦੀ ਖਾਨ ਹੈ ॥ **ਜਾਚਕੁ**=ਮੰਗਤਾ ॥ **ਪਾਗੀ**=ਪੈਰਾਂ ਉਤੇ ॥

<u>ਕੁਚਿਲ ਕਠੋਰ ਕਪਟ:-</u> **ਕੁਚਿਲ**=ਮੈਲਾ ਹਾਂ ਸਰੀਰ ਕਰਕੇ ॥ **ਕਠੋਰ**=ਰਿਦੇ ਦਾ ਸਖਤ ਹਾਂ ॥ **ਕਪਟ**=ਛੱਲੀਆ ॥ **ਕਾਮੀ**=ਭੋਗੀ ਹਾਂ ॥ **ਸਰਨਿ ਜੋਗੁ**= ਲੜ ਲੱਗਿਆਂ ਦੀ ਲਾਜ ਰਖਣ ਦੇ ਸਮਰਥ ਹੈਂ॥ **ਕਲ ਧਾਰਿ**=ਸ਼ਕਤੀ ਨੂੰ ਧਾਰਕੇ ॥ **ਸੁਚਿ**=ਪਵਿੱਤ੍ਰਤਾ॥ **ਸੰਜਮ**=ਇੰਦਰੇ ਕਾਬੂ ਕੀਤਿਆਂ॥ **ਬਿਧੇ**=ਬਿਧੀਆਂ ਕਰਕੇ ॥ **ਗਰਤ ਘੋਰ ਅੰਧ**=ਡੂੰਘੇ ਅੰਨ੍ਹੇ ਟੋਏ (ਕੁੰਭੀ ਨਰਕ) ਵਿਚੋਂ॥ **ਨਦਰਿ**=ਕਿਰਪਾ ਦੀ ਨਜ਼ਰ ਨਾਲ॥ **ਨਿਹਾਰਿ**=ਵੇਖ ਕੇ॥

## ੧੩੦੨

ਨਰਾਇਨ ਨਰ:- **ਨਰਪਤਿ**=ਜੀਵਾਂ ਦੇ ਸੁਆਮੀ ॥ **ਮੋਹਿ**=ਮੈਨੂੰ ॥ **ਪਾਰੈ**=ਪਾਰਾਵਾਰ ਦਾ ॥ **ਕੋਰੈ**=ਕ੍ਰੋੜਾਂ ॥ **ਬਿਸਮ**=ਅਚਰਜ ਹੋਈ ਬੁਧੀ ॥ **ਲਾਲ**=ਪਿਆਰੇ ਦੇ ॥ **ਗੁਲਾਲ**=ਗੂਹੜਾ ॥ **ਰੰਗਾਰੈ**=ਪ੍ਰੇਮ ਵਿਚ ॥ **ਮੁਸਕਾਰੈ**=ਅਨੰਦ ਹੁੰਦਾ ਹੈ ॥ ਨ ਜਾਨੀ ਸੰ:- **ਆਨ**=ਹੋਰ ਕੋਈ ਗਲ ॥ **ਪੇਖਿ**=ਵੇਖਦੇ ਹਨ ॥ **ਸਮਾਨੋ**=ਇਕ ਜੈਸਾ ਹੈ ॥ **ਮੁਖਿ ਬਕਨੋ**=ਮੂੰਹ ਤੋਂ ਉਚਾਰਨ ਕਰਦੇ ਹਨ ॥ **ਮਨਿ ਮਾਨ**=ਮਨ ਵਿਚ ਮੰਨਣ ਕਰਦੇ ਹਨ ॥ **ਭੈ ਭੰਜਨ**=ਜਨਮ ਮਰਨ ਦਾ ਡਰ ਦੂਰ ਕਰਨ ਵਾਲੇ ॥ **ਕਰਤ ਰਹੇ**=ਕਰ ਰਹੇ ਹਨ ॥ **ਕ੍ਰਿਤਗ੍ਯ**=ਕੀਤੇ ਕਰਮਾਂ ਦੇ ਜਾਨਣ ਵਾਲਾ ॥ **ਕਰੁਣਾ ਮੈ**=ਕ੍ਰਿਪਾ ਸਰੂਪ ॥ **ਗ੍ਯਾਨ**=ਗਿਆਨ ਜੋਗ ਕਰਮ ॥ ਕਹਨ ਕਹਾਵਨ:- **ਜੋ ਤਤ ਜੋਗ ਕਉ ਬੇਤੈ**=ਜੇਹੜਾ ਸ੍ਵਰੂਪ ਨਾਲ ਜੁੜਨਾ ਜਾਣਦਾ ਹੈ ॥ **ਬੇਤੈ**=ਜਾਣਦਾ ਹੈ ॥ **ਏਕੈ ਏਕੀ**=ਇੱਕ ਹੀ ਇੱਕ ॥ **ਨੇਤੈ**=ਨਿਤ ਹੈ ॥ **ਜੇਤੈ**=ਜਿੱਤ ਹੀ ਹੈ ॥ **ਹਰਖੀ**=ਖੁਸੀ ਹੀ ॥ **ਰਮਤੈ**=ਜਾਂਦੇ (ਮਰਦੇ) ਹਨ ॥ ਹੀਏ ਕੋ ਪ੍ਰੀਤਮੁ:- **ਹੀਏ**=ਹਿਰਦੇ ਦਾ ॥ **ਗਲਤ**=ਮਸਤ ॥ **ਤਿਹ**=ਉਸਦੇ ॥ **ਮੋਹਨੀ**=ਮੋਹ ਲੈਣ ਵਾਲੀ, ਮਾਇਆ ॥ **ਬ੍ਰਿਥਾ**=ਦਸ਼ਾ, ਪੀੜਾ ॥ **ਤੇਊ**=ਸੋਈ ॥ **ਗਹੇ ਰਹੇ ਅਟਕਾਏ**=ਫੜੇ ਹੋਏ ਹਨ (ਮਾਇਆ ਨੇ) ਕਾਬੂ ਕਰਕੇ ॥ **ਅਨਿਕ ਭਾਂਤਿ**=ਕਈ ਪਰਕਾਰ ਦੀ ॥ **ਏਕੈ ਜਾਲੀ**=ਇਕ ਮਾਇਆ ਰੂਪ ਫਾਹੀ ਹੈ ॥ **ਗੰਠਿ**=ਗੰਢ ਵਿਚੋਂ ॥ **ਛੋਰਾਇ**=ਛੁਡਾ ਸਕਦੇ ਆਪਣੇ ਆਪ ਨੂੰ ॥ ਆਨਦ ਰੰਗ:- **ਬਿਨੋਦ**=ਹਾਸ ਬਿਲਾਸ, ਖੁਸ਼ੀਆਂ ॥ **ਭਉਜਲੁ ਬਿਖਮੁ**=ਕਠਨ ਸੰਸਾਰ ਸਮੁੰਦਰ ਤੋਂ ॥ **ਅਗਮ ਪਦਾਰਥ**=ਨਾਮ ॥ **ਲਾਲ ਅਮੋਲਾ**=ਮੁਲ ਰਹਿਤ ਲਾਲ (ਪ੍ਰਮਾਤਮਾਂ) ॥ **ਚਰਨਾਰੈ**=ਚਰਨਾਂ ਦੇ ਪਰਤਾਪ ਕਰ ਕੇ ॥ **ਹੀਅਰੈ**=ਹਿਰਦੇ ਵਿਚ ॥ **ਦਰਸਾਰੈ**=ਦਰਸਨ ਕਰ ਕੇ ॥ ਸਾਜਨ ਮੀਤ:- **ਨੇਰੋ**=ਨੇੜੇ ਹੀ ਹੈ ॥ **ਪੇਖਤ**=ਵੇਖਦਾ ਹੈ ॥ **ਥੋਰੈ ਕਾਜ ਬੁਰੋ ਕਹ ਫੇਰੋ**=ਥੋੜੇ ਕੰਮ (ਜੀਵਨ) ਵਾਸਤੇ ਬੁਰਾ ਕਿਸ ਵਾਸਤੇ ਫੇੜਦੇ ਹੋ ? **ਆਗੈ ਦ੍ਰਿਸਟਿ**=ਅੱਗੇ ਜਾਕੇ ਕੁਛ ਦਿਸ ਪਵੇਗਾ(ਪ੍ਰਗਟ ਹੋ ਜਾਏਗਾ, ਜੋ ਕੁਛ ਤੂੰ ਏਥੇ ਲੁਕ ਛਿਪ ਕੇ ਭਰਮ ਮੋਹ ਦੇ ਅੰਧੇਰੇ ਕਰ ਕੇ ਕਰਦਾ ਹੈਂ) ॥

ਅਟਕਿਓ=ਫਸ ਰਿਹਾ ਹੈ॥ ਸੁਤ=ਪੁਤਰ॥ ਬਨਿਤਾ=ਇਸਤਰੀ॥ ਬਿਸੇਰੋ=ਵਿਸਾਰ ਦਿਤਾ ਹੈ॥ ਬਿਖੈ ਦਲੁ:- ਬਿਖੈ ਦਲੁ=ਵਿਸ਼ਿਆਂ ਦੇ ਦਲ ਨੂੰ॥ ਗਾਹਿਓ=ਅਭਾਵ ਕਰ ਦਿਤਾ ਹੈ, ਦਬਾ ਲਿਆ ਹੈ॥ ਆਹਿਓ=ਆਇਆ ਹਾਂ॥ ਪਰਾਛਤ=ਪਾਪ॥ ਭੇਟਿ=ਪਾ ਕੇ॥ ਉਜੀਆਰਾ=ਚਾਨਣਾ॥ ਸਹਜਿ ਸਮਾਧਿ=ਨਿਰ ਵਿਕੱਲਪ ਸਮਾਧੀ ਵਿਚ॥ ਸਮਾਹਿਓ=ਲੀਨ ਹੋ ਗਿਆ ਹੈ॥ ਅਥਾਹਿਓ=ਬੇਅੰਤ ਹੋ॥ ਲਾਹਿਓ=ਲਾਭ॥ ੨੬॥ ਬੂਡਤ=ਡੁੱਬਦਾ ਹੋਇਆ ਸੰਸਾਰ ਸਮੁੰਦਰ ਵਿਚ॥ ਧੀਰੈ=(ਹਰੀ ਦਾ ਜਸ ਕਰ ਕੇ) ਧੀਰਜਵਾਨ ਹੁੰਦਾ ਹੈ॥ ਬਿਨਸੈ=ਨਾਸ ਹੁੰਦੀ ਹੈ॥ ਪੀਰੈ=ਪੀੜ॥ ਰੈਨਿ=ਰਾਤ॥ ੨੭॥ ਬਸੇਰੋ=ਵਾਸਾ ਕਰਦਾ ਹੈ॥ ਮੇਰੈ ਮਨ ਪ੍ਰੀਤਿ:- ਪਰਸਨ=ਸੇਵਾ ਟਹਿਲ ਕਰਨ ਦੀ ਹੈ॥ ਕਰਨਨਿ=ਕੰਨਾਂ ਵਿਚ॥ ਕਲਮਲ=ਪਾਪ॥ ਹਰਸਨ=ਦੂਰ ਹੋ ਗਏ॥ ਪਾਵਨ=ਪੈਰਾਂ ਨਾਲ॥ ਧਾਵਨ=ਚਲ ਕੇ ਜਾਣਾ॥ ਸੁਖ ਪੰਥਾ=ਸੁਖਾਂ ਦਾ ਰਸਤਾ ਹੈ॥ ਸਰਸਨ=ਪਰਸੰਨਤਾ ਹੋਈ ਹੈ॥ ਗਹੀ=ਫੜੀ ਹੈ॥ ਆਨ=ਹੋਰ॥ ਥਕਤ=ਥਕਦੇ॥ ਕਰਸਨ=ਕਰਦੇ॥ ਕਰੁ ਗਹਿ ਲੀਏ=ਹਥੋਂ ਫੜ ਲਿਆ ਹੈ॥ ਅੰਧ ਘੋਰ ਸਾਗਰ=ਘੋਰ ਅੰਨ੍ਹੇਰੇ ਸੰਸਾਰ ਸਾਗਰ ਵਿਚ॥ ਮਰਸਨ=ਮਰਦੇ॥ ਕੁਹਕਤ ਕਪਟ:- ਕੁਹਕਤ=(ਜਦ ਤਕ)-ਕਹਿਕਦੀਆਂ (ਬੋਲਦੀਆ) ਹਨ॥ ਕਪਟ=ਕਠੋਰਤਾਈਆਂ ਦਿਲ ਵਿਚ॥ ਖਪਟ=ਖਪੌਂਣ ਵਾਲੇ॥ ਖਲ=ਮੂਰਖ ਕਾਮਾਦਿਕ॥ ਗਰਜਤ=ਗੱਜਦੇ (ਉੱਚੀ ਬੋਲ ਰਹੇ) ਹਨ (ਤਦ ਤਕ)॥ ਮਰਜਤ=ਮਾਰਦੀ ਹੈ; ਮਲ ਸੁਟਦੀ ਹੈ॥ ਮੀਚੁ=ਮੌਤ॥ ਅਨਿਕ ਬਰੀਆ=ਅਨੇਕ ਵਾਰ॥ ਅਹੰਮਤ=ਹੰਕਾਰ ਵਾਲੀ ਬੁਧੀ ਕਰ ਕੇ॥ ਅਨ ਰਤ=ਦਵੈਤ ਵਿਚ ਰਤਾ (ਪ੍ਰੀਤ ਕਰ ਰਿਹਾ) ਹੈ॥ ਕੁਮਿਤ=ਖੋਟੇ ਮਿਤਰ ਕਾਮਾਦਿਕਾਂ ਨਾਲ॥ ਹਿਤ=ਪਿਆਰ ਹੈ॥ ਪ੍ਰੀਤਮ ਪੇਖਤ ਭ੍ਰਮਤ ਲਾਖ ਗਰੀਆ=ਪ੍ਰਮਾਤਮਾ ਵੇਖਦਾ ਹੈ ਲਖਾਂ ਗਲੀਆਂ (ਜੂਨਾਂ) ਵਿਚ ਭੌਂਦੇ ਫਿਰਦੇ ਨੂੰ॥ ਅਨਿਤ ਬਿਉਹਾਰ=ਨਾਸਵੰਤ, ਮਿਥਿਆ ਵਿਹਾਰ ਕਰਦਾ ਹੈ॥ ਅਚਾਰ ਬਿਧਿ=

ਸ੍ਰੇਸਟ ਕੰਮਾਂ ਦੀ ਬਿਧੀ ਤੋਂ ॥ **ਹੀਨਤ**=ਹੀਣਾ (ਰਹਿਤ) ਹੈ ॥ **ਮਮ ਮਦ**= ਅਪਣੱਤ ਅਤੇ ਹੰਕਾਰ ਵਿਚ ॥ **ਮਾਤ**=ਮਸਤ ਹੈ ॥ **ਕੋਪ ਜਰੀਆ**= ਕਰੋਧ ਅਥਵਾ ਗੁਸੇ ਦੀ ਅਗਨੀ ਵਿਚ ਸੜ ਰਿਹਾ ਹੈ ॥ **ਕਰੁਣ**=ਦਇਆ ਸਰੂਪ ॥ **ਦੀਨ ਬੰਧੁ**=ਗਰੀਬਾ ਦੇ ਸਹਾਈ ॥ **ਉਧਰੁ**=ਉਧਾਰ ਲਵੋ ॥ **ਸਰਨਿ ਪਰੀਆ** =ਤੇਰੀ ਸ਼ਰਨ ਵਿਚ ਪਿਆ ਹਾਂ ॥ ਜੀਅ ਪ੍ਰਾਨ:- **ਮਾਨ ਦਾਤਾ**=ਵਡਿਆਈ ਦੇ ਦੇਣ ਵਾਲਾ ਹੈ ॥ **ਹਾਨਿ**=ਹਾਨੀ (ਹੁੰਦੀ ਹੈ) ॥

## ੧੩੦੪

**ਡਾਰਿ**=ਸੁਟ ਕੇ ॥ **ਭੂਮਿ ਪਾਗਹਿ**=ਮਿੱਟੀ ਉਤੇ ਪੌਂਦੇ (ਛਾਣਦੇ) ਹਨ ॥ **ਆ ਸਕਤ**=ਖਚਤ, ਫਸਿਆ ਹੋਇਆ ॥ **ਖਾਨਿ**=ਖਾਣੀ ਹੈ ॥ **ਉਧਰੁ**=ਉਧਾਰ ਲਵੋ ॥ ਅਵਿਲੋਕਉ ਰਾਮ:- **ਅਵਿਲੋਕਉ**=ਵੇਖਦਾ ਹਾਂ ॥ **ਮੁਖਾਰ ਬਿੰਦ**=ਮੁਖ ਕੰਵਲ ॥ **ਚਿੰਦੁ**=ਚਿੰਤਾ ॥ **ਮੰਦ**=ਬੁਰਾ ॥ **ਸਰਬਸੋ**= ਸਭ ਕੁਝ ॥ **ਸੰਗਮਿ**=ਮਿਲਾਪ (ਸੰਗਤ) ਵਿਚੋਂ ॥ **ਮਰੰਦ**=ਮਰਦਾ ॥ ੩੨ ॥ **ਅਗਾਹਿ**=ਅਥਾਹ ਪਰਮੇਸ਼ਵਰ ਨੂੰ ॥ **ਹੋ ਹੋ**=ਹੇ ਭਾਈ ॥ **ਕਿਰਪਾਧਿ**= ਕ੍ਰਿਪਾ ਤੇ ॥ **ਭਾਵਾਸਿ**=ਭਾਵੇ ॥ **ਪੁਤਰੀ**=ਪੁਤਲੀ, ਦੇਹੀ ॥ **ਮਾਰਗਿ**= ਅਪਣੇ ਰਸਤੇ ॥ **ਮਿਲਾਸਿ**=ਮਿਲਦਾ ਹੈ ॥ ਜਗਤ ਉਧਾਰਨ:- **ਪ੍ਰਿਅ**= ਹੇ ਪਤੀ ਪਰਮੇਸ਼ਵਰ ॥ **ਨਿਧਾਨੁ**=ਨਿਧਾਂ ਦਾ ਘਰ ਹਨ ॥ **ਕੇਰੈ**=ਦਾ ਹੈ ॥ **ਅਨੂਪੇਰੈ** =ਉਪਮਾ ਰਹਿਤ ਹੈ, ਅਦੁਤੀ ਵਾਹਿਗੁਰੂ ਦਾ ॥ **ਮੋਹਿ**=ਮੋਹ ਵਿਚ ॥ **ਮਗਨੈਰੈ**= ਮਸਤ ਹੈਂ ॥ **ਦਰਸੇਰੈ**=ਦਰਸਨਾਂ ਨੂੰ ॥ **ਲਿਲੇਰੈ**=ਮਥੇ ਦੇ ॥ **ਚਰਨੇਰੈ**= ਚਰਨਾਂ ਨੂੰ ॥ **ਬਾਂਛਉ**=ਮੰਗਦਾ (ਚਾਹੁੰਦਾ) ਹਾਂ ॥ **ਕਰੇਰੈ**=ਕਰ ਦੇਣ ਵਾਲੀ ॥ **ਮਜਨੁ**=ਇਸ਼ਨਾਨ ॥ **ਕਟੇਰੈ**=ਕੱਟਦਾ ਹੈ ॥ **ਪੁਕਰੇਰੈ**=ਪੁਕਰਦਾ (ਬਹੁੜਦਾ) ਹੈ ॥ **ਮਨਸਾ**=ਬੁੱਧੀ ਕਰ ਕੇ ॥ **ਮਾਨਿ**=ਮੰਨ ॥ **ਨਿਰੰਕੇਰੈ**= ਨਿਰ ਅਕਾਰ, ਵਾਹਿਗੁਰੂ ਨੂੰ ॥ **ਸਗਲ**=ਸਾਰਾ ॥ **ਦੂਜੇਰੈ**=ਦੂਜੇ ॥ **ਹਉ**=ਮੈਂ ॥

## ੧੩੦੫

**ਬਰਨਿ**=ਆਖ ॥ **ਟੂਲੇਰੈ**=ਉਪਕਾਰ ਨੂੰ ॥ ਐਸੀ ਕਉਨ:- **ਬਿਧੇ**=

ਬਿਧੀ ਹੈ॥ **ਪਰਸਨਾ**=ਪਾਈਏ ॥ **ਮੂਰਤਿ**=ਘੜੀ ॥ **ਉਮਗਿ**=ਉਤਸ਼ਾਹ ਕਰਕੇ॥ **ਹੀਉ**=ਹਿਰਦਾ॥ **ਤਰਸਨਾ**=ਚਾਹੁੰਦਾ ਹੈ॥ **ਦੀਨ ਲੀਨ ਪਿਆਸ ਮੀਨ**=ਜਿਸ ਤਰ੍ਹਾਂ ਪਿਆਸ ਨਾਲ ਮੱਛੀ ਦੀਨਤਾ ਵਿਚ ਲੀਨ ਹੁੰਦੀ ਹੈ॥ **ਸੰਤਨਾ ਹਰਿ ਸੰਤਨਾ**=ਓਸੇ ਤਰ੍ਹਾਂ ਮੈਨੂੰ ਹਰੀ ਦੇ ਸੰਤਾਂ ਦੀ ਪਿਆਸ ਹੈ ॥ **ਰੇਨ**=ਚਰਨ ਧੂੜ ॥ **ਅਰਪਿ**=ਭੇਟਾ ਕਰ॥ **ਕਿਰਪੇਨ**=ਕਿਰਪਾਲੂ ॥ **ਭੇਟਨਾ**=ਮਿਲਨਾ ਹੁੰਦਾ ਹੈ॥

<u>ਰੰਗਾ ਰੰਗ ਰੰਗਨ:–</u> **ਕੀਟ**=ਕੀੜੀ ॥ **ਹਸਤ**=ਹਾਥੀ ॥ **ਜਲੁ ਹੇਵਤ**= ਜਲ ਧਾਰਾ ਸਹਾਰਦੇ ਹਨ (ਪਾਣੀ ਵਿਚ ਖੜੇ ਰਹਿ ਕੇ ਭੁਖ ਅਤੇ ਨੰਗ ਨੂੰ ਸਹਾਰਦੇ ਹਨ)॥ **ਪੂਜਾ ਚਾਰ**=ਪੂਜਾ ਦੇ ਕਰਮ॥ **ਕਰਤ**=ਕਰਦੇ ਹਨ॥ **ਮੇਲੰਗਾ**=ਮੇਲ+ਅੰਗਾ=ਅੰਗ ਮੇਲਕੇ, ਭਾਵ ਪਦਮ ਆਸਣ (ਚੌਂਕੜੀ ਮਾਰ) ਕਰਕੇ॥ **ਚਕ੍ਰ ਕਰਮ**=ਸਰੀਰ (ਮੱਥੇ ਬਾਹਾਂ) ਉਤੇ ਦੁਆਰਕਾ ਆਦਿਕ ਦੇ ਛਾਪੇ ਲਾਉਂਦੇ ਹਨ॥ **ਖਾਟੰਗਾ**=ਖਟ+ਅੰਗਾ=ਛੇ ਅੰਗ (ਦੋ ਲੱਤਾਂ, ਦੋ ਬਾਹਾਂ, ਇਕ ਸਿਰ ਅਤੇ ਛਾਤੀ) ਉਤੇ ॥ **ਦਰਸਨੁ ਭੇਟੇ ਬਿਨੁ ਸਤ ਸੰਗਾ**=ਸਤ ਸੰਗ ਦੇ ਦਰਸ਼ਨ ਕੀਤੇ ਤੋਂ ਬਿਨਾ ਇਹ ਕਿਸੇ ਕੰਮ ਨਹੀਂ॥ **ਹਠਿ ਨਿਗ੍ਰਹਿ** =ਸਿਰੜ ਧਾਰਨ ਕਰਕੇ॥ **ਬਿਟੰਗਾ**=ਬਿਨਾ ਲੱਤਾਂ ਦੇ ਅਰਥਾਤ ਕਪਾਲੀ ਆਸਨ ਕਰਕੇ ਪੁੱਠੇ(ਸਿਰ ਭਾਰ)ਖੜੇ ਰਹਿੰਦੇਹਨ॥ **ਹਉ**=ਹੰਕਾਰ ਦਾ॥ **ਚੁਕੈ**=ਮਿਟਦਾ॥ **ਭੰਗਾ**= ਅਪਰਾਧ, ਭਾਵ ਵਿਘਨ ਦੀ ਨਵਿਰਤੀ ਨਹੀਂ ਹੁੰਦੀ॥ **ਤ੍ਰਿਸਨ**=ਤ੍ਰਿਸ਼ਨਾ ਵਿਚ॥ **ਜਰੰਗਾ** ਸੜਦੇ ਹਨ ॥ ੩੬ ॥ **ਤਿਖ**=ਪਿਆਸ ॥ **ਸਹਜੇ ਸੁਖੈਨੋ**=ਸੁਤੇ ਸਿਧੀ ਹੀ ॥ **ਮੋਸਿਉ**=ਮੇਰੇ ਨਾਲ॥ **ਪੈ**=ਪੈ ਕੇ॥ **ਪਾਇ**=ਪੈਰੀਂ ॥ **ਕੇਹਰੋ**=ਕੇਹੜਾ ਹੈ॥ **ਜੰਤਨ**=ਜੀਵਾਂ ਦੀ ॥ **ਅਨਿਕ**=ਅਨੇਕਾਂ ॥ ੩੭ ॥ **ਪੇਖਤ੍ਰਾ**=ਵੇਖਦਾ ਹੈ ॥ **ਹਾਂ ਹਾਂ**=ਹੇ ਜਾ ਹੇ ਜਾ॥ **ਚਰਨ ਰੇਨ**=ਚਰਨਾਂ ਦੀ ਧੂੜੀ ॥ **ਮੰਤ**=ਮੰਤਰ, ਜਾਪ ॥ **ਮੋਹਨਾ**=ਮੋਹ ਲੈਣ ਵਾਲਾ ਹੈ॥ **ਮਇਆ**=ਕਿਰਪਾ॥

## ੧੩੦੬

<u>ਪ੍ਰਭ ਕਹਨ ਮਲਨ:–</u> **ਕਹਨ**=ਉਚਾਰਨ ਕਰਨ ਨਾਲ ॥ **ਮਲਨ**= ਮੈਲ (ਪਾਪ)॥ **ਦਹਨ**=ਸੜ ਜਾਂਦੇ ਹਨ॥ **ਲਹਨ**=ਸ੍ਰੇਸ਼ਟ ਲੇਖ ਹੋਵਨ ਤਾਂ॥ **ਆਨ** =ਹੋਰ ॥ **ਤਟਨ**=(ਤੀਰਥਾਂ ਦੇ) ਕੰਢੇ ਫਿਰਨ ਨਾਲ॥ **ਖਟਨ**=ਛੇ ਸ਼ਾਸਤਰਾਂ ਦਾ

ਵਿਚਾਰ ਕਰਨ ਨਾਲ, ਅਥਵਾ ਛੇ ਕਰਮ ਕਰਨ ਨਾਲ ॥ **ਜਟਨ**=ਜਟਾਂ ਰੱਖਣ ਨਾਲ ॥ **ਹੋਮਨ**=ਹੋਮ (ਹਵਨ) ਕਰਨ ਨਾਲ ॥ **ਡੰਡ ਧਾਰ**=ਡੰਡਾ ਧਾਰੀ (ਸੰਨਿਆਸੀ) ਹੋਣ ਕਰਕੇ ॥ **ਨਾਹੀ ਸੁਆਉ**=ਆਤਮ ਲਾਭ ਨਹੀਂ ਹੈ ॥ **ਜਤਨ**=ਜਾਤੀਆਂ ਦੀ ॥ **ਭਾਂਤਨ**=ਤਰ੍ਹਾਂ ਹੋ ਕੇ ॥ **ਤਪਨ**=ਤਪ ਕਰਨੇ ॥ **ਭ੍ਰਮਨ**=ਭਉਣਾ, ਫਿਰਨਾ (ਤੀਰਥਾਂ ਤੇ) ॥ **ਥਾਹ**=ਇਸਥਿਤੀ ॥ **ਠਾਉ**=ਸਰੂਪ ਦੀ ਥਾਂ ਨਹੀਂ ਪਾ ਸਕਦਾ ॥ **ਸੋਧਿ**=ਸੋਧਿਆ ਹੈ; ਵਿਚਾਰਿਆ ਹੈ ॥ **ਸਗਰ**=ਸਾਰੀਆਂ ॥ **ਸੋਧਨਾ**=ਵਿਚਾਰਾਂ ਨੂੰ, ਉਪਾਵਾਂ ਨੂੰ ॥ ੩੯ ॥ **ਬਛਲੁ**=ਪਿਆਰਾ ਹੈ ॥ **ਤੋਖਿ**=ਸੰਤੋਖਵਾਨ ਹੋਏ ॥ **ਕਰਨ**=ਕੰਨ ॥ **ਅਨਾਥ ਦਾਤੇ**=ਬੇ ਮਾਲਕਾਂ ਨੂੰ ਦੇਣ ਵਾਲਾ ॥ **ਬਿਨਾਸਨ**=ਨਾਸ ਕਰਨ ਵਾਲਾ ॥ **ਗਹੀ**=ਫੜੀ ਹੈ ॥ ਚਰਨ ਸਰਨ ਦਇਆਲ:- **ਆਨ**=ਹੋਰ ॥ **ਜਾਇ**=ਥਾਂ ॥ **ਬਿਰਦੁ**=ਧਰਮ, ਸੁਭਾਵ ॥ **ਸੈਸਾਰ**=ਸੰਸਾਰ ॥ **ਗਾਰ**=ਜਿੱਲ੍ਹਣ ਹੈ ॥ **ਬਿਕਾਰ**=ਵਿਕਾਰਾਂ ਦੀ ॥ **ਪਤਿਤ**=ਪਿਆ ਹੋਇਆ ਹੈ ॥ **ਅੰਧ**=ਅਗਿਆਨੀ ਅੰਨ੍ਹੇ ਹੋ ਕੇ ॥ **ਬਿਕਲ**=ਵਿਆਕੁਲ ਹੈ, ਘਬਰਾਇਆ ਹੋਇਆ ॥ **ਧੰਧ**=ਧੰਧਿਆਂ ਦੇ ॥ **ਕਰੁ ਗਹੇ**=ਮਨ ਰੂਪੀ ਹਥ ਨੂੰ ਫੜਕੇ ॥ **ਸਨਾਥ**=ਕਿਰਤਾਰਥ ਕਰਨ ਵਾਲੇ ॥ **ਗੁਨ ਤਾਸ**=ਗੁਣਾਂ ਦਾ ਖਜ਼ਾਨਾ ॥ ਵਾਰਿ ਵਾਰਉ ਅਨਿਕ:- **ਵਾਰਿ ਵਾਰਉ**=ਵਾਰ ਵਾਰ ਕੇ ॥ **ਅਨਿਕ**=ਅਨੇਕਾਂ (ਪਦਾਰਥ) ਸੁਖਾਂ ਨੂੰ ॥ **ਡਾਰਉ**==ਸੁਟ ਦਿਆਂ ॥ **ਪਲਕ**=ਛਿਨ ਭਰ ਦੇ ॥ **ਸੁਖ ਪ੍ਰਿਆ ਸੁਹਾਗ ਪਲਕ ਰਾਤ**=ਪਤੀ ਦੇ ਰਾਤ ਦੇ ਮਿਲਾਪ ਦੇ ਇਕ ਛਿਨ ਭਰ ਦੇ ਸੁਖ ਉਤੋਂ ॥ **ਕਨਿਕ ਮੰਦਰ**=ਸੋਨੇ ਦੇ ਮਕਾਨ ॥ **ਪਾਟ ਸੇਜ**=ਰੇਸ਼ਮ ਦੀਆਂ ਸੇਜਾਂ ॥ **ਸਖੀ**=ਹੇ ਪਿਆਰੀ ॥ **ਤਾਤ**=ਪਿਆਰ, ਇੱਛਾ ॥ **ਮੁਕਤ**=ਮੋਤੀ ॥ **ਹਾਤ**=ਨਾਸਵੰਤ ਹਨ, ਮਿਥਿਆ ਹਨ ॥ **ਭੂਮਿ ਸੈਨ**=ਜ਼ਮੀਨ ਉਤੇ ਸੌਣਾ ॥ **ਬਿਹਾਤ**=ਬੀਤਦੀ ਹੈ ॥ ਅਹੰ ਤੋਰੋ ਮੁਖੁ ਜੋਰੋ:- **ਅਹੰ**=ਹੰਕਾਰ ਨੂੰ ॥ **ਤੋਰੋ**=ਤੋੜ ਦਿਉ ॥ **ਮੁਖੁ ਜੋਰੋ**=ਮੂੰਹ ਨੂੰ ਨਾਮ ਵਿਚ ਲਗਾਵੋ ॥ **ਲੋਰੋ**=ਲੋੜੀਦਾ ਹੈ ॥ **ਮੋਰੋ**=ਮੇਰਾ ॥ **ਗ੍ਰਿਹਿ**=ਸਰੀਰ ਰੂਪ ਘਰ ਵਿਚ ॥ **ਆਂਗਨਿ**=ਵੇਹੜੇ (ਹਿਰਦੇ) ਵਿਚ ॥ **ਚੈਨਾ**=ਸੁਖ ਹੁੰਦਾ ਹੈ ॥ **ਤੋਰੋ ਰੀ ਤੋਰੋ**=ਤੋੜ ਦਿਉ ਜੀ ਤੋੜ ਦਿਉ ਹੇ ਸਖੀ!

ਕਾਮ, ਕ੍ਰੋਧ ਆਦਿਕਾਂ ਨਾਲੋਂ ॥ **ਨਿਜ ਆਸਨਿ**=ਆਪਣੇ (ਹਿਰਦੇ ਸਰੂਪ ਵਿਚ) ॥ **ਊੰਧ ਕਮਲ**=ਪਰਮੇਸਰ ਵਲੋਂ ਉਲਟਿਆ ਦਾ ॥ **ਬਿਗਸੋਰੋ**=ਖਿੜ ਜਾਂਦਾ ਹੈ ॥ **ਹਉਮੈ ਸੋਰੋ**=ਹੰਕਾਰ ਦਾ ਰੌਲਾ ॥ **ਾਰੋ**=ਗੁਣਾਂ ਦੇ ਸਮੁੰਦਰ ਨੂੰ ॥

੧੩੦੭

ਤੇ ਜਾਪਿ ਮਨਾ:- **ਪੰਥੁ**=ਰਸਤਾ ॥ **ਗਾਖਰੋ**=ਕਠਨ ॥ =ਹੰਕਾਰ ਦਾ ਰੋਗ ॥ **ਮਾਤੇ**=ਮਸਤ ਹਨ ॥ **ਬਪੁਰੀ**= ਇਆ ਨਾਲ ॥ **ਮੋਹ ਸੰਤਾਪ**=ਮੋਹ ਦਾ ਦੁਖ ਹੁੰਦਾ ਹੈ ॥ ਹ:- **ਜਾਤ**=ਜਾਂਦਾ ਹੈ ॥ **ਮਾਨ**=ਹੰਕਾਰ ਨੇ ॥ **ਦ੍ਰੋਹੀ**=ਦਰੋਹੀ, **ਉਰਝਿ**=ਫਸ ਰਿਹਾ ਹਾਂ । **ਨਿਕਟਿ ਬਸਿਓ**=ਉਨ੍ਹਾਂ ਦੇ ਨੇੜੇ ਵੱਸ **ਤਾਕੀ**=ਤਕੀ ਹੈ ॥ **ਦੂਤ**=ਕਾਮ, ਕ੍ਰੋਧ ਆਦਿਕਾਂ ਦਾ ॥ **ਨਿਵਾਰਿ** ਕਰਕੇ ॥ **ਭਵ**=ਸੰਸਾਰ ਤੋਂ ॥ ਸਹਜ ਸੁਭਾਏ ਆਪਨ:- **ਦਿਖਾਏ**=ਵੇਖ ਕੇ **ਬਾਲ ਭੋਲੇ**=ਸਿਧੇ ਸਾਧੇ ਸੁਭਾਉ ਕਰਕੇ ॥ **ਸੰਗਾਏ**=ਸੰਗਤ ਵਿਚ ॥ **ਸਾਏ**=ਘਰ ਵਿਚ ਹੀ ਵਾਸਾ ਹੋ ਜਾਂਦਾ ਹੈ ॥ **ਨਿਧਾਨੁ**=ਭੰਡਾਰ ॥ ਰ ਵਿਚ ਹੀ ॥ **ਲੁਭਾਏ**=ਪਰੀਤਵਾਨ ਹੋਏ ॥ **ਆਨ**=ਹੋਰ ਸਭ ਕੁਝ ॥ ਛੱਡ ਦਿਤਾ ਹੈ ॥ **ਥਾਨ ਥਨਾਏ**=ਥਾਨ ਥਨੰਤਰਾਂ ਵਿਚ ॥ **ਰਸਕਿ** ਸ ੨ ਕੇ ॥ ੪੬ ॥ **ਦੁਰਾਈ**=ਕਠਨ ਹੈ ॥ **ਪਰਮਿਤਿ**=ਮਰਯਾਦਾ ਤੋਂ **ਵਨਿ**=ਭਉਣ ਨਾਲ ॥ **ਉਕਤਿ**=ਯੁਕਤੀਆਂ, ਦਲੀਲਾਂ ਨਾਲ ॥ ਉੱਦਮ ॥ **ਕਿਰਪਾਈ**=ਕਿਰਪਾ ਹੋਈ ॥ **ਦਇਆਰ**=ਦਿਆਲ ਹੈ ॥ ਕਿਰਪਾਲੂ ਹੈ ॥ **ਰੇਨਾਈ**=ਚਰਨ ਧੂੜੀ ਹੈ ॥ ਮਾਈ ਸਿਮਰਤ ਰਾਮ:- **ਬਿੰਦ**=ਚਰਨ ਕਵਲ ॥ **ਸਾਸਨ**=ਸਵਾਸ ੨ ॥ **ਨਿਸਿ**=ਰਾਤ ॥ ॥ **ਕੀਨ**=ਕੀਤਾ ਹੈ ॥ **ਤੂਟਤ**=ਟੁੱਟਦੀ ॥ **ਨਿਧੇ**=ਖਜ਼ਾਨਾ ॥ **ਮੋਰ** ॥ **ਨਿਰਖਤ ਰਿਦ ਖੋਰਿ**=ਵੇਖਦਾ ਹਾਂ ਹਿਰਦੇ ਰੂਪੀ ਖੋੜ ਵਿਚ ॥ ਮਾਨਕ (ਜਨਮ ਮਰਨ ਕੁੰਭੀ ਨਰਕ ਦਾ) ॥

## ੧੩੦੮

ਜਨ ਕੋ ਪ੍ਰਭੁ ਸੰਗੇ:- **ਅਸਨੇਹੁ**=ਪ੍ਰੇਮ ਹੈ ॥ **ਕੇਹੁ**=ਕੁਝ ਹੈ ॥ **ਲਖਮੀ**=ਇਸਤ੍ਰੀ ਆਦਿਕ ਸੰਪਦਾ ॥ **ਸੁਤ**=ਪੁਤਰ ਆਦਿਕ ॥ **ਜੁਗਤਿ**= ਜੁਗਤੀ ॥ **ਪੂਰਨ**=ਸਮੂਹ ॥ **ਪਰਮਾਨੰਦ**=ਵਡਾ ਅਨੰਦ (ਮੁਕਤੀ ਦਾ) ॥ **ਪਰਮ ਨਿਧਾਨ**=ਵਡਾ ਖਜ਼ਾਨਾ ਹੈ ॥ **ਭੈ ਭਾਇ**=ਡਰ ਅਤੇ ਪ੍ਰੇਮ ਨਾਲ ॥ ਕਰਤ ਕਰਤ:- **ਕਰਤ ਕਰਤ**=ਭੇਖੀ, ਜੋਗੀ, ਧਿਆਨੀ, ਗਿਆਨੀ ਕਰਦੇ ਹੀ ਕਰਦੇ ਫਿਰਦੇ ਹਨ ॥ **ਚਰਚ ਚਰਚ**=ਚਰਚਾ ਹੀ ਚਰਚਾ॥**ਚਰਚਰੀ**=ਚਰਚਾ ਕਰਨ ਵਾਲੇ ਹੋ ਕੇ॥**ਜੋਗ**= ਜੋਗੀ ॥ **ਧਿਆਨ**=ਧਿਆਨੀ ॥ **ਭੇਖ**=ਭੇਖੀ ॥ **ਗਿਆਨ**=ਗਿਆਨੀ ॥ **ਫਿਰਤ ਫਿਰਤ**=ਫਿਰਦੇ ਹੀ ਫਿਰਦੇ ਹਨ ॥ **ਧਰਤ ਧਰਤ**=ਪਰੇ ਤੋਂ ਪਰੇ ਧਰਤੀਆ ਤੇ ਤਥਾ ਦੇਸਾਂ ਪਰਦੇਸਾਂ ਵਿਚ ॥ **ਧਰਚਰੀ**=ਧਰਤੀ ਤੇ ਫਿਰਨ ਵਾਲੇ ਅਥਵਾ ਬਾਨ ਪਰੱਸਤੀ ਹੋ ਕੇ ॥ **ਅਹੰ ਅਹੰ ਅਹੈ**=ਹੰਕਾਰ ਹੀ ਹੰਕਾਰ ਉਨਾ ਪਾਸ ਹੈ ॥ **ਅਵਰ**=ਹੋਰ ॥ **ਮੂੜ ੩**=ਮਨ, ਬਾਣੀ ਤੇ ਸਰੀਰ ਕਰ ਕੇ ਮੂਰਖ ਹਨ ॥ **ਬਵਰਈ**=ਬਾਵਰੇ, ਸੁਦਾਈ ਹੈ॥ **ਜਤਿ ਜਾਤ**=ਜਿਧਰ ਤਿੰਨ ਕਾਲ ਹੀ ਜਾਂਦਾ ਹੈ॥ **ਕਾਲ ਹਈ**=(ਉਧਰ ਸਦਾ ਤਿੰਨ ਕਾਲ ਹੀ)ਮੌਤ ਹੈ॥ **ਮਿਰਤੁ**=ਮੌਤ ॥ **ਹਈ**=ਹੈ॥ **ਭਾਜੁ**=ਜਪ ॥ **ਅਹਿਲਾ**=ਬਿਰਥਾ ॥ ਮ: ੪ ॥ ਜਪਿ ਮਨ ਰਾਮ ਨਾਮ:- **ਪਾਵੈਗੋ**=ਪਾਂਵਦਾ ਹੈ॥ **ਲੋਚਾ**=ਇੱਛਿਆ ਹੈ॥ **ਅਨ ਰਸ ਸਾਦ**=ਹੋਰ ਰਸਾਂ ਦੇ ਸਵਾਦ ॥ **ਨੀਕਰਿ**=ਨਿਕਲ; ਦੂਰ ਹੋ ਗਏ ॥ **ਪੁਰਖੋਤਮ**=ਉੱਤਮ ਪੁਰਖ (ਗੁਰੂ ਸਾਹਿਬ) ਦੀ॥ **ਦ੍ਰਵਿਆ**=ਨਰਮ ਹੋ ਗਿਆ, ਵਹ ਤੁਰਿਆ॥ **ਨਿਜ ਘਰੁ**=ਆਪਣੇ ਸਰੂਪ ਵਿਚ॥ **ਅਨਹਤ**=ਇਕ ਰਸ॥ **ਨੀਝਰ**=ਇਕ ਰਸ ॥ **ਕਨਿਕ ਕਨਿਕ** ਸੁੱਧ ਸੋਨੇ ਦੇ ॥ **ਕੰਗਨਾ**=ਕੜੇ ਆਦਿਕ ਭੂਸ਼ਨ॥ **ਕਾਪਰੁ ਭਾਂਤਿ**=ਕਈ ਤਰ੍ਹਾਂ ਦੇ ਕਪੜੇ ॥ **ਬਨਾਵੈਗੋ**=ਬਣੌਂਦਾ ਹੈ ॥ **ਪਟਲ ਪਟਲ ਹੈ ਭਾਰੀ**=ਪੜਦਿਆ ਵਿਚੋਂ ਮਾਇਆ ਇਕ ਭਾਰੀ ਪੜਦਾ ਹੈ॥ **ਘਰੁ**=ਸਰੀਰ ਨੂੰ ॥ **ਘੁਲਾਵੈਗੋ**=ਮਿਲਾ ਦੇਵੇਗਾ ॥ **ਮਨੂਰ**=ਲੋਹੇ ਦੀ ਮੈਲ (ਵਤ)॥ **ਬਿਖੁ ਦੁਤਰੁ**=ਸੰਸਾਰ ਦੇ ਕਠਨ ਵਿਸੇ॥

੧੩੦੯

**ਭਉ ਬੈਰਾਗੁ**=ਭੈ ਅਤੇ ਪ੍ਰੇਮ ਦਾ ॥ **ਬੋਹਿਥੁ**=ਜਹਾਜ਼ ॥ **ਖੇਵਟੁ**= ਗੁਰੂ ਰੂਪ ਮਲਾਹ ॥ **ਸਬਦਿ**=ਉਪਦੇਸ਼ ਰੂਪ ਪੌਣ ਨਾਲ ॥ **ਭੇਟੀਐ**=ਮਿਲੀਏ ॥ ਜਪਿ ਮਨ ਹਰਿ ਹਰਿ:- **ਕਾਸਟ**=ਲੱਕੜ ਦੇ ॥ **ਉਪਦੇਸਿ**=ਉਪਦੇਸ਼ ਵਿਚ ॥ **ਸਮਾਵੈਗੋ**=ਸਮਾ ਜਾਂਦਾ ਹੈ ॥ **ਪਚਿ**=ਸੜ, ਖਪ ॥ **ਬ੍ਰਹਮ ਕਵਲ ਪੁਤੁ**= ਕਵਲ ਦਾ ਪੁਤਰ ਬ੍ਰਹਮਾਂ॥ **ਮੀਨ ਬਿਆਸਾ**=ਬਿਆਸ ਜੀ ਮੱਛੀ ਉਪਲੱਖਤ ਮਛੋਦ੍ਰੀ ਦੇ ਪੁਤ੍ਰ॥ **ਤਪੁ ਤਾਪਨੁ**=ਤਪ ਤਾਪ ਕਰਕੇ॥ **ਕਰਾਵੈਗੋ**=ਕਰਵੌਂਦੇ ਹਨ॥ **ਭਰਮਨ**= ਭਰਮ ਵਾਲਿਆਂ ਦਾ ॥ **ਚੁਕਾਵੈਗੋ**=ਦੂਰ ਕਰ ਕੇ॥ **ਜਾਤ ਨਜਾਤਿ**=ਉਚੀ ਤੇ ਨੀਵੀਂ ਜਾਤ ਨੂੰ ॥ **ਸੁਕ**=ਸੁਖਦੇਵ ਮੁਨੀ ਬਿਆਸ ਰਿਖੀ ਦੇ ਪੁੱਤ੍ਰ ॥ **ਜਨਕ**=ਜਨਕ ਰਾਜਾ ਕਸ਼ੱਤ੍ਰੀ ਦੀ॥ **ਪਗੀ**=ਪੈਰੀਂ ਪਏ, ਭਾਵ-ਗੁਰੂ ਮੰਨਿਆ ॥ **ਜੂਠਨ ਜੂਠਿ**=ਜੂਠੇ ਭੋਜਣ ਦੀ ਜੂਠ ਅਥਵਾ ਰਸੋਈ ਦੀ ਜੂਠ ॥ ***ਖਿਨੁ ਮਨੂਆ ਤਿਲੁ ਨ ਡੁਲਾਵੈਗੋ** =ਛਿਨ ਮਾਤਰ ਵਾਸਤੇ ਵੀ ਮਨ ਨੂੰ ਤਿਲ ਜਿਨਾ ਵੀ ਨਾ ਡੁਲਾਇਆ (ਕਿ ਮੇਰੇ ਸਿਰ ਏਹ ਜੂਠ ਪਈ ਹੈ ਤੇ ਮੇਰੀ ਹਾਨੀ ਹੋਈ ਹੈ) ॥**ਜਨਕ ਜਨਕ**=ਰਾਜਾ ਜਨਕ ਜੀ ਜਦ ਜਨਕ ਰਾਜ ਦੀ ਗੱਦੀ ਤੇ ਬੈਠੇ ਹੋਏ ਸਨ ॥**ਨਉ ਮੁਨੀ ਧੂਰਿ ਲੈ ਲਾਵੈਗੋ**=ਪਿਪਲਾਇਨ ਆਦਿਕ ਨੌਂ ਮੁਨੀਆਂ ਦੀ ਚਰਨ ਧੂੜੀ ਲੈਕੇ ਅਪਣੇ ਮਥੇ ਤੇ ਲਾਈ ਭਾਵ ਰਾਜੇ ਨੇ ਸੰਘਾਸਨ ਤੋਂ ਉਠਕੇ ਉਨ੍ਹਾਂ ਦੇ ਪੈਰਾਂ ਉਤੇ ਮੱਥਾਟੇਕਿਆ ॥ ਮਨੁ ਗੁਰਮਤਿ ਰਸਿ:- **ਕੋਟੀ**=ਕਰੋੜਾਂ ॥ **ਸਹਸ ਫਨੀ** =ਹਜ਼ਾਰ ਫੰਨ੍ਹ ਵਾਲੇ॥ **ਅਗਮੁ ਅਗਮੁ**=ਕਠਨ ਤੋਂ ਕਠਨ ॥ **ਨੀਕੇ**=ਚੰਗੇ ਹਨ ॥ **ਕਉ**=ਨੂੰ ॥**ਦਾਸੀ ਸੁਤ**=ਨੌਕਰਾਨੀ ਦਾ ਪੁੱਤਰ॥**ਛੋਕ ਛੋਹਰਾ**=ਅਛੂਤਬਾਲਕ ਸੀ॥ **ਅੰਕਿ**=ਛਾਤੀ ਨਾਲ ॥ **ਜਲ ਤੇ**=ਪਾਣੀ ਤੋਂ ॥ **ਓਪਤਿ**=ਪੈਦਾ ।। **ਕਾਸਟ**

---

*ਇਕ ਵੇਰ ਸੁਕ ਦੇਵ ਮੁਨੀ ਜੀ ਗਿਆਨ ਲੈਣ ਵਾਸਤੇ ਰਾਜਾ ਜਨਕ ਜੀ ਪਾਸ ਆਪਣੇ ਪਿਤਾ ਬਿਆਸ ਜੀ ਦੀ ਆਗਿਆ ਅਨੁਸਾਰ ਗਏ। ਮਹਿਲਾਂ ਅਗੇ ਜਾ ਕੇ ਰਾਜਾ ਜੀ ਨੂੰ ਖਬਰ ਭੇਜੀ ਕਿ ਮੁਨੀ ਜੀ ਮਿਲਣਾ ਚਾਹੁੰਦੇ ਹਨ। ਰਾਜਾ ਜਨਕ ਨੇ ਉਤਰ ਭੇਜਿਆ ਕਿ ਠਹਿਰੋ ਔਂਦਾ ਹਾਂ। ਸੁਕਦੇਵ ਜੀ ਖੜੇ ਸਨ ਕਿ ਉਤੋਂ ਰਸੋਈ ਵਿਚੋਂ ਲੰਗਰ ਦੀਆਂ ਜੂਠੀਆਂ ਪਤਲਾਂ ਮੁਨੀ ਜੀ ਦੇ ਸਿਰ ਉਤੇ ਪਈਆਂ। ਮੁਨੀ ਜੀ ਨੇ 'ਠਹਿਰੋ' ਦੀਆਗਿਆ ਭੰਗ ਨ ਕੀਤੀ ਅਤੇ ਜਿਉਂ ਦੇ ਤਿਉਂ ਓਥੇ ਹੀ ਖੜੇ ਖੜੇ ਜੂਠੀਆਂ ਪਤਲਾਂ ਸਿਰ ਤੇ ਡਿਗਦੀਆਂ ਸਹਾਰੀਆਂ। ਇਹ ਵੇਖ ਕੇ ਰਾਜਾ ਜਨਕ ਜੀ ਨੇ ਪ੍ਰਸੰਨ ਹੋ ਕੇ ਗਿਆਨ ਮਾਰਗ ਨਿਰਣੇ ਕਰਵਾਇਆ।

=ਲੱਕੜ॥ **ਅੰਗਿ**=ਪੱਖ ਕਰ ਕੇ (ਆਪਣੇ ਉਤੇ ਤਾਰ ਲੈਂਦਾ ਹੈ)॥ **ਬਿਰਦੁ**= ਪ੍ਰਣ, ਸੁਭਾਵ ॥ **ਹਮ ਪਾਥਰ ਲੋਹ**=ਅਸੀ ਪੱਥਰ ਤੇ ਲੋਹੇ ਵਾਂਗੂ ਪਾਪਾ ਕਰ ਕੇ ਭਾਰੇ ਹਾਂ॥

## ੧੩੧੦

**ਨਾਵ**=ਬੇੜੀ ਰੂਪ ਹੋ ਕੇ॥ **ਜੁਲਾਹੋ**=ਜੁਲਾਹਿਆ ਕਬੀਰ ਭਗਤ ਜੀ॥ **ਖਰੇ ਖਰੋਏ**=ਖੜੇ ਖੜੋਤੇ ॥ **ਮਾਰਗਿ ਪੰਥਿ**=ਰਾਹ ਵਿਚ ਤੁਰਦੇ ਫਿਰਦੇ॥ **ਪਾਧਰੁ ਮੁਕਤਿ**=ਸਾਫ ਖੁਲਾ ਰਸਤਾ ਮੁਕਤੀ ਦਾ ॥ **ਜਨਾਵੈ ਗੋ**=ਦਸੇਗਾ ॥ **ਸਾਸਨਿ**=ਸਵਾਸਾਂ ਨਾਲ ॥ **ਸਾਸ ਸਾਸ**=ਸਵਾਸ ੨॥ **ਬਲ ਪਾਈਐ**= ਭਗਤੀ ਦਾ ਬਲ ਪ੍ਰਾਪਤ ਕਰਕੇ॥ **ਨਿਹਸਾਸਨਿ**=ਸੁਆਸਾਂ ਰਹਿਤ (ਅੰਤਰ ਮੁਖ) ਹੋ ਕੇ ਨਾਮ ਧਿਆਵਦਾ ਹੈ (ਅਜਪਾ ਜਾਪ ਜਪਦਾ ਹੈ)॥ **ਗੁਰ ਪਰਸਾਦੀ**=ਗੁਰਾ ਦੀ ਕਿਰਪਾ ਕਰਕੇ ॥ **ਪਰਤਾਪੈ**=ਦੁਖੀ ਹੋ ਕੇ ॥ **ਭਸਮ**=ਚਰਨ ਧੂੜ ॥ <u>ਮਨੁ ਹਰਿ ਰੰਗਿ:-</u> **ਤ੍ਰਾਸ**=ਡਰ ਨਾਲ ॥ **ਬੈਰਾਗੀ**=ਵੈਰਾਗਵਾਨ ਹੋ ਕੇ ॥ **ਤਿਨਾਂ**=ਉਨ੍ਹਾ ਵੈਰਾਗੀਆਂ ਦੇ॥ **ਪੰਕ**=ਧੂੜੀ ॥ **ਇੰਦ੍ਰੀ ਦਸੇ**=ਦਸ ਇੰਦਰੀਆਂ ਹਨ॥ **ਫੁਨਿ ਧਾਵਤ**=ਪੁਨਾ ਦੌੜਦੀਆ ਫਿਰਦੀਆਂ ਹਨ ਦਸੇ ਹੀ॥ **ਤ੍ਰੈ ਗੁਨੀ**=ਤਿੰਨਾ ਗੁਣਾ ਵਾਲੀ ਸ੍ਰਿਸ਼ਟੀ ਵਿਚ ॥ **ਪਰਚੈ**=ਪ੍ਰੇਮ ਕਰੇ॥ **ਵਸਗਤਿ**=ਮਨ ਦੀ ਦੌੜਨ ਵਾਲੀ ਦਸ਼ਾ ਵਿਚ ਆ ਜਾਂਦੀ ਹੈ॥ **ਓਅੰਕਾਰਿ**=ਮੰਗਲ ਰੂਪ ਅਕਾਲ ਪੁਰਖ॥ **ਰਵਿ**=ਸਮਾਂ॥ **ਲਖਾਵੈਗੋ**=ਸਮਝਾਵੇਗਾ॥ **ਨਿਜ ਮਹਲੀ**=ਆਪਣੇ ਸ੍ਵਰੂਪ ਵਿਚ॥ **ਅਨਹਦ** =ਇਕ ਰਸ ॥ **ਭੇਟੈ**=ਮਿਲੇ ॥ **ਮਲੀਨ**=ਪਾਪਾਂ ਵਾਲੀ, ਮੈਲੀ॥ **ਬਿਗਸਾਵੈ ਗੋ**=ਖਿੜ ਜਾਏਗੀ ॥ <u>ਮਨੁ ਗੁਰਮਤਿ ਚਾਲ:-</u> **ਚਾਲ**=ਰੀਤੀ॥**ਮੈਗਲੁ**=ਹਾਥੀ॥ **ਤਲਿ**=ਹੇਠਾਂ ॥ **ਅੰਕਸੁ**=ਉਪਦੇਸ਼ ਰੂਪੀ ਕੁੰਡਾ ॥ **ਚਲਤੌ**=ਚੰਚਲ ॥ **ਚਲੈ ਚਲੈ**=ਚਲਦਾ ਹੀ ਚਲਦਾ ਹੈ॥ **ਦਹ**=ਦਸ॥

## ੧੩੧੧

**ਬਿਸੀਅਰ**=ਮਾਇਆ ਰੂਪ ਸਰਪਣੀ ॥ **ਬਿਸੁ**=ਵਿਸ਼ਿਆ ਰੂਪ ਜ਼ਹਿਰ ਨਾਲ॥ **ਗਰੁੜ**=ਸਪ ਦੇ ਜ਼ਹਿਰ ਉਤਾਰਨ ਵਾਲਾ ਮੰਤਰ॥ **ਭੁਇਅੰਗ**=

ਸੱਪਣੀ ॥ **ਝਾਰਿ ਝਾਰਿ**=ਪਰੇ ਕਰ ਕਰ ਕੇ ॥ **ਸੁਆਨੁ ਲੋਭੁ**=ਲੋਭੁ ਰੂਪੀ ਕੁੱਤਾ ॥ **ਨਗਰ**=ਪਿੰਡ (ਸਰੀਰ) ਵਿਚ ॥ **ਸਬਲਾ**=ਜ਼ੋਰ ਵਾਲਾ ਹੋ ਰਿਹਾ ਹੈ ॥ **ਆਨਿ**= ਲਿਆ ਕੇ ॥ **ਪੰਕਜੁ ਮੋਹ**=ਮੋਹ ਰੂਪ ਚਿੱਕੜ ਵਿਚ ॥ **ਨਿਘਰਤੁ**=ਗਰਕ ਹੁੰਦਾ ਜਾ ਰਿਹਾ ॥ **ਤ੍ਰਾਹਿ ਤ੍ਰਾਹਿ**=ਰਖ ਲਵੋ, ਰਖ ਲਵੋ ॥ **ਹਾਥੀ**=ਹੱਥ ਦਾ ਆਸਰਾ ॥ **ਸੁਪਨੰਤਰੁ**=ਸੁਪਨੇ ਵਤ ॥ **ਬਾਜੀ**=ਖੇਡ ਹੈ ॥ **ਪੈਧਾ**=ਇਜ਼ਤ ਦੀ ਪੋਸ਼ਾਕ ਪਹਿਨਕੇ ॥ **ਪਾਪ ਕੋਇਲੇ ਆਨਿ ਜਮਾਵੈਗੋ**=ਪਾਪਾਂ ਰੂਪੀ ਕੋਲੇ ਸੰਸਾਰ ਵਿਚ ਆਣ ਕੇ ਪੈਦਾ ਕਰਦਾ ਹੈ ॥ **ਖਵਲਾਵੈਗੋ**=ਖਵਾਵੇਗਾ (ਜਮ) ॥ **ਸੰਚਹੁ**= ਇਕੱਠਾ ਕਰੋ ॥ **ਦਾਲਦੁ**=ਗਰੀਬੀ ਦਾ ॥ **ਭੰਜਿ**=ਦੂਰ ਕਰ ਕੇ ॥ ਮਨੁ ਸਤਿਗੁਰ ਸਰਨਿ:-**ਹਿਰਨੁ**=ਸੋਨਾ ॥ **ਨੀਕੋ**=ਉੱਤਮ ॥ **ਅੰਬਰੀਕਿ**=ਅਮਰੀਕ ਰਾਜਾ ਨੇ ॥ **ਅਮਰਾਪਦ**=ਮੁਕਤੀ ॥ **ਸੁਧਾ ਸੁਧਾ ਕਰਿ**=ਅੰਮ੍ਰਿਤ ਨੂੰ ਅੰਮ੍ਰਿਤ ਰੂਪ ਜਾਣ ਕਰ ॥ **ਮਾਰਗੁ ਪੰਥੁ**=ਮੁਕਤੀ ਜਾਂ ਰਸਤਾ ॥ **ਥਾਪੇ**=ਵਡਿਆਏ ਹਨ ॥ **ਸਰੁ**=ਤੀਰ ॥ **ਸੰਧੈ**=ਖਿਚੇ, ਚਲਾਵੇ ॥ **ਜਨ**=ਵਾਹਿਗੁਰੂ ਦੇ ਦਾਸ ਉਤੇ ॥ **ਹਰਿ ਸਰੁ**=ਸਰੋਵਰ ਰੂਪ ਹਰੀ ਨੂੰ ॥ **ਗੁਰ ਮੁਖਿ**=ਮੁਖ ਗੁਰੂ ਦਾ ॥ **ਨਾਦੁ ਬੇਦੁ**= ਸਬਦ ਹੀ ਬੇਦ ਹੈ ॥ **ਗੁਰ**=ਵੱਡੇ ॥ **ਪਰਚੈ**=ਪ੍ਰੇਮ ਕਰਕੇ ॥ **ਸਾਕਤ**=ਮਨਮੁਖ ਨੇ ॥ **ਬਿਖੁ**=ਵਿਹੁ ਰੂਪ ॥ -

## ੧੩੧੨

**ਕਰੰਗਿ**=ਮੁਰਦਾਰ ਨਾਲ ॥ **ਤਾਰਕੁ**=ਤਾਰਨ ਵਾਲਾ ਹੈ ॥ **ਸਮਾਵੈਗੋ** =ਸਮੋਂਦਾ ਹੈ ॥ ਮ: ੫ ॥ ਸੇ ਉਧਰੇ ਜਿਨ:- **ਕੈ**=ਦੇ ॥ **ਪਾਏ**=ਚਰਨੀਂ ॥ **ਬਿਨਵੰਤਿ**=ਬੇਨਤੀ ਕੂਰਦੇ ਹਨ ॥ **ਭਜਹ**=ਜਪੀਏ ॥ **ਰਸਕਿ ਰਸਕਿ**= ਰਸੀਏ ਹੋ ਹੋਕੇ ॥ **ਅਮਿਉ**=ਅੰਮ੍ਰਿਤ ॥ **ਭਾਗਏ**=ਦੂਰ ਹੋ ਜਾਂਦਾ ਹੈ ॥ **ਕਮਾਇਣ** =ਕਮਾਉਂਦੇ ਹਨ ॥ **ਬਾਂਛਹਿ**=ਮੰਗਦੇ ਹਨ ॥ **ਘਾਲੈ**=ਸੇਵਾ ਹੋਵੇ ॥ **ਸਬਾਇਆ** =ਸਾਰਾ ਹੀ ॥ **ਪਾਲੈ**=ਪੱਲੇ ਵਿਚ ॥ **ਚੋਜ**=ਕੌਤਕ, ਖੇਡਾਂ ॥ **ਸੁਖਹ ਗਾਮੀ**= ਸੁਖਾਂ ਦੇ ਦੇਣ ਵਾਲੇ ॥ **ਪੁੰਨੀਆ**=ਪੂਰੀ ਹੋਈ ਹੈ ॥ **ਬਿਨਸੇ ਮੰਦਾ**=ਨਾਸ ਹੋ ਗਏ ਜੇਹੜੇ ਮੰਦੇ ਸਨ ॥ ਵਾਰ ਮ: ੪ ॥ **ਮੂਸੇ ਕੀ ਵਾਰ ਕੀ ਧੁਨੀ**=ਮੂਸਾ ਰਾਠ ਰਾਜਪੂਤ

ਬੜਾ ਬਹਾਦਰ ਸੀ। ਏਸ ਦੀ ਮੰਗ ਕਿਸੇ ਹੋਰ ਨੇ ਵਿਆਹ ਲਈ, ਮੂਸੇ ਨੇ ਜੰਗ ਕਰਕੇ ਉਸ ਨੂੰ ਮ ਉਸ ਇਸਤ੍ਰੀ ਨੂੰ ਕੈਦ ਕਰ ਲਿਆ, ਅਤੇ ਜਦ ਉਸ ਇਸਤ੍ਰੀ ਨੂੰ ਪੁਛਿਆ ਕਿ ਤੂੰ ਕਿਸ ਹੋ ਕੇ ਰਹਿਣਾ ਚਾਹੁੰਦੀ ਹੈਂ ਤਦ ਓਸ ਨੇ ਆਖਿਆ ਕਿ ਮੈਂ ਓਸੇ ਦੀ ਹਾਂ ਜਿਸ ਨਾ ਮਾਪਿਆਂ ਨੇ ਮੈਨੂੰ ਵਿਆਹਿਆ ਸੀ। ਇਹ ਸੱਚ ਸੁਣ ਕੇ ਮੂਸਾ ਬੜਾ ਪਰਸੰਨ ਹੋਇਆ ਅਤੇ ਦੋਹਾ ਨੂੰ ਮਾਫੀ ਦੇ ਕੇ ਛੱਡ ਦਿਤਾ। ਏਸ ਪ੍ਰਸੰਗ ਦੀ ਢਾਡੀਆ ਨੇ ਵਾਰ ਗਾਈ ਜਿਸ ਪੌੜੀ ਇਹ ਹੈ*–॥ ੧ ॥ ਰਾਮ ਨਾਮੁ ਨਿਧਾਨੁ:– **ਨਿਧਾਨੁ**=ਖਜਾਨਾ ਹੈ ॥ **ਉਰਧਾਰਿ**=ਹਿਰਦੇ ਵਿਚ ਧਾਰਨ ਕਰਕੇ ॥

## ੧੩੧੩

**ਸਾਰਿ**=ਸੰਭਾਲਿਆ ਹੈ ॥ **ਪਰਧਾਨੁ**=ਵੱਡਾ ਹੈ ॥ **ਜੁਗ ਜੋਗੀਆ**=ਜੁਗਾਂ ਵਿਚ ਜੁੜਿਆ ਹੋਇਆ ॥ **ਰਸੀਅੜਾ**=ਰਸ ਲੈਣ ਵਾਲਾ ਹੈ ॥ **ਸੁ ਹੋਗੀਆ**=ਸੋ ਹੁੰਦਾ ਹੈ ॥ **ਬੁਲਗ**=ਬੋਲਾਂ ਨੂੰ ॥ **ਬੁਲੋਗੀਆ**=ਬੋਲੀਦਾ ਹੈ ॥ **ਲਹੋਗੀਆ**=ਲਹਿ ਜਾਂਦੇ ਹਨ ॥ ੧ ॥ **ਦੁਰਮਤਿ**=ਖੋਟੀ ਬੁੱਧੀ ॥ **ਅਨਦਿਨੁ**=ਰਾਤ ਦਿਨ **ਘਟਿ ਘਟਿ**=ਹਰੇਕ ਸਰੀਰ ਵਿਚ ॥ **ਹਰਿ ਰੰਗ ਰੰਗਨਾ**=ਹਰ ਰੰਗ ਵਿ ਰੰਗਿਆ ਹੋਇਆ ਹੈ ॥ **ਜਾਚਹਿ**=ਮੰਗਦੇ ਹਨ ॥ **ਮੰਗ ਮੰਗਨਾ**=ਮੰਗਾਂ ਮੰਗਣ ਵਾਲੇ ਹੋ ਕੇ ॥ **ਚੰਗ ਚੰਗਨਾ**=ਚੰਗੇ ਤੋਂ ਚੰਗਾ ਹੈ ॥ ੨ ॥ **ਕਿਲ**=ਨਿਸਚੇ ਕਰਕੇ। **ਵਿਖ**=ਵਿਹੁ ਰੂਪ ॥ **ਚੁਕੈ**=ਮਿਟ ਜਾਏ ॥ **ਕਮਲੁ**=ਹਿਰਦਾ ॥ **ਵਿਗਸਿਆ**=ਖਿੜਿਆ ॥ **ਪੂਰਬਿ**=ਪਿਛਲੇ ਜਨਮ ਦਾ ॥ **ਦਾਲਦੁ**=ਗਰੀਬੀ ਦਾ ॥

## ੧੩੧੪

**ਲਾਗ ਪਾਇ**=ਪੈਰੀਂ ਲਗੇ ਹਨ ॥ **ਥਾਨ ਥਨੰਤਰ**=ਦੇਸਾਂ ਪਰਦੇਸ ਵਿਚ ॥ **ਸਿਸਟਿ**=ਸ੍ਰਿਸਟੀ ॥ **ਰਮੋ**=ਜਪੋ ॥ **ਚੇਤਾਇਆ**=ਯਾਦ ਕਰਾਇਆ ਹੈ ॥ **ਉਰਧਾਰਿ**=ਰਿਦੇ ਵਿਚ ਧਾਰਨ ਕੀਤਾ ਹੈ ॥ **ਸਾਰੁ**=ਸ੍ਰੇਸ਼ਟ ਹੈ ॥ ੩। **ਉਰਿਹਾਰੁ**=ਰਿਦੇ ਦਾ ਹਾਰ ਹੈ॥ **ਹਸਤੀ**=ਹਾਥੀ ਨੂੰ ॥ **ਜੈਕਾਰੁ**=ਨਮਸਕਾਰ ਹੈ।

---

*ਤ੍ਰੈ ਸੈ ਸਠ ਮਰਾਤਬਾ ਇਕ ਗੁਰੀਐ ਡੱਗੈ।
ਚੜ੍ਹਿਆ ਮੂਸਾ ਪਾਤਸ਼ਾਹ ਸਭ ਸੁਣਿਆ ਜੱਗੈ।
ਦੰਦ ਚਿੱਟੇ ਬਡ ਹਾਥੀਆਂ ਕਹੁ ਕਿਤ ਵਰੰਗੈ।
ਰੁੱਤ ਪਛਾਤੀ ਬਗੁਲਿਆਂ ਘਟ ਕਾਲੀ ਅੱਗੈ।
ਐਸੀ ਕੀਤੀ ਮੂਸਿਆ ਕਿਸ ਕਰੀ ਨ ਅੱਗੈ।

**ਵਖਰੁ**=ਸੌਦਾ ॥ **ਨਾਇਕ**=ਮਾਲਕ ॥ **ਵਣਜਾਰਾ**=ਖਰੀਦਣ ਵਾਲਾ ॥ **ਚਵਹੁ**=ਬੋਲੋ ॥ **ਭਵਜਲੁ**=ਸੰਸਾਰ ਸਮੁੰਦਰ ॥ ੪ ॥ **ਅਗਮ ਅਥਾਹ**=ਕਠਨ ਅਤੇ ਬੇਅੰਤ ਹਨ ॥ **ਅਗਾਹ**=ਬੇਅੰਤ ਹਨ ॥ **ਪਗਿ ਪਾਹ**=ਪੈਰੀ ਪਵਾਂ ॥ **ਤੁਠੈ**=ਪਰਸੰਨ ਹੋਵੇ ॥ **ਕਿਰਮ ਤਰਾਹ**=ਕੀੜਿਆਂ ਨੂੰ ਤਾਰੋ ॥

## ੧੩੧੫

**ਚੂਕਾ**=ਮਿਟ ਗਿਆ ॥ **ਆਲ ਜੰਜਾਲੁ**=ਘਰਾਂ ਦੇ ਧੰਧੇ ॥ **ਵਡੌਨਾ**=ਵਡਿਆਂ ਤੋਂ ਵਡੇ ਹੋ ॥ **ਕਟੌਨਾ**=ਕੱਟੇ ਜਾਣ ਵਾਲੇ ॥ **ਆਦਿ ਸਤੇ**=ਜੋ ਪਹਿਲਾਂ ਵੀ ਸਚ ਸਰੂਪ ਸੀ ॥ **ਜੁਗਾਦਿ ਸਤੇ**=ਜੁਗਾਂ ਦੇ ਆਰੰਭ ਵਿਚ ਸੱਤ ਸੀ ॥ **ਪਰਤਖਿ**=ਹੁਣ ਵੀ ॥ **ਸਤੇ**=ਸਤ ਹੈ ॥ **ਦਸੌਨਾ**=ਦਾਸਾਂ ਦਾ ॥ ੫ ॥ **ਅਚਿੰਤ**=ਸੁਭਾਵਕ ਹੀ ॥ **ਕਵਲਾ ਕੰਤ**=ਲੱਛਮੀ ਦਾ ਪਤੀ ਵਿਸ਼ਨੂ ਭਗਵਾਨ ਹੈ ॥ **ਧੀਰ**=ਧੀਰਜਵਾਨ ਹੋਇਆ ਹੈ ॥ **ਮਉਲਾ**=ਖਿੜਿਆ ਹੈ ॥ **ਕਉਲਾ**=ਲਛਮੀ, ਮਾਇਆ ॥ **ਜਉਲਾ**=ਅਸੰਗ ਹੋ ਕੇ ॥ **ਸਉਲਾ**=ਅਨਕੂਲੀ, ਕਿਰਪਾਲੂ ਹੈ ॥ **ਸਮਉਲਾ**=ਸਮਾ ਜਾਂਦਾ ਹੈ ॥ ੬ ॥ **ਤੁਠਾ**=ਪਰਸੰਨ ਹੋ ਕੇ ॥ **ਪਿਰਹੜੀ**=ਪਰੀਤੀ ॥ **ਅਨਹਦੁ**=ਪ੍ਰਮਾਤਮਾਂ ॥ **ਵਜਿਆ**=ਪ੍ਰਗਟ ਹੋਇਆ ॥ **ਆਨੰਦ ਮੂਲੁ**=ਅਨੰਦ (ਖੁਸ਼ੀਆਂ) ਦਾ ਮੁੱਢ ॥ **ਗਜਿਆ**=ਪਰਗਟ ਹੋਇਆ ॥ **ਵੇਸ**=ਸਰੂਪ ॥

## ੧੩੧੬

**ਭਜਿਆ**=ਜਪਿਆ ਹੈ ॥ ੭ ॥ **ਸੁਭਰ ਭਰੇ**=ਲਬਾ ਲਬ ਭਰ ਕੇ ॥ **ਵਹੰਨਿ**=ਵਗਦੇ ਹਨ ॥ **ਲਹੰਨਿ**=ਜਾਣੇ ਜਾਂਦੇ ਹਨ ॥ **ਅਗਮੁ ਅਗਾਧਿ**=ਕਠਨ ਅਤੇ ਬੇਅੰਤ ਹੈ ॥ **ਪਿਖਾ**=ਵੇਖਾਂ ॥ **ਵਖਰੁ**=ਵਸਤ ॥ **ਵਰਨੀਐ**=ਆਖੀਐ ॥ **ਰਿਖਾ**=ਰੇਖਾ, ਚਿਹਨ ॥ **ਦਿਖਾ**=ਵੇਖਦਾ ਹੈ ॥ **ਚਟ ਸਾਲ**=ਪਾਠਸ਼ਾਲਾ ॥ **ਧੰਨ ਕਰ**=ਹਥ ਵੀ ਧੰਨ ਹਨ ॥ **ਪਾਧਾ**=ਰਸਤਾ ਦੱਸਣ ਵਾਲਾ ॥ ੮ ॥ **ਭਾਇ**=ਪਰੇਮ ਕਰਕੇ ॥ **ਪੈਨਾਈਅਨਿ**=ਸਿਰੋਪਾਉ ਦਿਤੇ (ਵਡਿਆਏ) ਜਾਂਦੇ ਹਨ ॥ **ਚਉਦਿਆ**=ਕਹਿੰਦਿਆਂ ॥ **ਦਾਲਦੁ**=ਗਰੀਬੀ ਦਾ ॥ **ਰਲਿ ਏਕਿਆ**=

ਮਿਲ ਕੇ ਇਕ ਹੋ ਗਏ ॥ **ਵਿਸੇਖਿਆ**=ਵਿਸੇਸ਼ (ਬਹੁਤ) ਹੈ ॥ ੯ ॥ **ਰਮੁ**=ਵਿਆਪਕ ਨੂੰ ॥ **ਰਵਿ**=ਉਚਾਰਨ ਕਰ ॥ **ਰਮੀੜਿ**=ਵਿਆਪਕ ਜਾਣਿਆ ਹੈ॥ **ਰੀੜਿ**=ਰੱਤ ਕੇ ॥

## ੧੩੧੭

**ਸੁਘੜੁ**=ਚਤਰ ॥ **ਵਿਟਹੁ**=ਉਪਰੋਂ ॥ ੧੦ ॥ **ਲੋਇਣਾ**=ਅੱਖੀਆਂ॥ **ਅੰਜਨੁ**=ਸੁਰਮਾਂ॥ **ਬਿਲਾਇ**=ਮਿਟ, ਦੂਰ ਹੋ॥ **ਹਾਰਾਇਅਨੁ**=ਹਰਾਏ (ਝੂਠੇ ਕਰਵਾਏ) ਹਨ ॥ **ਜੀਤਾ**=ਜਿੱਤ ਕਰਾਈ ਹੈ (ਦਰਗਾਹ ਵਿਚ) ॥ **ਸਭਾਗੈ**=ਭਾਗਾਂ ਵਾਲੇ ਨੇ॥ **ਮੋਹਨੋ**=ਮੋਹਤ ਕਰ ਲੈਣ ਵਾਲੇ ਨੂੰ॥ ੧੧॥ **ਦੁਰਜਨਾ**=ਖੋਟੇ ਪੁਰਸ਼ ॥ **ਵੰਞਾਇ**=ਦੂਰ ਕਰੇ ॥ **ਤਾਮਿ**=ਤਦ ॥ **ਸਗਾਰਵਾ**=ਸਕਾਰਥਾ (ਸਫਲਾ) ਹੈ ॥ **ਨੈਣੇ**=ਆਪਣੀ ਅੱਖੀਂ ॥ **ਸਦੁ**=ਸ਼ਬਦ; ਉਪਦੇਸ਼ ॥ **ਅਪਰੰਪਰੁ**=ਪਾਰਾਵਾਰ ਰਹਿਤ ॥ **ਅਤੋਲੁ**=ਵਿਚਾਰ ਰਹਿਤ ॥ **ਰੋਲੁ**=ਰੌਲਾ, ਭੁਲੇਖਾ ॥ **ਚੂਕਾ**=ਮਿਟ ਗਿਆ ॥ **ਝਗੋਲੁ**=ਨਰਕਾ ਦਾ ਗੋਤਾ ॥ ੧੨ ॥ **ਚਉਦਿਆ**=ਜਪਦਿਆਂ ॥ **ਸਰੁ**=ਤੀਰ ॥ **ਸੰਧਿਆ**=ਕੱਸਿਆ ॥ **ਗਾਵਾਰ**=ਮੂਰਖ ਨੇ ॥ **ਹਰਿ ਲਿਵ**=ਹਰੀ ਵਿਚ ਬਿਰਤੀ ਲਾ ਕੇ ॥ **ਉਬਰੇ**=ਬਚ ਗਏ॥

## ੧੩੧੭

**ਕਸਾਈਆਂ**=ਕੱਸੀਆ ਹੋਈਆਂ ॥ **ਪਿਖੰਨਿ**=ਵੇਖਣ ਵਾਸਤੇ ॥ **ਦਿਚੰਨਿ**=ਦੇਈਏ ॥ **ਮਹੀਅਲਿ**=ਪ੍ਰਿਥਵੀ ਅਕਾਸ਼ ਵਿਚ ॥ **ਪੂਰਨੋ**=ਭਰਪੂਰ ਹੈ ॥ **ਸੁਤ**=ਪੁਤਰ ॥ **ਰਵਿ**=ਵਿਆਪ ॥ **ਲੋਈ**=ਸ੍ਰਿਸ਼ਟੀ ਵਿਚ॥ ੧੩ ॥ **ਲੜਿ**=ਲਟਕ ਲਟਕ ਕੇ ॥ **ਵੰਞੁ**=ਜਾਹ ॥ **ਹਥੁ**=ਕਿਰਪਾ ਰੂਪੀ ॥ **ਵੁਠਾ**=ਵੱਸਿਆ ॥ **ਸੈਸਾਰੇ**=ਸੰਸਾਰ ਵਿਚ ॥ **ਸੁਖ ਸਾਗਰੁ**=ਸੁਖਾਂ ਦਾ ਸਮੁੰਦਰ ॥ **ਰਤਨਾਗਰੁ**=ਰਤਨਾਂ ਦੀ ਖਾਣ ਹੈ ॥ **ਜਮ ਕਾਗਰੁ**=ਜਮਾਂ ਦੇ ਲੇਖੇ ਵਾਲੇ ਕਾਗਜ਼॥ **ਹੈਰਾਗਰੁ**=ਹੀਰਿਆਂ ਦੀ ਖਾਨ ਨੂੰ ॥ **ਦਾਗਰੁ**=ਦਾਗ; ਕਲੰਕ ॥ ੧੪॥ **ਮੈਡੇ**=ਮੇਰੇ ॥ **ਲਖੀਐ**=ਜਾਣੀਏ ॥ **ਰਸਨ**=ਜ਼ਬਾਨ ਨਾਲ॥ **ਚਿੰਦਿਆ**=ਇੱਛਤ॥

# ਬਾਣੀ ਭਗਤਾਂ

ਨਾਮਦੇਵ ॥ ਐਸੇ ਰਾਮ:- **ਦਰਪਨ ਮਾਹਿ**=ਸ਼ੀਸ਼ੇ ਵਿਚ ॥ **ਬਦਨ**= ਮੂੰਹ ਦਾ ਪਰਛਾਵਾਂ ॥ **ਪਰਵਾਨੀ**=ਪਰਵਾਨ ਹੈ, ਪ੍ਰਤੱਖ ਦਿੱਸਦਾ ਹੈ ॥ **ਘਟਾ ਘਟ**= ਹਰੇਕ ਵਿਚ ॥ **ਲੀਪ ਨ ਛੀਪੈ**=ਮਾਇਆ ਰੂਪ ਛਾਪੇ ਦਾ ਕੋਈ ਦਾਗ਼ ਵ ਕਲੰਕ ਨਹੀ ਹੈ ॥ **ਬੰਧਨ ਮੁਕਤਾ**=ਸੰਸਾਰਕ ਬੰਧਨਾਂ ਤੋਂ ਮੁਕਤ ਹੈ ॥ **ਜਾਤੁ**=ਜਾਤਪਾਤ ਨਹੀਂ ਦਿਸਦੀ ॥ **ਬੀਠਲੁ**=ਅਕਾਲ ਪੁਰਖ ॥

੧੩੧੯

# ਰਾਗੁ ਕਲਿਆਨ



ਮ: ੪ ॥ ਰਾਮਾ ਰਮ ਰਾਮੈ:- **ਰਮ**=ਜਪੋ ॥ **ਬਾਰਿਕ**=ਬੱਚੇ ਹਾਂ ॥ **ਅਮਿਤਿ**=ਮਿਣਤੀ ਤੋਂ ਪਰੇ ਭਾਵ ਬੇਅੰਤ ਹੈ ॥ **ਜਲ ਨਿਧਿ**=ਪਾਣੀ ਦਾ ਖਜਾਨਾ, (ਸਮੁੰਦਰ) ਰੂਪ ਹੋ ॥ **ਮੀਨੇ**=ਮੱਛ ਰੂਪ ਹਾਂ ॥ **ਕਤਹੂ**=ਕਿਸੇ ਤਰ੍ਹਾਂ ਵੀ ॥ ਹਰਿ ਜਨੁ ਗੁਨ:- **ਹਸਿਆ**=ਅਨੰਦ ਨੂੰ ਪ੍ਰਾਪਤ ਹੋਇਆ ॥ **ਪਗ**=ਚਰਨ ॥ **ਸਾਰੀ**=ਸਰੇਸ਼ਟ ਹੈ ॥ **ਘਸਿ**=ਰਗੜ ਕੇ ॥ **ਸਾਕਤ**=ਮਨਮੁਖ, ਦੁਸ਼ਟ ॥ **ਖੋਜ**=ਪਿਛੇ ॥ **ਕਿਰਤ ਸੰਜੋਗਿ**=ਕਰਮਾਂ ਦੇ ਸੰਜੋਗ ਕਰਕੇ ॥ **ਪਗੁ ਨਾਗਨਿ**= ਬੁੱਧੀ ਰੂਪੀ ਪੈਰ ਮਾਇਆ ਰੂਪ ਸਪਣੀ ਨੂੰ ॥ **ਛੁਹਿ ਜਲਿਆ**=ਛੂਹ ਕੇ ਸੜ ਗਿਆ ॥ **ਜਨ**=ਦਾਸ ॥ **ਦੈਤਿ**=ਹਰਨਾਖਸ਼ ਦੈਂਤ ॥ **ਬਖੀਲੀ**=ਈਰਖਾ, ਬੁਰਿਆਈ ॥ **ਕਾਲੈ**=ਮੌਤ ਨੇ ॥ **ਗ੍ਰਸਿਆ**=ਫੜੇ ਹੋਏ ਹਨ ॥

੧੩੨੦

ਮੇਰੇ ਮਨ ਜਪੁ:- **ਕਿਲਬਿਖ**=ਪਾਪ ॥ **ਬਹੁ ਰਸੁਨਥੇ**=ਇਕ ਰਸਨਾ

ਤੋਂ ਬਹੁਤ ਬਹੁਤ ਜ਼ਬਾਨਾਂ ਕਰ ਦਿਉ ॥ **ਲੋਚਹ**=ਚਾਹੁੰਦੇ ਹਾਂ ॥ **ਦਿਖਨਥੇ**=ਵੇਖਣ ਨੂੰ ॥ **ਬਿਰਥੇ**=ਪੀੜਾਂ ਨੂੰ ॥ **ਮਾਰਗੁ ਪੰਥੁ**=ਮੁਕਤੀ ਦਾ ਖੁਲ੍ਹਾ ਰਸਤਾ ॥ **ਦਿਨਥੇ**=ਦੇਈਏ ॥ **ਅਰਪਉ**=ਭੇਟ ਕਰ ਦਿਆਂ ॥ **ਮਿਲਥੇ**=ਮਿਲਿਆ ਹੋਇਆ ॥ **ਬਰਨਥੇ**=ਆਖ ਰਹੇ ਹਾਂ ॥ **ਸਮਰਥੇ**=ਸਮਰੱਥ ਹੋ ॥ ਮੇਰੇ ਮਨ ਜਪਿ ਹਰਿ:- **ਸੁਨਥਈ**=ਸੁਣ ਵੀ ॥ **ਅਰਥੁ**=ਕਾਰਜ ॥ **ਕਾਮ**=ਇੱਛਿਆ ॥ **ਮੋਖ**=ਮੁਕਤੀ ॥ **ਲਗਿ**=ਲਗੇ ॥ **ਫਿਰਥਈ**=ਫਿਰਦੇ ਹਨ ॥ **ਮਥਈ**=ਮਥੇ ਦੇ ॥ **ਧਿਆਇ ਥਈ**=ਧਿਆ ਕਰਕੇ ॥ **ਹਉਮੈ**=ਹੰਕਾਰ ਦੀ ॥ **ਲਗਥਈ**=ਲੱਗੀ ਹੋਈ ਹੈ ॥ **ਗਥਈ**=ਨਾਸ ਹੋ ਗਏ ॥ **ਭਜਥਈ**=ਜਪਿਆ ਹੈ ॥ **ਅੰਤੀ ਅਉਸਰੁ**=ਅੰਤ ਸਮਾਂ ॥ **ਸਾਥਈ**=ਸਾਥੀ ਹੋਕੇ ॥ **ਜਗੰਨਥਈ**=ਹੇ ਜਗਤ ਦੇ ਨਾਥ ॥ **ਬੂਡਥਈ**=ਡੁੱਬਦਿਆਂ ਨੂੰ ॥ ਹਮਰੀ ਚਿਤਵਨੀ:- **ਅਚੁਤ**=ਅਡੋਲ, ਅਟੱਲ ॥ **ਜੋਹਿ**=ਤੱਕ; ਵੇਖ ॥ **ਪੈ ਕਾਨੈ**=ਕੰਨ ਵਿਚ ਪੈ ਕੇ ॥ **ਚੋਜ ਵਿਡਾਨ**=ਅਚਰਜ ਕੌਤਕ ॥ **ਰਿਦ ਸੁਧ**=ਸੁੱਧ ਰਿਦੇ ਵਾਲੇ ॥

## ੧੩੨੧

**ਚਰਾਨੈ**=ਚਰਨ ॥ ੫ ॥ **ਨਿਧਾਨ**=ਬਖਸ਼ਿਸ਼ ॥ **ਬਾਰਿਕ**=ਬੱਚੇ ॥ **ਮੁਗਧ**=ਮੂਰਖ ॥ **ਸੁਤੁ**=ਪੁਤਰ ॥ **ਬਿਗਾਰਿ**=ਵਿਗਾੜ ਲੈਂਦਾ ਹੈ ॥ **ਭਾਵਹਿਗੇ**=ਭੈੜੇ ਹਨ ॥ **ਪਹਿ**=ਪਾਸ ॥ ਪਾਰਬ੍ਰਹਮੁ ਪਰਮੇ:- **ਭੋਪਾਲੀ**=ਰਾਗ ਦਾ ਨਾਮ ਹੈ ਜਿਸ ਦਾ ਕਲਿਆਨ ਪੁਤਰ ਹੈ ॥ **ਨਿਵਾਰਣੁ**=ਕੱਟਣ ਵਾਲੇ ॥ **ਸਗਲ**=ਸਾਰੇ ॥ **ਜਾਚਹਿ**=ਚਾਹੁੰਦੇ ਹਨ ॥ **ਸੁਖ ਸਾਗਰ**=ਸੁਖਾਂ ਦੇ ਸਮੁੰਦਰ ਪ੍ਰਮਾਤਮਾਂ ਨੂੰ ॥ **ਭਵ ਨਿਧਿ**=ਸੰਸਾਰ ਸਮੁੰਦਰ ਤੋਂ ॥ **ਤਰਣ**=ਤਾਰਨ ਵਾਲਾ ਹੈ ॥ **ਚਿੰਤਾ ਮਣੇ**=ਚਿੰਤਾ ਮਨੀ, ਭਾਵ ਮਨ ਇੱਛਤ ਵਸਤੂ ਦੇਣ ਵਾਲਾ ਪਰਮਾਤਮਾ ॥ ਮ: ੫ ॥ ਹਮਾਰੈ ਇਹ ਕਿਰਪਾ:- **ਅਲਿ**=ਭੌਰਾ ਰੂਪ ਮਨ ॥ **ਮਕਰੰਦ**=ਫੁਲਾਂ ਦੀ ਰਸ ਭਾਵ ਚਰਨ ਕਵਲਾਂ ਦੀ ਧੂੜੀ ਵਿਚ ॥ **ਆਨ ਜਲਾ**=ਹੋਰ ਪਾਣੀਆਂ ਨਾਲ ॥ **ਹਰਿ ਬੂੰਦ**=ਸ੍ਵਾਂਤੀ ਬੂੰਦ ॥ **ਮਿਲਬੇ**=ਮਿਲਿਆ ॥ **ਪੇਖਿ**=ਵੇਖਕੇ ॥ **ਜੀਜੈ**=ਜੀਊਂਦਾ ਹੈ ॥ ਜਾਚਿਕੁ ਨਾਮੁ ਜਾਚੈ:- **ਜਾਚਿਕੁ**=ਮੰਗਤਾ ॥ **ਧਾਰ**=ਆਸਰਾ ॥

**ਨਾਇਕੁ**=ਮਾਲਕ ॥ **ਕੇਤੀ**=ਕਿਨੀ ਹੀ ਸ੍ਰਿਸ਼ਟੀ ॥ **ਮਾਗਨਿ**=ਦਾਤਾ ॥ **ਭਾਵਨੀਆ**=ਸ਼ਰਧਾ ਅਨੁਸਾਰ ॥

## ੧੩੨੨

**ਪਰਸਿ**=ਛੁਹ (ਮਿਲ) ਕੇ ॥ **ਬਿਧਾਈਐ**=ਵਿੰਨ੍ਹੀਏ, ਮੇਲੀਏ ॥ ੨ ॥ **ਨਵਤਨ**=ਨਵੀਂ ਤੋਂ ਨਵੀਂ ਹੈ ॥ **ਮਹੇਸ**=ਸ਼ਿਵ ਜੀ ॥ **ਤਰੰਗੀ**=ਲਹਿਰਾਂ ਰੂਪ ਸੰਸਾਰ ਦੇ ਉਤਪਤ ਕਰਨ ਵਾਲੇ ਪਰਮੇਸ਼੍ਵਰ ਨੂੰ ॥ ਤੇਰੈ ਮਾਨਿ ਹਰਿ:- **ਤੇਰੈ ਮਾਨਿ**=ਤੇਰੀ ਇਜ਼ਤ ਇਹ ਹੈ ॥ **ਨੈਨ**=ਅਖਾਂ ਨਾਲ ਵੇਖ॥ **ਬੈਨ**=ਬਚਨਾਂ ਨਾਲ ਉਚਾਰਨ ਕਰ ॥ **ਸ੍ਰਵਨ**=ਕੰਨਾਂ ਨਾਲ ਸੁਣ ॥ **ਰਵਿਓ**=ਵਿਆਪਕ ਹੈ ॥ **ਮੇਰ**=ਪਹਾੜ ॥ **ਤਿਨਹਿ**=ਤੀਲੇ ਵਿਚ ॥ **ਸਮਾਨਿ**=ਬਰਾਬਰ ਹੈ ॥ **ਜਤ ਕਤਾ ਤਤ**=ਜਿਥੇ ਕਿਥੇ ਓਥੇ ਹੀ ॥ **ਪਤਿ ਪਰਧਾਨ**=ਸਰੋਮਣੀ ਪਤੀ ਨੂੰ॥ ਗੁਨ ਨਾਦ ਧੁਨਿ:- **ਨਾਦ**=ਸ਼ਬਦ ॥ **ਧੁਨਿ**=ਧੁਨੀ ॥ **ਅਨੰਦ ਬੇਦ**=ਅਨੰਦਦਾਇਕ ਵੇਦਾਂ ਦੀ ਧੁਨੀ ਜੋ ਹੋ ਰਹੀ ਹੈ ਉਸ ਸਹਿਤ ਗੁਣਾਵਾਦ ਕਰਦੇ ਹਨ॥ **ਕਥਤ**=ਕਹਿੰਦੇ ਅਤੇ॥ **ਸੁਨਤ**=ਸੁਣਦੇ ਹਨ ॥ **ਮੰਡਲੀ**=ਜਮਾਤ ਨਾਲ ॥ **ਰਸਿਕ**=ਪਰੇਮ ਨਾਲ ॥ **ਰਸਨ**=ਜ਼ਬਾਨ ਦੁਆਰਾ ॥ **ਖੰਡਲੀ**=ਨਾਸ ਹੁੰਦੇ ਹਨ ॥ **ਜੋਗ ਜੁਗਤਿ**=ਜੋਗ ਵਿਚ ਜੁੜੇ ॥ **ਭੁਗਤਿ**=ਭੋਜਨ ਕਰੇ ॥ **ਤਤ**=ਸਵਰੂਪ ਦੇ ॥ **ਬੇਤੇ**=ਜਾਨਣ ਵਾਲੇ, ਗਿਆਨਵਾਨ ॥ **ਅਖੰਡਲੀ**=ਲਗਾਤਾਰ ਕਰਦੇ ਹਨ ॥ **ਓਤਿ ਪੋਤਿ**=ਤਾਣੇ ਪੇਟੇ ਵਿਚ ॥ **ਡੰਡਲੀ**=ਦੰਡ ਜਮਾਂ ਦਾ ॥ ਕਉਨੁ ਬਿਧਿ ਤਾ ਕੀ:- **ਸਸਤ੍ਰਗਿਆ**=ਸਾਸ਼ਤਰਾਂ ਦੇ ਜਾਨਣ ਵਾਲੇ ॥ **ਅਜਰੁ ਪਦੁ**=ਨ ਸਹਾਰਿਆ ਜਾਣ ਵਾਲਾ ਆਤਮ ਪਦ ॥ **ਜਰਉ**=ਸਹਾਰਾਂ ॥ **ਕੈ ਦਰਿ**=ਕਿਸਦੇ ਦੁਆਰੇ ਤੇ ॥ **ਕਾਹੂ ਪਹਿ**=ਕਿਸੇ ਪਾਸ ॥ **ਕੋਟਿ ਮਧੇ**=ਕਰੋੜਾਂ ਵਿਚੋਂ ॥ **ਕਹਉ**=ਕੋਈ ਹੈ ਜਿਸ ਪਾਸ ਮੁਕਤੀ ਹੈ॥ **ਗਹਉ**=ਫੜੀਏ ॥ ਪ੍ਰਾਨ ਪਤਿ ਦਇਆਲ:- **ਸਖੇ**=ਮਿੱਤਰ,ਸਹਾਇਕ ਹੈ ॥ **ਗਰਭ ਜੋਨਿ**=ਪੇਟ ਵਿਚ ਘੜੀ ਮੁੜੀ ਆ ਕੇ ਜੂਨਾਂ ਭੋਗਣੀਆਂ ॥ **ਕਲਿ ਕਾਲ ਜਾਲ**=ਕਲਜੁਗ ਵਿਚ ਕਾਲ ਦੀ ਫਾਹੀ ॥ **ਮੰਤ**=ਮੰਤ੍ਰ, ਜਾਪ ॥ **ਨਿਸਿ**=ਰਾਤ ॥ **ਬਾਸਰੋ**=ਦਿਨ ॥

## ੧੩੨੩

॥ ੭ ॥ **ਸਰਣਾਗਤੀ**=ਸਰਨ ਆਇਆ ਹੈ ॥ ੮ ॥ **ਨੀਸਾਨੁ**= ਪਰਗਟ ਹੈ ॥ **ਆਨ**=ਹੋਰ ॥ **ਘਟਾ**=ਸਰੀਰਾਂ ॥ ੯ ॥ **ਪਤਿਤ ਪਾਵਨੋ**= ਪਾਪੀਆਂ ਨੂੰ ਪਵਿੱਤਰ ਕਰਨ ਵਾਲਾ ਹੈ॥ **ਲਵੈ**=ਬਰਾਬਰ ॥ **ਲੁਬਧ**=ਲੁਭਾਇਮਾਨ ਹੋ ਰਿਹਾ ਹੈ ॥ ਮ: ੪ ॥ ਰਾਮਾ ਰਮ ਰਾਮੋ:– **ਰਮ**=ਜਪ ਕੇ ॥ **ਕਾਸਟ**=ਲੱਕੜ ॥ **ਬੈਸੰਤਰੁ**=ਅੱਗ ॥ **ਮਥਿ**=ਰਗੜ ਕੇ ॥ **ਸੰਜਮਿ**=ਤਰੀਕੇ ਨਾਲ ॥ **ਸਬਾਈ**= ਸਾਰਿਆਂ ਵਿਚ ॥ **ਤਤੁ**=ਸਿਧਾਂਤ ॥ **ਦਰਵਾਜ**=ਗੋਲਕਾਂ ॥ **ਫੀਕੇ**=ਅਪਵਿੱਤ੍ਰ ਹਨ ॥ **ਦਸਵੈ**=ਦਸਮ ਦੁਆਰ ॥ **ਨੀਕੋ**=ਸੁੰਦਰ ॥ **ਅਗਮੁ ਅਗਮੁ**=ਅਗਮੁ (ਵੇਦਾਂ ਸਾਸ਼ਤਰਾ) ਤੋਂ ਭੀ ਅਗਮ ਹੈ ॥ **ਭਰਿ ਸਾਗਰ**=ਸਮੁੰਦਰ ਵਾਂਗੂ ਭਰਪੂਰ (ਜੋ ਵਾਹਿਗੁਰੂ) ॥ **ਸਾਰਿੰਗ**=ਬੰਬੀਹੇ ਨੂੰ ॥ **ਰੰਗਨੁ**=ਮੱਟੀ ਰੰਗ ਵਾਲੀ (ਸਤਸੰਗ ਰੂਪ) ॥ **ਗਟਕ**=ਗਟ ਗਟ ਕਰਕੇ ॥ **ਬਸੁਧਾ**=ਧਰਤੀ ਦਾ ਸਾਰਾ ਸੋਨਾ ॥ **ਸਪਤ ਦੀਪ** =ਸਤ ਦੀਪ ਹਨ ॥ **ਸਾਗਰ**=ਸਮੁੰਦਰ ਦਾ ॥ **ਕੰਚਨੁ**=ਸੋਨਾ ॥ **ਇਨਹੁ** =ਏਨ੍ਹਾਂ ਪਦਾਰਥਾਂ ਨੂੰ ॥ **ਬਾਂਛਹਿ**=ਮੰਗਦੇ, ਚਾਹੁੰਦੇ ॥ **ਸਾਕਤ ਨਰ**= ਬੇਮੁਖ ਪੁਰਖ ॥

## ੧੩੨੪

**ਧਾਵਤੁ ਧਾਇ**=ਚਲੇ ਜਾਣ ਵਾਲ ਪਦਾਰਥਾਂ ਪਿਛੇ ਦੌੜਦੇ ਹਨ ॥ **ਲਖ ਕੋਸਨ ਕਉ ਬਿਥਿ ਦੀਜੈ**=ਘਰ ਤੋਂ ਲਖਾਂ ਕੋਹ ਦੂਰ ਚਲੇ ਜਾਦੇ ਹਨ। (ਮਾਇਆ ਦੀ ਪ੍ਰੀਤੀ ਕਰਕੇ) ॥ ਰਾਮ ਗੁਰੁ ਪਾਰਸੁ:– **ਪਰਸੁ**=ਛੂਹਨਾ ॥ **ਮਨੂਰ**=ਲੋਹੇ ਦੀ ਮੈਲ ॥ **ਫੀਕੇ**=ਗੁਣਾਂ ਰਹਿਤ ਹਾਂ ॥ **ਧੀਜੈ**=(ਧੀਰਜਵਾਨ) ਹੁੰਦਾ ਹੈ ॥ **ਸਬਲੁ**=ਜ਼ੋਰ ਵਾਲਾ ਹੈ ॥ **ਅਲਿਪਤ**=ਨਿਰਲੇਪ ॥ **ਪੰਕੁ**=ਖੰਭ ॥ **ਵਾਸੁ**=ਸੁਗੰਧੀ ॥ **ਭੁਇਅੰਗਮੁ**=ਸੱਪਾਂ (ਕਾਮਾਦਿਕਾਂ) ਨਾਲ ॥ **ਵੇੜੀ**=ਘਿਰੀ ਹੋਈ ਹੈ ॥ **ਕਰਾਰਾ** =ਗਿਆਨ ਰੂਪ ਡੰਡਾ;ਤਕੜਾ॥ **ਛੇਦਿ**=ਕੱਟ ਕੱਟ ਕੇ ॥ **ਬਿਖੁ**=ਸੱਪ ਦੀ ਜ਼ਹਿਰ ਨੂੰ ॥ **ਆਨਿ ਆਨਿ**=ਲਿਆ ਲਿਆ ਕੇ ॥ **ਸਮਧਾ**=ਲੱਕੜਾਂ ॥ **ਪਲੁ**=ਛਿਨ ਵਿਚ ॥ **ਉਗ੍ਰ**=ਵੱਡੇ ॥ **ਲੂਕੀ**=ਅੱਗ ਦੀ ਚੁਆਤੀ, ਭਾਵ-ਗਿਆਨ (ਨਾਮ) ਦਾ ਕਿਣਕਾ ॥

ਪਰਸਨਿ = ਪ੍ਰਸੰਨਤਾ ਨਾਲ ॥ ਪਰਸੁ ਭਏ = ਭੇਟੇ; ਮਿਲੇ ॥ ਸਾਧੂ ਜਨ = ਮਹਾਂ ਪੁਰਸ਼ ॥ ਜਨੁ = ਦਾਸ ਨੂੰ ॥ ਦਿਖੀਜੈ = ਦਰਸ਼ਨ ਹੁੰਦੇ ਹਨ ॥ ਗੁਰਝੀ = ਗੁੰਝਲਾਂ ਨਾਲ ॥ ਤਾਨੁ = ਤਾਣਾ ॥ ਤਨੀਜੈ = ਤਣੀਏ ॥ ਤੰਤੁ = ਤੰਦ ॥ ਰਾਮਾ ਰਮ ਰਾਮੋ:- ਰਵੀਜੈ = ਉਚਾਰਨ ਕਰੋ ॥ ਥੰਮਨ = ਰੋਕਣ ਨੂੰ ॥ ਥੰਮੁ = ਸਹਾਰਾ ॥ ਬਸੁਧਾ = ਧਰਤੀ ॥ ਰੁਲੀਜੈ = ਰੁਲਦੀ ਹੈ ॥ ਤਲ = ਹੇਠਾਂ ॥ ਸਿਵ = ਕਲਿਆਣ ਸਰੂਪ ਅਕਾਲ ਪੁਰਖ ਦੀ ॥ ਨੀਕੀ = ਉੱਤਮ ਹੈ ॥ ਆਨਿ = ਆਕੇ ॥ ਸਕਤਿ = ਸ਼ਕਤੀ, ਮਾਇਆ ॥ ਮੈਨ ਦੰਤੁ = ਮੋਮ ਦੇ ਦੰਦ ਵੈਰਾਗ ਬਿਬੇਕ (ਗਿਆਨ) ॥ ਨਿਕਸੇ = ਨਿਕਲੇ ਹਨ ॥ ਸਾਰੁ = ਲੋਹਾ, ਕਾਮਾਦਿਕ ॥ ਅਨੁਗ੍ਰਹੁ = ਕਿਰਪਾ ॥ ਬਿਸਥੀਰਨ = ਫੈਲਾਏ ਹਨ ॥ ਸਗਲ ਭਵਨ = ਸਾਰੀ ਸ੍ਰਿਸ਼ਟੀ ਵਿਚ ॥ ਸਾਧ = ਜਿਸ ਨੇ ਆਤਮਾਂ ਨੂੰ ਸਾਧਿਆ ਹੈ; ਸ੍ਰੇਸ਼ਟ ਪੁਰਸ਼ ॥

## ੧੩੨੫

ਮੀਨ = ਮੱਛੀ ਦੀ ॥ ਜਲੰ ਜਲ = ਪਾਣੀ ਹੀ ਪਾਣੀ ਨਾਲ ॥ ਝੂਟਿ = ਦੁਖੀ ਹੋ ਕੇ ॥ ਧੂਰਿ = ਚਰਨ ਧੂੜੀ ॥ ਜਲਤ = ਸੜਦੀ ॥ ਹਿਵੈ = ਬਰਫ ਵਿਚ, ਭਾਵ ਪਹਾੜਾਂ ਦੀਆਂ ਗੁਫਾਂ ਵਿਚ ॥ ਛੀਜੈ = ਨਾਸ ਕਰ ਦਿੱਤਾ ॥ ਅਤੁਲਾ ਤੋਲੁ = ਨ ਤੋਲਿਆ ਜਾਣ ਵਾਲਾ ॥ ਤਵ = ਤੇਰੇ ॥ ਜਲ ਨਿਧਿ = ਸਮੁੰਦਰ । ਰਾਮਾ ਰਮ ਰਾਮੋ:- ਰਮ = ਉਚਾਰਨ ਕਰਕੇ ॥ ਅਰਪਿ = ਭੇਟ ਕਰ ਕੇ ॥ ਸਾਖ ਤਰੋਵਰ = ਬ੍ਰਿਛ ਦੀਆ ਟਾਹਣੀਆਂ (ਸ਼ੁਭ ਗੁਣ) ਹਨ ॥ ਰਸਿ = ਪ੍ਰੇਮ ਵਿਚ ॥ ਬਿਬੇਕ = ਗਿਆਨ ਵਾਲੀ ॥ ਬਿਚਰਿ = ਵਿਚਾਰ ੨ ਕੇ ॥ ਨੀਕੋ = ਸੁੰਦਰ ਹੈ ॥ ਬਿਧੀਜੈ = ਪਰੋਵੋ; ਵਿੰਨਣਾ ਕਰੋ ॥ ਸਾਲੁ = ਸ੍ਰੇਸ਼ਟ ਹੈ ॥ ਪੀਪ = ਪਿਪਲ ਗਿਆਨ ਰੂਪੀ ॥ ਪਲਾਸ = ਅੰਤਹ ਕਰਨ ਰੂਪੀ ਛਿਛਰੇ ਵਿਚ ਲੱਗ ਜਾਵੇ ਤਾਂ ਛਿਛਰੇ ਨੂੰ ॥ ਖਾਇ ਲੀਜੈ = ਆਪਣੇ ਵਿਚ ਅਭੇਦ ਕਰ ਲੈਂਦਾ ਹੈ ॥ ਬਾਸੁ ਬਸੀਜੈ = ਵਾਸ਼ਨਾ ਵਸ ਜਾਵੇ । ਸਾਖਾ = ਖੇਤੀ ਗੁਣਾਂ ਰੂਪੀ ॥ ਹਰੀ ਜੜੀਜੈ = ਹਰੀ ਦੇ ਨਾਮ ਨਾਲ ਜੋੜੇ । ਬਹਕਾਰ = ਮਹਿਕ, ਸੁਗੰਧੀ ਦੀ ॥ ਬਾਸੁ = ਸੁਗੰਧਤਾ ॥ ਬ੍ਰਹਮ ਦ੍ਰਿਸਟਿ = ਪੂਰਨ (ਗਿਆਨ ਵਾਲੀ) ਨਜ਼ਰ ਨਾਲ ॥ ਨਕਟੈ = ਜਸ ਰੂਪ ਨਕ ਕੱਟੇ ਹੋਏ ॥ ਘਸਿ

=ਰਗੜ ੨ ਕੇ ॥ **ਜੀਵੀਜੈ**=ਜੀਉਂਦੇ ਹਨ ॥ **ਤਤੁ**=ਤਤ ਰੂਪ ਵਾਹਿਗੁਰੂ ਦੀ॥ **ਬੇਗਲ**=ਬਿਨਾ ਦੇਰੀ ਤੋਂ; ਛੇਤੀ ਹੀ ॥ **ਪਰੀਜੈ**=ਪੈ ਜਾਈਏ ॥ **ਪਖੀਜੈ**= ਵੇਖਦਾ ਹਾਂ ॥ ਰਾਮਾ ਮੈ ਸਾਧੂ:- **ਧੁਵੀਜੈ**=ਧੋਂਦਾ ਹਾਂ ॥ **ਕਿਲਬਿਖ**=ਪਾਪ ॥ **ਦਹਨ**=ਸੜਨ, ਨਾਸ ਹੋਵਨ ॥ **ਦੀਨ**=ਗਰੀਬ ॥ **ਖਰੇ**=ਬਹੁਤ ॥ **ਦਰਿ ਠਾਢੇ**=ਦਰਵਾਜੇ ਵਿਚ ਖੜੋਤੇ ਹੋਏ ਹਨ ॥ **ਤਰਸਨ**=ਤਰਸਦਿਆਂ ਨੂੰ ॥ **ਤ੍ਰਾਹਿ ਤ੍ਰਾਹਿ**=ਰੱਖਿਆ ਕਰੋ, ਰੱਖਿਆ ਕਰੋ॥ **ਮੋਕਉ**=ਮੈਨੂੰ॥ **ਨਗਰ**=ਸਰੀਰ ॥ **ਸਬਲਾ**=ਜੋਰ ਵਾਲਾ ਹੈ॥ ੧੩੨੬

**ਜੂਝੁ**=ਜੁੱਧ ॥ **ਅੰਗੀਕਾਰੁ**=ਪੱਖ; ਸਹਾਇਤਾ ॥ **ਬਿਖਿਆ**= ਵਿਸ਼ਿਆਂ ਦੀ ॥ **ਹਿਵ ਸੀਤਲੁ**=ਬਰਫ ਵਰਗਾ ਠੰਢਾ ॥ **ਅਧਿਕਾਈ**=ਬਹੁਤ ਕਰਕੇ ॥ **ਸਵੀਜੈ**=ਸਵੀਂਏ ॥ **ਘਟਿ ਘਟਿ**=ਹਰੇਕ ਹਿਰਦੇ ਵਿਚ ॥ **ਨਿਜ ਘਰਿ**=ਆਪਣੇ ਸਰੂਪ ਵਿਚ ॥ **ਪੀਜੈ**=ਪੀਂਦਾ ਹੈ ॥ **ਸੂਰੀਜੈ**=ਸੂਰਜ ਨੂੰ ॥ **ਨਿਰਖਤਿ**=ਵੇਖਦਿਆਂ ੨ ॥ **ਨਿਰਖੀ**=ਵੇਖੀ ॥ **ਮੁਖੁ ਕਾਢੈ**=ਜਦ ਗੁਰੂ ਰੂਪ ਸੂਰਜ ਨਿਕਲਿਆ ॥ **ਅੰਮ੍ਰਿਤੁ**=ਚਕਵੇ ਦੇ ਮਿਲਾਪ ਰੂਪ ਸੁਖ॥ **ਸਾਕਤ ਸੁਆਨ** =ਬੇਮੁਖ ਪੁਰਸ਼ ਕੁਤੇ ਵਾਂਗੂੰ ਲੋਭੀ॥ **ਦੁਰਮਤਿ**=ਖੋਟੀ ਮਤ ਕਰਕੇ॥ **ਸੁਆਇ**= ਮਨੋਰਥ ਵਾਸਤੇ ॥ **ਅਗਮ**=ਅਗੰਮ ਹੈਂ ॥ ਰਾਮਾ ਹਮ ਦਾਸਨ:- **ਪਿਵੀਜੈ**= ਪੀਵੀਏ ॥ **ਸੰਕਰੁ**=ਸ਼ਿਵ ਜੀ ॥ **ਸੇਖ ਨਾਗੁ**=ਸ਼ੇਸ਼ ਨਾਗ ॥ **ਲੋਚੀਜੈ**= ਚਾਹੁੰਦੇ ਹਨ ॥ **ਭਵਨ ਭਵਨ**=ਥਾਂ ਥਾਂ ॥ **ਰਹੀਜੈ**=ਰਹੀਏ ॥ **ਕਾਨਿ**= ਡਰ, ਮੁਹਥਾਜੀ॥ **ਬਿਖੁ**=ਵਿਸ਼ਿਆਂ ਵਿਚ॥ **ਭਰਮਿ ਸੂਕੇ**=ਜੇਹੜੇ ਭਰਮਾਂ ਵਿਚ ਸੁਕੇ (ਪਏ) ਹੋਏ ਹਨ॥ **ਊਭਿ ਸੁਕ**=ਖੜੋਤੇ ਹੀ ਸੁਕੇ ਹੋਏ ਬ੍ਰਿਛ ਵਤ ਹਨ; ਭਾਵ ਜੀਉਂਦੇ ਹੀ ਮੋਏ ਹੋਏ ਹਨ॥ **ਹਰੀਜੈ**=ਹਰੇ ਹੋ ਜਾਂਦੇ ਹਨ॥ **ਬਿਲਮੁ**=ਦੇਰੀ ॥ **ਰਤਨ ਵਥੁ** =ਅਮੋਲਕ ਵਸਤੂ ਹੈ ॥ **ਕਾਢੀ ਬਾਹ**=ਕਿਰਪਾ ਰੂਪੀ ਬਾਂਹ ਕੱਢ (ਖੜੀ) ਕਰਕੇ॥ **ਕੂਕੀਜੈ**=ਪੁਕਾਰ ਰਹੇ ਹਨ ॥ **ਨੀਕਾ**=ਉੱਤਮ ॥ **ਬਿਖਮੁ**=ਕਠਨ ॥ **ਅਧਿਕਾਈ**=ਬਹੁਤ ਚਾਹਵਾਨ ਹਨ॥ **ਪਚੈ ਪਚੀਜੈ**=ਸੜਦੇ ਬਲਦੇ ਹਨ। **ਪੰਥੁ** =ਜਮ ਮਾਰਗ ਦਾ ਰਸਤਾ॥ **ਗਤਿ**=ਮੁਕਤੀ॥

## ੧੩੨੭

# ਰਾਗੁ ਪਰਭਾਤੀ

ਮ: ੧ ॥ ਨਾਇ ਤੇਰੈ:- **ਬਿਭਾਸ**=ਰਾਗਨੀ ਦਾ ਨਾਮ ਹੈ॥ **ਨਾਇ**=ਨਾਮ ਕਰਕੇ॥ **ਗਹਣਾ**=ਭੂਸ਼ਨ ਰੂਪ ਹੈ॥ **ਮਕਸੂਦੁ**=ਪ੍ਰਯੋਜਨ ਹੈ; ਲਾਭ ਹੈ॥ **ਸਗਲੀ ਪਾਜੁ**=ਸਭ ਦਿਖਾਵਾ ਹੈ॥ **ਦੀਬਾਨੁ**=ਆਸਰਾ ਹੈ॥ **ਮਹਤ**=ਵਡਿਆਈ॥ **ਕਰਮਿ**=ਬਖਸ਼ਸ਼ ਦਾ॥ **ਨੀਸਾਨੁ**=ਲੇਖ॥ **ਸਹਜੁ**=ਗਿਆਨ॥ **ਸਾਲਾਹ**=ਭਗਤੀ॥ **ਬਿਖੁ ਉਠਿ ਜਾਇ**=ਜ਼ਹਿਰ ਦੂਰ ਹੋ ਜਾਂਦੀ ਹੈ॥ **ਨਾਰੀ**=ਇਸਤਰੀ॥ **ਬੇਰੀ**=ਬੇੜੀ (ਫਾਹੀ) ਹੈ॥ **ਘਰ ਦਰ ਦੇਸ**=ਘਰ, ਦਰਬਾਰ ਅਤੇ ਦੇਸ (ਸਭ ਹੀ ਬੇੜੀਆਂ ਹਨ)॥ **ਕੂੜੁ ਕੂੜੋ**=ਝੂਠ ਝੂਠ ਹੀ॥ ਤੇਰਾ ਨਾਮੁ:- **ਸੁਰਤਿ**=ਜਿਥੇ ਤੇਰੀ ਸੁਰਤੀ ਹੈ॥ **ਲੋਇ**=ਓਥੇ ਚਾਨਣਾ ਹੈ ਤੇਰੇ ਨਾਮ ਰਤਨ ਦਾ॥ **ਅੰਧੇਰੁ ਅੰਧੀ**=ਅਗਿਆਨ ਰੂਪੀ ਅੰਨ੍ਹੇਰੇ ਵਿਚ ਬੁੱਧੀ ਅੰਨ੍ਹੀ ਹੋ ਕੇ॥ **ਵਾਪਰੈ**=ਬਤੀਤ ਹੋ ਰਹੀ ਹੈ॥ **ਸਗਲ ਲੀਜੈ ਖੋਇ**=ਜਿਸ ਕਰਕੇ ਸਾਰੀ ਉਮਰ ਹੀ ਗਵਾ ਬੈਠਦੇ ਹਨ॥ **ਨਾਸਤਿ**=ਝੂਠ ਹੈ॥

## ੧੩੨੮

**ਏਕਭਾਰ**=ਇਕ ਪਾਸੇ॥ **ਸਿਰੈ ਹੋਵਹਿ ਹੋਰਿ**=ਜੇ ਦੂਜੇ ਪਾਸੇ ਕੋਈ ਹੋਰ ਤੇਰੇ ਤੁੱਲ ਹੋਵੇ॥ **ਸੈਸਾਰੁ**=ਸੰਸਾਰ॥ ਜੈ ਕਾਰਣਿ ਬੇਦ:- **ਸੰਕਰਿ**=ਸ਼ਿਵ ਜੀ ਨੇ॥ **ਛੋਡੀ ਮਾਇਆ**=ਦੁਨੀਆਂ ਤਿਆਗ ਦਿੱਤੀ॥ **ਦੇਵੀ**=ਦੇਵਤਿਆਂ ਨੇ॥ **ਮਰਮੁ**=ਭੇਦ॥ **ਅਗਨਿ**=ਤਮੋ ਗੁਣ॥ **ਬਿੰਬੁ**=ਪਾਣੀ, ਸਤੋ ਗੁਣ॥ **ਪਵਣੈ**=ਹਵਾ, ਰਜੋ ਗੁਣ॥ **ਬਾਣੀ**=ਬਨਾਵਟ ਹੈ (ਇਹ ਸਰੀਰ)॥ **ਤੀਨਿ**=ਇਹ ਤਿੰਨ ਗੁਣ॥ **ਤਸਕਰ**=ਚੋਰ ਹਨ (ਵਾਹਿਗੁਰੂ ਦੇ)॥ **ਕੋਟ ਪੰਚਾਸਾ**=ਪੰਜਾਹਵੇਂ ਕੋਟ ਵਿਚ (ਜਿਥੇ ਤਾਂਬੇ ਦੀ ਧਰਤੀ

ਹੈ, ਖਾਣ ਪੀਣ ਨੂੰ ਕੁਝ ਨਹੀਂ ਮਿਲਦਾ ਅਤੇ ਵੱਡੇ ੨ ਸੱਪ ਰਹਿੰਦੇ ਹਨ ॥ **ਝਫਾਵੈ**= ਫੁਲਦਾ (ਹੰਕਾਰ ਕਰਦਾ) ਹੈ ॥ **ਜੀਉ**= ਜੀ ਆਖਕੇ ਬੁਲਾਵੇ ਇਜ਼ਤ ਕਰੇ ॥ **ਤਲਬ**= ਬੁਲਾਵਾ, ਪੁੱਛ ॥ ਜਾਕੈ ਰੂਪੁ ਨਾਹੀ:- **ਮੁਖੁ ਮਾਸਾ**= ਮੂੰਹ ਅਤੇ ਮਾਸ ਉਪਲੱਖਤ ਸਰੀਰ ॥ **ਅਉਧੂ**= ਹੇ ਅਵਧੂਤ (ਤਿਆਗੀ) ਜੋਗੀ ॥ **ਤਤੁ**= ਅਸਲ ਨੂੰ ॥ **ਸਿਵ ਜੋਤਿ**= ਵਾਹਿਗੁਰੂ ਦੀ ਜੋਤ ॥ **ਕੰਨਹੁ**= ਪਾਸੋਂ ॥ **ਬਕਬਾਈ**= ਬੇਅਰਥ ਬੋਲਣਾ ॥ **ਗਤਿ**= ਮੁਕਤੀ ॥ **ਅਵਗਤਿ**= ਅ-ਮੋਖ, ਨਰਕ ॥ **ਫੁਰਮਾਈ**= ਦੱਸੀ ਹੈ ਇਹ ਗਲ ॥ **ਤੰਤੁ**= ਜੀਵ ਨੂੰ ॥ **ਪਰਮ ਤੰਤੁ**= ਅਕਾਲ ਪੁਰਖ ॥ ਤਾਕਾ ਕਹਿਆ:- **ਦਰਿ**= ਦਰਗਾਹ ਵਿਚ ॥ **ਸਮਕਰਿ**= ਇਕੋ ਜਿਹਾ ॥ **ਚੂਕਾ** = ਮਿਟ ਗਿਆ ॥ **ਕਲਿ**= ਕਲਜੁਗ ਵਿਚ ॥ **ਅਕਥ**= ਨ ਆਖੇ ਜਾਣ ਵਾਲੇ ਸਰੂਪ ਵਿਚ ॥ **ਕਥਨੀ**= ਕਥਾ ਆਦਿਕ ॥ **ਬਦਨੀ**= ਕਵੀਸ਼ਰੀਆਂ ॥ **ਜਲਿ**= ਸੜ ਜਾਂਦੀਆਂ ਹਨ ॥ ਅੰਮ੍ਰਿਤੁ ਨੀਰੁ:- **ਨੀਰੁ**= ਪਾਣੀ ਹੈ ॥ **ਮਜਨੁ**= ਇਸ਼ਨਾਨ ਅਰਥਾਤ ਗਿਆਨ ਰੂਪੀ ਅੰਮ੍ਰਿਤ ਜਲ ਵਿਚ ॥ **ਗਹੇ**= ਰੱਖੇ ਹਨ ॥

## ੧੩੨੯

**ਸਰੁ ਸੰਤੋਖੁ**= ਸੰਤੋਖ ਦਾ ਸਰੋਵਰ ॥ **ਤਾਸੁ**= ਤਿਸਦਾ ॥ **ਦੁਰਮਤਿ** = ਖੋਟੀ ਬੁੱਧੀ ਦੀ ॥ **ਹਰੈ**= ਦੂਰ ਕਰਦਾ ॥ **ਤਲ ਹੀਅਲੁ**= ਹਿਰਦੇ ਅਸਥਾਨ ਤੋਂ ਭਾਵ ਪੂਰੇ ੨ ਹਿਰਦੇ ਕਰਕੇ ॥ **ਪਰਮਲੁ**= ਬਾਵਨ ਚੰਦਨ ॥ **ਵਾਸੁ**= ਸੁਗੰਧੀ ਨਾਲ ॥ **ਬਨਾਸਪਤਿ**= ਕੁਲ ਬ੍ਰਿਛ ਬੂਟੇ ॥ **ਸਉਰੈ**= ਸੁਗੰਧੀ ਵਾਲੇ ਹੋ ਜਾਦੇ ਹਨ ॥ **ਲਿਵ** = ਬਿਰਤੀ ਲਾ ਕੇ ॥ **ਸਿਵ ਘਰਿ**= ਸਚ ਸਰੂਪ ਪ੍ਰਮਾਤਮਾਂ ਵਿਚ ॥ **ਨਿਜ ਪਦੁ**= ਆਤਮ ਪਦੁ ॥ ਗੁਰਪਰਸਾਦੀ ਵਿਦਿਆ: **ਆਪਾ ਮਧੇ**= ਅਪਣੇ ਹਿਰਦੇ ਵਿਚ ਹੀ ॥ **ਜਜਮਾਨੁ**= ਜੱਦੀ ਦਾਨ ਦਣ ਵਾਲਾ ਦਾਤਾ ਹੈ ॥ **ਦਖਿਣਾ**= ਦਾਨ ॥ **ਤਸਕਰ**= ਚੋਰ, ਕਾਮ ਆਦਿਕ ਤਥਾ ਗਿਆਨ ਇੰਦ੍ਰੇ ॥ **ਧਾਵਤ**= ਭੱਜੇ ਫਿਰਦੇ ॥ **ਦਿਸਟਿ ਬਿਕਾਰੀ**= ਵਿਕਾਰਾਂ ਵਾਲੀ ਨਜ਼ਰ ॥ **ਭਾਗੀ**= ਦੌੜ ਗਈਆਂ ॥ **ਪ੍ਰਾਪਤਿ**= ਈਸ਼ਵਰ ਪਰਾਪਤੀ ॥ **ਪਾਤੀ ਧਾਨੁ**= ਮਣਸੇ ਹੋਏ ਅੰਨ ਦੀ ਪੱਤਲ ॥ **ਸਹਜੇ**= ਸ਼ਾਂਤੀ ਦਾ ॥ **ਖੀਰੁ**= ਦੁੱਧ ॥ **ਸਰਮ**= ਲੱਜਿਆ, ਵੈਰਾਗ ॥ **ਰਵਤੁ** = ਜਪਦਾ ॥

ਆਵਤ ਕਿਨੈ ਨ:—**ਆਵਤੁ**=ਜੀਵ ਆਉਂਦੇ ਨੂੰ ॥ **ਪਰੁ**=ਨਿਸਚੇ ਕਰਕੇ ॥ **ਹੋਇਬਾ**= ਹੋਇਆ ਹੈ ॥ **ਹਰਹਟ**=ਖੂਹ ਦੀ ॥ **ਮਾਲਾ**=ਮਾਹਲ ਨੂੰ ॥ **ਸੁਰਤੀ**=ਗਿਆਨ ਦੇ ॥ **ਮਾਰਗਿ**=ਰਸਤੇ ਉਤੇ ॥ **ਉਲਟੀ**=ਬ੍ਰਿਤੀ ਸੰਸਾਰ ਵਲੋਂ ਉਲਟ ਗਈ ॥ **ਨਦਰਿ ਪ੍ਰਗਾਸੀ**=ਬ੍ਰਹਮ ਦ੍ਰਿਸਟੀ ਪਰਗਾਸ ਹੋਈ ॥ **ਗਿਰਹੀ**=ਗ੍ਰਿਹਸਤੀ ਹੈ ॥ **ਨਿਰਬਾਨੁ**=ਬੰਧਨ ਰਹਿਤ ॥ ਦਿਸਟ ਬਿਕਾਰੀ ਬੰਧਨਿ:— **ਦਿਸਟਿ ਬਿਕਾਰੀ**= ਵਿਕਾਰ ਵਾਲੀ ਦ੍ਰਿਸ਼ਟੀ ਨੂੰ ॥ **ਬੰਧਨਿ**=ਵੀਚਾਰ ਰੂਪੀ ਬੰਧਨ ਵਿਚ ॥ **ਅਜਾਈ**=ਬੇਅਰਥ ॥

## ੧੩੩੦

**ਨਾਉ**=ਨਾਮ ਦਾ ॥ **ਪ੍ਰਭਾਤੇ**=ਸਵੇਰੇ (ਤੜਕੇ) ਹੀ ॥ **ਪ੍ਰਣਵਤਿ**= ਬੇਨਤੀ ਕਰਦੇ ਹਨ ॥ ਮਨ ਮਾਇਆ ਮਨ:— ਇਹ ਮਨ ਸਰਬ ਰੂਪ ਹੈ ਜਿਸ ਵਸਤੂ ਨਾਲ ਮਿਲਦਾ ਹੈ ਓਹੀ ਰੂਪ ਹੋ ਜਾਂਦਾ ਹੈ ॥ **ਤਸਕਰ**=ਚੋਰਾਂ (ਕਾਮਾਦਿਕਾਂ) ਨੂੰ ॥ **ਨਿਵਾਰਿਆ**=ਦੂਰ ਕੀਤਾ ॥ **ਵੁਠਾ**=ਵੱਸਿਆ ਹੈ ॥ **ਰਾਸਿ**=ਸਵਾਸਾਂ ਰੂਪੀ ਪੂੰਜੀ ॥ **ਨਿਧਿ**=ਖਜਾਨਾ ਰੂਪ ਹੈ ॥ **ਪਗਿ**=ਪੈਰੀਂ ॥ **ਮਨ ਸਿਰਿ**=ਮਨ ਦੇ ਸਿਰ ਉਪਰ ॥ **ਗੁਰੁ ਕਰਤਾਰੁ**=ਗੁਰੂ ਕਰਤਾਰ ਰੂਪ ਹੈ ॥ **ਪੰਚ**=ਪੰਜ ਕਾਮਾਦਿਕ ॥ **ਘਟਿ ਘਟਿ** =ਹਰੇਕ ਹਿਰਦੇ ਵਿਚ ॥ **ਖੋਟੇ ਪੂਠੇ ਰਾਲੀਐ**=ਖੋਟਿਆਂ ਜੀਵਾਂ ਨੂੰ ਪੁਠਿਆਂ ਕਰ ਕੇ ਨਰਕਾਂ ਵਿਚ ਰੋਲਿਆ ਜਾਂਦਾ ਹੈ, ਭਾਵ ਵਾਰੰਵਾਰ ਗਰਭ ਜੂਨੀ ਵਿਚ ਪਾਏ ਜਾਂਦੇ ਹਨ ॥ **ਬਤਾਇ**=ਪੁਛ ਲਵੋ ਗੁਰੂ ਪਾਸੋਂ ॥ ਜਾਗਤੁ ਬਿਗਸੈ:— **ਬਿਗਸੈ**=ਪ੍ਰਸੰਨ ਹੁੰਦਾ ਹੈ (ਪਰ) ॥ **ਮੂਠੇ**=ਠੱਗੀਦਾ ਜਾ ਰਿਹਾ ਹੈ ॥ **ਧੰਧਾ**=ਧੰਧਿਆਂ ਵਿਚ ॥ **ਮਨਸਾ**= ਵਾਸ਼ਨਾ ਕਰ ਕੇ ॥ **ਬਸਾਇ**=ਵੱਸ ਚਲਦਾ ॥ **ਜਾਗਸਿ**=ਜਾਗਦਾ ਹੈ ਜੀਵ ॥ **ਜੀਵਨ**=ਪ੍ਰਮਾਤਮਾਂ ॥ **ਸੁਖ ਸਾਗਰ**=ਸੁਖਾਂ ਦਾ ਸਮੁੰਦਰ ਹੈ ॥ **ਭੌਡੀ**=ਭੈੜੀ ਵਿਸੇ ਵਿਕਾਰਾਂ ਦੀ ॥ **ਘਟਾਈ**=ਹਿਰਦੇ ਵਿਚ ਔਂਦਾ ਹੈ ॥ **ਦੂਜੀ ਰਾਈ**=ਦ੍ਵੈਤ ਦੀ ਰਤੀ ਹੈ ॥ **ਅਹਿਨਿਸਿ**=ਦਿਨ ਰਾਤ ॥ **ਪੁਰਬਿ**=ਪਿਛਲੇ ਕਰਮਾਂ ਅਨੁਸਾਰ ॥ ਮਸਟਿ ਕਰਉ ਮੂਰਖਿ:— **ਮਸਟਿ**=ਚੁਪ (ਕਰ ਰਹਾਂ ਤਾਂ) ॥ **ਅਧਿਕ**= ਬਹੁਤਾ ॥ **ਆਚਾਰ**=ਉੱਤਮ ਕਰਮ ॥ **ਦਰਿ ਨੀਸਾਣੈ**=ਦਰਗਾਹ ਵਿਚ ਪਰਗਟ

ਹੁੰਦਾ ਹੈ॥ **ਗਤਿ**=ਪ੍ਰਾਪਤੀ ॥ **ਬਿਧਿ**=ਰੀਤੀ ॥**ਖੂਲਿ੍**=ਖੁਲ੍ਹ (ਨਿਸੰਕ) ਹੋ ਕੇ॥

**੧੩੩੧**

**ਰਾਚੈ ਨਾਇ**=ਨਾਮ ਵਿਚ ਲਗਦਾ ਹੈ ॥ **ਬੁਰਿਆਰੁ**=ਬੁਰਿਆਈਆਂ ਕਰਨ ਵਾਲਾ ਹੈ ॥ **ਨੀਧਨ**=ਧਨ ਹੀਨ ਨੂੰ ॥ **ਸਾਰੁ**=ਸ੍ਰੇਸ਼ਟ ਹੈ ॥ **ਜੈਕਾਰੁ**= ਨਮਸਕਾਰ ਹੈ॥ ਖਾਇਆ ਮੈਲੁ ਵਧਾਇਆ:- **ਪੈਧੈ**=ਪਹਿਣਕੇ ॥ **ਹਾਨਿ**=ਨੁਕਸਾਨ ਕੀਤਾ ॥ **ਬਿਖਮ**=ਕਠਨ ॥ **ਜਾਲਿ**=ਫਾਹੀਆ ਵਿਚ ॥ **ਬਿਬਲੁ**= ਵਿਸ਼ੇਸ਼ ਬਲ ਨਾਲ ਕਾਮਾਦਿਕਾਂ ਨੂੰ ॥ **ਝਾਗਿ**=ਲੰਘ ਕੇ॥ **ਸਹਜਿ**=ਗਿਆਨ ॥ **ਬਿਖੁ**=ਜ਼ਹਿਰ ਰੂਪ ਵਿਸਿਆਂ ਦੀ ॥ **ਜਮ ਦਰਿ**=ਜਮਾਂ ਦੇ ਦੁਆਰ ਤੇ ॥ **ਅਜਰੁ ਜਰੈ**=ਕਾਮ, ਕ੍ਰੋਧ ਆਦਿਕ ਨਾ ਸਹਾਰੇ ਜਾਣ ਵਾਲਿਆ ਨੂੰ ਸਹਾਰੇ॥ **ਨੀਝਰੁ ਝਰੈ**=ਇਕ ਰਸ ਪੈਂਦਾ ਹੈ॥ **ਜਲ ਕੋ ਮੀਨੁ**=ਮੱਛੀ ਦੀ ਪਾਣੀ ਨਾਲ ॥ **ਸੈ**= ਹੈ ॥ **ਥੇ**=ਤੈਨੂੰ ॥ ਗੀਤ ਨਾਦ ਹਰਖ:- **ਗੀਤ ਨਾਦ**=ਗੌਣ ਵਜੌਂਣ ॥ **ਹਰਖ**=ਖੁਸੀ ॥ **ਰਹਸ**=ਪ੍ਰਸੰਨਤਾ ॥ **ਫੁਰਮਾਇਸਿ**=ਹੁਕਮ ॥ **ਕਾਈ**= ਮੈਲ ਰੂਪ ਹੈ॥ **ਬਿਨੋਦ**=ਅਨੰਦ ॥ **ਮਤਿ ਸਤ**=ਬੁਧ ਵਿਚ ਨਿਸਚੇ ਕੀਤੀ ਹੈ ॥ **ਭਾਇ ਭਗਤ**=ਪ੍ਰੇਮਾ ਭਗਤੀ ॥ **ਕਾਰ ਨਿਜ ਸੰਦਾ**=ਉਹ ਇਸ ਦੀ ਆਪਣੀ ਕਾਰ ਹੈ॥ **ਅੰਤਰਿ ਰਵਤੌ**=ਹਿਰਦੇ ਅੰਦਰ ਵਸ ਰਿਹਾ ਹੈ॥ **ਰਾਜ**=ਪਰਕਾਸ਼ ਕਰਨ ਵਾਲਾ ਪ੍ਰਮਾਤਮਾਂ॥ **ਰਵਿੰਦਾ**=ਰਵ+ਇੰਦਾ=ਸੂਰਜ ਅਤੇ ਚੰਦ ਨੂੰ॥ **ਉਰਧਾਰੀ** =ਰਿਦੇ ਵਿਚ ਧਾਰਨ ਕੀਤਾ ਹੈ॥ **ਪੀਉ**=ਪਿਆਰਾ ਹੈ॥ **ਬਨਵਾਰੀ**= ਵਾਹਿਗੂਰੂ ਹੈ॥ **ਅਨਦਿਨੁ**=ਰਾਤ ਦਿਨ॥ **ਬ੍ਰਤਕਾਰੀ**=ਵਰਤ ਰਖਣ ਵਾਲੇ ਹਨ॥ **ਤ੍ਰਿਪਤਿ**=ਰੱਜ ਕੇ ॥ **ਤਰੰਗ**=ਵਾਸਨਾ ਰੂਪੀ ਲਹਿਰਾਂ ਨਾਲ ॥ **ਅਕਥੋ**= ਨਾ ਕਥੇ ਜਾਣ ਵਾਲੇ ਵਾਹਿਗੁਰੂ ਨੂੰ॥ **ਕਥਉ**=ਕਥਨ ਕਰਾ ॥ **ਮੋਰ**=ਮੋਰੇ ਤੋਂ ॥ **ਚੂਕੈ**=ਮਿਟ ਜਾਵੇ॥ **ਮੈ ਮੋਰ**=ਮੇਰਾ ਤੇਰਾ ॥ **ਧ੍ਰਾਪਿਓ**=ਜੇਹੜਾ ਤ੍ਰਿਪਤ ਹੋਇਆ ਹੈ॥ ਅੰਤਰਿ ਦੇਖਿ ਸਬਦਿ.- **ਰੂੜੋ**=ਸੁੰਦਰ ਹੈ ॥ **ਅਤਿ**=ਬਹੁਤ ॥ **ਲਾਲ ਸਗੂੜੋ**= ਲਾਲ ਗੂਹੜਾ ਕਰਨ ਵਾਲਾ ਹੈ॥ **ਊਪਰਿ**=ਉਤੇ ਦਸਮ ਦੁਆਰ ਵਿਚ॥ **ਕੂਪੁ**=ਖੂਹ ਹੈ॥ **ਗਗਨ**=ਚਿੱਦ ਅਕਾਸ ਵਿਚ॥ **ਪਨਿਹਾਰੀ**=ਬੁਧੀ ਰੂਪ ਪਾਣੀ ਭਰਨ ਵਾਲੀ ਹੈ॥

**ਅੰਮ੍ਰਿਤੁ**=ਬ੍ਰਹਮਾ ਨੰਦ ਨੂੰ ਮਨ ਪੀਣ ਵਾਲਾ ਹੁੰਦਾ ਹੈ ॥

## ੧੩੩੨

**ਪਸਰੀ ਕਿਰਣਿ**=ਗੁਰੂ ਦੇ ਗਿਆਨ ਰੂਪੀ ਸੂਰਜ ਦੀਆਂ ਕਿਰਣਾਂ ਮੈਤਰੀ ਮੁਦਤਾਂ ਆਦਿਕ ਫੈਲੀਆਂ ਹਨ ॥ **ਰਸਿ**=ਪ੍ਰੇਮ ਪੂਰਵਕ ॥ **ਕਮਲ**=ਕਵਲ (ਹਿਰਦੇ ਵਿਚ) ॥ **ਬਿਗਾਸੇ**=ਖਿੜ ਗਏ ॥ **ਸਸਿ ਘਰਿ ਸੂਰੁ**=ਚੰਦਰਮਾਂ ਦੇ ਘਰ (ਰਾਤ) ਵਿਚ ਸੂਰਜ ਦਿਨ, ਭਾਵ ਅਵਿੱਦਿਆ ਰੂਪੀ ਰਾਤ ਵਿਚ ਗਿਆਨ ਰੂਪੀ ਸੂਰਜ ਸਮਾ ਗਿਆ ॥ **ਕਾਲੁ ਬਿਧੁੰਸਿ**=ਮੌਤ ਨੂੰ ਨਸਟ ਕਰ ਕੇ ॥ **ਪ੍ਰਸਾਦਿ**=ਕ੍ਰਿਪਾ ਤੇ ॥ **ਅਤਿ ਰਸਿ**=ਬਹੁਤ ਪ੍ਰੇਮ ਕਰ ਕੇ॥ **ਚਲੂਲੈ**=ਗੂਹੜੇ ਲਾਲ ਵਿਚ ॥ **ਰਸਨਿ ਰਸਾਏ**=ਜ਼ਬਾਨ ਨੂੰ ਤਤਪਰ ਕਰ ਕੇ ॥ **ਰਵਿ**=ਵਿਆਪ ॥ ਬਾਰਹ ਮਹਿ ਰਾਵਲਿ:- **ਬਾਰਹ**=੧੨ ਭੇਖਾਂ ਵਿਚ ॥ **ਰਾਵਲ**=ਜੋਗੀ ॥ **ਚਹੁ ਛਿਅ**=ਦਸਾਂ ਭੇਖਾਂ (ਫਿਰਕਿਆਂ) ਦੀ ਵੰਡ ਵਿਚ ॥ **ਕਾਪੜੀਆਂ**=ਜੋਗੀਆਂ ਦਾ ਇਕ ਫਿਰਕਾ ॥ **ਸਿਰ ਖੂਥੇ**=ਜੈਨੀ, ਸਰੇਵੜੇ ॥ **ਸਬਦੇ**=ਗੁਰ ਉਪਦੇਸ ॥ **ਅਉਹਠਿ ਹਸਤ**=ਹਿਰਦੇ ਰੂਪੀ(ਹਸਤ)ਹਥ ਵਿਚ॥ ਤਥਾ ਅਉਹਠਿ=ਹਿਰਦੇ ਵਿਚ। ਹਸਤ=ਹੈ॥ **ਜਾਚੀ**=ਮੰਗੀ ॥ **ਏਕ ਭਾਇ**=ਇਕ ਦੇ ਪ੍ਰੇਮ ਵਿਚ ਹੀ ॥ **ਵਾਦੁ ਪੜਹਿ**=ਝਗੜਿਆਂ ਵਿਚ ਪੈ ਜਾਂਦੇ ਹਨ ॥ **ਕਿਰਿਆ**=ਕਰਮ ਕਾਂਡ ॥ **ਸੂਚਾ ਚਾਰੀ**=ਨੇਕ ਕਰਮ ਕਰਨ ਵਾਲੇ ॥ **ਸੁਚਿ ਸੰਜਮ**=ਪਵਿੱਤਰਤਾ ਦੇ ਕਰਮ ॥ **ਸਬਦਿ ਵਸੇ**=ਗੁਰ ਉਪਦੇਸ਼ ਵਿਚ ਵੱਸਦੇ ਹਨ ॥ **ਪਰਾਛਤ**=ਪਾਪ ॥ ਸੰਤਾ ਕੀ ਰੇਣੁ:- **ਰੇਣੁ**=ਚਰਨ ਧੂੜ ॥ **ਤਾਰੀ**=(ਪਾਪਾਂ ਦੀ ਬੇਤਰਨੀ) ਨਦੀ ॥ **ਬਪੁਰਾ**=ਵਿਚਾਰਾ ॥ **ਡਰਪੈ**=ਡਰਦਾ ਹੈ ॥ **ਜਲਿ**=ਸੜ ॥ **ਜਪਮਾਲੀ**=ਮਾਲਾ ਦਾ ਜਾਪ ॥ **ਸਾਦੁ**=ਸਵਾਦ (ਮਨ ਨੂੰ) ॥ **ਚੀਨੈ**=ਜਾਣੇ ॥ **ਨਿਰਾਲੰਬੁ**=ਆਸਰੇ ਤੋਂ ਬਿਨਾ ॥ **ਨਿਹਕੇਵਲੁ**=ਸ਼ੁੱਧ ॥ **ਸਾਇਰ ਸਪਤ**=ਸਤ ਸਮੁੰਦਰ (ਵੇਖੋ ਅੰਤਕਾ) ॥ **ਉਲਟੀ**=ਸੰਸਾਰ ਵਲੋਂ ਦੂਜੇ ਪਾਸੇ ॥ **ਨਾਵ**=ਸੁਰਤੀ ਰੂਪੀ ਬੇੜੀ॥ **ਬਾਹਰਿ ਜਾਤੌ**=ਬਾਹਰ ਭੱਜੇ ਫਿਰਦੇ ਹਨ ॥ **ਠਾਕਿ ਰਹਾਵੈ**=ਅੰਦਰ ਰੋਕ ਰਖਦਾ ਹੈ । **ਗਿਰਹੀ**=ਗ੍ਰਿਹਸਤੀ ॥

## ੧੩੩੩

ਮ: ੩ ॥ ਗੁਰਮੁਖਿ ਵਿਰਲਾ:- **ਸਬਦੇ**=ਬ੍ਰਹਮ ਵਿਚ ॥ **ਅਘਾਈ**=ਰੱਜ ਰਿਹਾ ਹੈ ॥ **ਅਖੁਟ**=ਨ ਮੁਕਣ ਵਾਲੇ ॥ ੧ ॥ **ਵਿਟਹੁ**=ਉਪਰੋਂ ॥ **ਬਲਿ**=ਬਲਿਹਾਰ ॥ **ਅਰਪੀ**=ਭੇਟ ਕਰਾ ॥ ੨ ॥ **ਗਤਿ**=ਪ੍ਰਾਪਤੀ ॥ **ਸਾਰੁ**=ਸਰੇਸ਼ਟ ਹੈ ॥

## ੧੩੩੪

॥ ੪ ॥ **ਚੂਕਾ**=ਮਿਟ ਗਿਆ ॥ **ਨਿਜ ਘਰਿ**=ਆਪਣੇ ਸਰੂਪ ਵਿਚ ॥ **ਕਮਲੁ**=ਹਿਰਦਾ ॥ **ਦੁਰਮਤਿ**=ਖੋਟੀ ਬੁਧੀ ਹੰਗਤਾ ਮਮਤਾ ਵਾਲੀ ॥ ਆਪੇ ਭਾਤਿ ਬਣਾਏ:- **ਕਲੀ ਕਾਲ**=ਕਲ ਜੁਗ ਦੇ ਸਮੇਂ ਵਿਚ ॥ **ਰਵਿਆ**=ਜਪਿਆ ॥ **ਇੰਦ੍ਰੀ ਪੰਚ**=ਪੰਜ ਗਿਆਨ ਇੰਦਰੀਆਂ ॥ **ਪੰਚੇ**=ਪੰਜੇ ਹੀ ॥ **ਭੈ ਬੈਰਾਗੁ**=ਉਸਦੇ ਡਰ ਵਿਚ ਵੈਰਾਗੀ ਹੋ ਕੇ (ਡਰ ਸਹਿਤ ਹੋਕੇ ਵੈਰਾਗ ਧਾਰਨ ਕਰੇ) ॥ **ਆਚਾਰ**=ਉੱਤਮ ਕਰਮ ॥ **ਸੰਪਉ**=ਪਦਾਰਥਾਂ ਦੀ ਸਾਮੱਗਰੀ ॥ **ਸੰਚੈ**=ਇਕੱਠੀ ਕਰੇ ॥ **ਉਤਪਤਿ**=ਪੈਦਾਇਸ਼ ॥

## ੧੩੩੫

॥ ੬ ॥ **ਮਸਤਕਿ**=ਮਥੇ ਦਾ ॥ **ਕੋਟਿ ਮਧੇ**=ਕਰੋੜਾਂ ਵਿਚੋਂ ਕੋਈ ॥ ਮ: ੪ ॥ ਰਸਕਿ ਰਸਕਿ:- **ਰਸਕਿ**=ਪ੍ਰੇਮ ਸਹਿਤ ॥ **ਉਨਮਨਿ ਨਾਮਿ**=ਤੁਰੀਆ ਪਦ ਨਾਮੀ ਵਿਚ ॥ **ਪਰਸਿ**=ਛੁਹ ਕੇ, ਮਿਲਕੇ ॥ **ਅਗਮ ਠਾਕੁਰ**=ਪ੍ਰਮਾਤਮਾਂ ॥ **ਖਿਨ**=ਛਿਨ ਵਿਚ ॥ ਉਗਵੈ ਸੂਰੁ ਗੁਰਮੁਖਿ:- **ਉਗਵੈ**=ਚੜ੍ਹੇ ॥ **ਸੂਰ**=ਸੂਰਜ ॥ **ਰੈਨ**=ਰਾਤ ॥ **ਗਾਲ**=ਗੱਲਾਂ, ਕਥਾ ॥ **ਲੋਚ**=ਇੱਛਿਆ ॥ **ਭਾਲ**=ਵੇਖਣਾ ॥ **ਧੂਰਿ ਰਵਾਲ**=ਚਰਨ ਧੂੜੀ ਦੀ ਧੂੜੀ ਹੈ ॥ **ਪਗ**=ਪੈਰ ॥ **ਬਾਲ**=ਕੇਸਾਂ ਨਾਲ ॥ **ਰਿਨਿ**=ਕਰਜ਼ੇ ਵਿਚ ॥ **ਬਾਧੇ**=ਬੰਨੇ ਹੋਏ ਹਾ ॥ **ਬਾਲ**=ਬੱਚੇ (ਬੇ-ਸਮਝ) ਅਥਵਾ ਵਾਲ ਵਾਲ ਹੈ ॥ **ਬਾਰਿਕ**=ਬੱਚੇ ਹਾਂ ॥ **ਬਿਖੁ**=ਵਿਸ਼ਿਆਂ ਦੇ ॥ **ਭਵਜਲੁ**=ਸੰਸਾਰ ਸਮੁੰਦਰ ਵਿਚੋਂ ॥ **ਬਾਲ ਗੁਪਾਲ**=ਪ੍ਰਮਾਤਮਾ ਦੇ ਛੋਟੇ ਬਚੇ ਹਾਂ ॥

## ੧੩੩੬

ਇਕੁ ਖਿਨੁ ਹਰਿ:- **ਰਸਕ ਰਸੀਕ**=ਪ੍ਰੇਮ ਸਹਿਤ ਪ੍ਰੇਮੀ ਹੋਕੇ॥ **ਪੀਕ**=ਪੀਤਾ ਹੈ ॥ **ਟੀਕ**=ਟਿੱਕਾ, ਅਸਥਿਤ ਹੋ ॥ **ਝੀਕ**=ਇਕ ਸਾਹੇ ਡੀਕ ਲਾਕੇ ॥ **ਉਡਵਾ**=ਤਾਰਿਆਂ ਦੇ ॥ **ਸਸਿ**=ਚੰਦਰਮਾਂ ॥ **ਕੀਕ**=ਕੀਤਾ ਹੈ॥ **ਨਕਟੇ**=ਨਕ ਕਟੇ॥ **ਨਕ ਕੀਕ**=ਨਕ ਕੀਤਾ ਹੈ॥ **ਰਮਤ**=ਵਿਆਪਕ ਹੈ॥ **ਈਕ**=ਇਕੋ ਇਕ॥ **ਘਰੀ ਮੀਕ**=ਇਕ ੨ ਘੜੀ॥ ਅਗਮ ਦਇਆਲ:- **ਕਿਲ ਵ੍ਰਿਖ**=ਵੱਡੇ ਪਾਪ ॥ **ਰਵਿ**=ਵਿਆਪਕ ॥ **ਦੀਨ**=ਗਰੀਬਾਂ ਦਾ ॥ **ਭੰਜਨ**=ਨਾਸ ਕਰਨ ਵਾਲਾ ॥ **ਸਹੇ**=ਨਿਸਚੇ ਕਰਦਾ ਹੈ ॥ **ਸਰੋਵਰਿ**=ਤਾਲ ਵਿਚ ॥ **ਉਦਿਆਨੇ**=ਉਜਾੜ ਵਿਚ ॥ **ਸਾਕਤ**=ਬੇ ਮੁਖ॥ **ਮੁਹੇ**=ਠੱਗੇ ਗਏ ਹਨ॥ **ਮ੍ਰਿਗ ਨਾਭਿ**=ਹਰਨ ਦੀ ਧੁਨੀ ਵਿਚ॥ **ਬਸੈ ਬਾਸੁ ਬਸਨਾ**=ਵੱਸਦਾ (ਹੁੰਦਾ) ਹੈ ਸੁਗੰਧੀ ਦਾ ਨਾਪਾ॥ **ਝਾਰ ਗਹੇ**=ਝਾੜੀਆਂ ਵਿਚ ਭੌਂਜਾ ਫਿਰਦਾ ਹੈ॥ **ਅਗਾਧ**=ਅਥਾਹ ਹੋ॥ **ਬੋਧਿ**=ਗਿਆਨ ਕਰਕੇ॥ ਮਨਿ ਲਾਗੀ ਪ੍ਰੀਤਿ:- **ਫਾ**=ਏਥੇ ਪਦ ਜੋੜਕ ਹੈ ਜਿਸ ਤਰ੍ਹਾਂ॥ **ਵਡਫਾ** ਦਾ ਅਰਥ ਵੱਡਾ ਹੈ॥ **ਹੀਅਰੈ**=ਹਿਰਦੇ ਵਿਚ॥ **ਕ੍ਰਿਪਫਾ**=ਕਿਰਪਾ ਕੀਤੀ॥ **ਬਸਫਾ**=ਵੱਸਦਾ ਹੈ॥ **ਮੰਦਰਿ**=ਅੰਦਰ॥ **ਕਰਪਫਾ**=ਕਰਦੇ ਹਨ ॥ **ਹਲਤਿ ਪਲਤਿ**=ਲੋਕ ਪਰਲੋਕ ਵਿਚ ॥ **ਸੁਹੇਲੇ**=ਸੁਖੀ ॥ **ਤਰਫਾ**=ਤਰੇ ਹਨ॥ **ਅਨਭਉ**=ਨਿਰਭੈ ਸਰੂਪ ਅਕਾਲ ਪੁਰਖ ਨਾਲ॥ **ਉਰਧਾਰਿਉ**=ਹਿਰਦੇ ਵਿਚ ਧਾਰਨ ਕੀਤਾ ਹੈ॥ **ਜਨ ਤੇ**=ਦਾਸਾਂ ਤੋਂ ॥ **ਪਲਫਾ**=ਪਲ ਵਿਚ॥ **ਮੁਖਫਾ**=ਮੁੱਖੀ, ਵੱਡਾ॥

## ੧੩੩੭

**ਇਕਫਾ**=ਇਕ ਰੂਪ ਹਨ॥ **ਜਪਿਭਾ**=ਜਪ ਕਰਕੇ॥ **ਕਢਿਭਾ**=ਕੱਢ ਲਿਆ ਹੈ॥ **ਅਰਧਾਂਭਾ**=ਅਰਾਧਨ ਜੋਗ॥ **ਉਪਜੰਪਿ**=ਸਮੀਪ (ਨੇੜੇ) ਜਾਣਾ (ਪ੍ਰਮਾਤਮਾਂ ਦੇ)॥ **ਉਪਾਇ**=ਹੋਰ ਜਤਨ ਕਰਕੇ॥ **ਲਾਭਾ**=ਲੱਭਦਾ ਹੈ॥ **ਰਸਾਇਣੁ**=ਰਸਾਂ ਦਾ ਘਰ ਹੈ॥ **ਰਸਭਾ**=ਪ੍ਰੇਮ ਸਹਿਤ ॥ **ਮਨੂਰ**=ਮੈਲ ਦਾ ਖਾਧਾ ਹੋਇਆ ਲੋਹਾ ॥ **ਕੰਚਨ**=ਸੋਨਾ ॥ **ਹਰਿਭਾ**=ਹਰੀ ਰੂਪ ਹੋ ਗਿਆ ॥

**ਕਲਤ**=ਇਸਤਰੀ ॥ **ਲੁਭਿਭਾ**=ਲੁਭਾਇਮਾਨ ਹੋਇਆ ॥ **ਪਗ**=ਪੈਰ, ਚਰਨ ॥ **ਭੁੰਭਰ**=ਭੁੱਭਲ ਰੂਪ ਲਾਨ੍ਤਾਂ (ਤੱਤੀ ਸੁਆਹ) ਨਾਲ ॥ **ਭਰਭਾ**=ਭਰੇ ਹੋਏ ਹਨ ॥ **ਸਰਨਭਾ**=ਸਰਨ ਵਿਚ ॥ **ਤੁਮਨਭਾ**=ਤੇਰੇ ਹਾਂ ॥ ਜਪਿ ਮਨ ਹਰਿ:– **ਨਿਧਾਨ**= ਸੁਖਾਂ ਦਾ ਘਰ ॥ **ਪਰਾਨ**=ਪਏ ਹਨ ॥ **ਅਠ ਸਠਿ**=ਅਠਾਹਠ (ਤੀਰਥਾਂ ਦੇ) ॥ **ਮਜਾਨੁ**=ਇਸਨਾਨ ॥ **ਕੋਟਾਨ**=ਕਰੋੜਾਂ ॥ ਮ: ੫ ॥ ਮਨੁ ਹਰਿ ਹੀਆ:– **ਨਿਵਾਜਿਆ**=ਵਡਿਆਇਆ ਹੈ ॥ **ਸਿਹਜਾ ਧਰਤਿ**=ਧਰਤੀ ਵਛੌਣੇ ਦੀ ਥਾਂ ਦਿਤੀ ॥ **ਹਰਖ**=ਖੁਸ਼ੀ ॥ **ਪ੍ਰਾਨਪਤੇ**=ਪ੍ਰਾਣਾਂ ਦੇ ਪਤੀ (ਅਕਾਲ ਪੁਰਖ) ਨੂੰ ॥ **ਭੁੰਚਾਏ**=ਭੋਗਾਏ, ਦਿੱਤੇ ॥ **ਸਮਾਹੇ**=ਪਹੁੰਚਾਉਂਦਾ ਹੈ ॥ **ਕਿਰਤ ਸੰਜੋਗੀ**= ਕਰਮਾਂ ਦੇ ਸਬੰਧ ਕਰ ਕੇ (ਜੀਵ ਨੂੰ ਮਨੁਖਾ ਦੇਹੀ ਵਿਚ) ॥

## ੧੩੩੮

॥ ੧ ॥ **ਜਨਾਈ**=ਦੱਸੀ ਹੈ ॥ **ਜੇਵਰੀ**=ਜਮਾਂ ਦੀ ਫਾਹੀ ॥ **ਪੇਖਿ**= ਵੇਖ ਕੇ ॥ ੨ ॥ **ਕਲਮਲ**=ਪਾਪ ॥ **ਨਿਸਤਾਰੇ**=ਪਾਰ ਉਤਾਰੇ ॥ **ਗੀਧਾ**= ਸਨਿੱਗਧ (ਭਿੱਜ ਗਿਆ) ਹੈ ॥ **ਬੂਡਤ**=ਡੁੱਬਦੇ ॥ **ਹਲਤੁ ਪਲਤੁ**=ਲੋਕ ਪਰਲੋਕ॥੩॥ **ਦੁਰਤੁ**=ਪਾਪ ॥ **ਬਾਰਿਕ**=ਬੱਚੇ॥ **ਅਗੋਚਰੁ**=ਜੋ ਮਨ ਇੰਦ੍ਰੀਆਂ ਦੀ ਪਹੁੰਚ ਤੋਂ ਪਰੇ ਹੈ ॥

## ੧੩੩੯

॥ ੪ ॥ **ਕਿਲ ਬਿਖ**=ਪਾਪ ॥ **ਭਲ ਹੋਸ**=ਚੰਗਾ ਹੁੰਦਾ ਹੈ ॥ **ਸਗਲ ਘਟਾ**=ਸਭ ਜੀਵਾ ਦੇ ॥ **ਪ੍ਰਸਾਦਿ**=ਕ੍ਰਿਪਾ ਤੇ ॥ ੫ ॥ **ਚਿੰਦ**= ਚਿੰਤਾ॥ **ਕਲਿ ਕਲੇਸ**=ਕਲਜੁਗ ਦੇ ਦੁਖ ॥ **ਮਾਰਗੁ**=ਰਸਤਾ ॥ **ਸੁਹੇਲੇ**= ਸੁਖੀ, ਸੋਭਨੀਕ ਹੈ ॥ **ਅਗਹ**=ਫੜੇ ਜਾਣ ਤੋਂ ਪਰੇ ॥ **ਅਤੋਲੇ**=ਤੋਲ (ਵਿਚਾਰ) ਤੋਂ ਪਰੇ ਹੈ ॥ **ਗੁਣ ਨਿਧਿ**=ਗੁਣਾਂ ਦਾ ਖ਼ਜ਼ਾਨਾ ॥ ੭ ॥ **ਕਲਾ**=ਸ਼ਕਤੀ ਹੈ ॥

## ੧੩੪੦

॥ ੮ ॥ **ਮੁਕਤੇ**=ਮੁਕਤ ਹੁੰਦਾ ਹੈ ॥ **ਵੂਠੇ**=ਵੱਸੇ ॥ **ਦੁਇ ਕਰ**= ਦੋਵੇਂ ਹਥ॥ **ਗੁਣ ਤਾਸੁ**=ਗੁਣਾਂ ਦੇ ਸਮੁੰਦਰ ਪ੍ਰਮਾਤਮਾਂ ਨੂੰ ॥ ੯ ॥ **ਨਿਵਾਜੇ**=

ਵਡਿਆਵੈ ॥ **ਆਚਾਰ**=ਸ਼ੁਭ ਕਰਮ ॥ **ਪੂਜਾਰੇ**=ਪੂਜਾਂਵਦਾ ਹੈ ॥ **ਕੋਟਿ ਮਧੇ**=ਕਰੋੜਾਂ ਵਿਚੋਂ ॥ **ਮਹੀਅਲਿ**=ਪ੍ਰਿਥਵੀ ਅਕਾਸ਼ ਵਿਚ ॥ **ਧੂਰਿ**=ਚਰਨ ਧੂੜੀ ਨਾਲ ॥ ੧੦ ॥ **ਨਿਹਾਲ**=ਦੁਖ ਰਹਿਤ, ਪ੍ਰਸੰਨ ॥

## ੧੩੪੭

॥ ੧੧ ॥ **ਦੀਨ**=ਗਰੀਬਾਂ ਦੇ ॥ **ਸਰਬ ਕਲਿਆਣ**=ਸਾਰੀਆਂ ਮੁਕਤੀਆਂ ਦਾ । **ਤੂਠੇ**=ਪਰਸੰਨ ਹੋਏ ॥ ੧੨ ॥ **ਭੇਟੈ**=ਮਿਲੇ ॥ **ਤੇਟੈ**=ਅੜਿਕੇ ਚੜ੍ਹਦਾ ॥ ੧੩ ॥ **ਬਿਖਾਦ**=ਝਗੜਾ ॥ ੧੪ ਤੋਂ ੧੫ ॥ **ਰਮ**=ਉਚਾਰਨ ਕਰੋ ॥ **ਅਹੰਤਾਪ**=ਹੰਕਾਰ ਦਾ ਰੋਗ ॥ **ਮੂਚ**=ਵੱਡਾ ਹੈ ॥ **ਬਿਦਾਰੁ**=ਦੂਰ ਕਰਨ ਵਾਲਾ ॥ **ਬਿਬੇਕ**=ਵਿਚਾਰ ਵਾਲੀ ॥ **ਮੇਕ**=ਇਕ ਨੂੰ ॥ **ਰੇਨੁ**=ਚਰਨ ਧੂੜੀ ਵਿਚ ॥ **ਮਜਨੁ**=ਇਸ਼ਨਾਨ ॥

## ੧੩੪੨

ਮ: ੧ ॥ ਦੁਬਿਧਾ ਬਉਰੀ:- **ਦੁਬਿਧਾ**=ਦ੍ਵੈਤ ॥ **ਬਉਰੀ**=ਕਮਲੀ ਨੇ ॥ **ਬਉਰਾਇਆ**=ਕਮਲਾ ਕੀਤਾ ਹੋਇਆ ਹੈ ॥ **ਲਪਟਿ**=ਚੰਬੜ ॥ **ਬੰਧੁ**=ਰੋਕਣਾ, ਸੰਤੋਖ ॥ **ਭਉ ਸਾਗਰੁ**=ਸੰਸਾਰ ਸਮੁੰਦਰ ਤੋਂ ॥ **ਸੰਚਿ**=ਇਕਠੀ ਕਰ ਕੇ ॥ **ਮਨੁ**=ਆਪਣਾ ਮਨ ॥ **ਪਰ ਮੰਨੁ**=ਪਰਾਇਆ ਮਨ ॥ **ਮਨਸਾ**=ਵਾਸ਼ਨਾਂ ॥ **ਸਹਜ ਘਰ**=ਅਡੋਲ ਘਰ ਵਾਲਾ ਪ੍ਰਮਾਤਮਾਂ ॥ **ਅਮਰ ਪਦੁ**=ਮੁਕਤੀ ॥ **ਮੋਹੁ ਗੁਬਾਰੁ**=ਮੋਹ ਕਰ ਕੇ ਅਗਿਆਨ ਦਾ ਅੰਧੇਰਾ ਹੋ ਰਿਹਾ ਹੈ ॥ **ਉਰਿਧਾਰਿ**=ਹਿਰਦੇ ਵਿਚ ਧਾਰ ਕੇ ॥ **ਗਤਿ**=ਪ੍ਰਾਪਤੀ ॥ ਮਾਇਆ ਮੋਹਿ ਸਗਲ:- **ਛਾਇਆ**=ਪਸਰਿਆ ਹੈ ॥ **ਕਾਮਣਿ**=ਇਸਤਰੀ ਨੂੰ ॥ **ਕਾਮਿ**=ਕਾਮੀ ਪੁਰਖ ॥ **ਸੁਤ**=ਪੁਤਰ ਅਤੇ ॥ **ਕੰਚਨ**=ਸੋਨੇ ॥ **ਹੇਤੁ**=ਮੋਹ, ਪ੍ਰੇਮ ॥ **ਜਪ ਮਾਲੀ**=ਜਪਣ ਵਾਲੀ ਮਾਲਾ ਨਾਲ ॥ **ਪਰਹਰਿ**=ਤਿਆਗ ਕੇ ॥ **ਨਿਧਾਨ**=ਖਜ਼ਾਨਾ ॥ **ਆਵਾਗਉਣੁ**=ਔਣਾ ਜਾਣਾ, ਪ੍ਰਪੰਚ ॥ **ਨਿਰਬਾਣੀ**=ਨਿਰਲੇਪ ॥ **ਸਗਲ ਸਰੋਵਰ**=ਸਾਰੇ ਹਿਰਦੇ ਰੂਪੀ ਸਰੋਵਰਾਂ ਵਿਚ ॥ **ਆਨਦ ਰੂਪ**=ਸਦਾ ਪਰਸੰਨ ਚਿਤ ਪ੍ਰਮਾਤਮਾਂ ॥ **ਵਿਟਹੁ**=ਉਤੋਂ ॥ **ਭਾਉ**=ਪਰੇਮ ॥

**ਜਲਾਏ**=ਸਾੜ ਦੇਂਦਾ ਹੈ॥ **ਧਾਵਤੁ ਰਾਖੈ ਠਾਕਿ ਰਹਾਏ**=ਵਾਸ਼ਨਾਂ ਕਰਕੇ ਭੱਜੇ ਫਿਰਦੇ ਮਨ ਨੂੰ ਕਾਬੂ ਰੱਖੇ॥ **ਬਿਸਮ**=ਅਸਚਰਜ ਅਤੇ॥ **ਬਿਨੋਦ**=ਕੌਤਕੀ ਹੈ (ਅਕਾਲ ਪੁਰਖ)॥ **ਪਰਮਾਦੀ**=ਸਭ ਦਾ ਮੁੱਢ, (ਆਦਿ) ਹੈ ਅਕਾਲ ਪੁਰਖ॥ **ਰਹੇ**= ਉਸ ਵਿਚ ਲਿਵ ਲਗੀ ਰਹੇ॥

## ੧੩੪੩

**ਨਿਵਾਰਿਆ**=ਦੂਰ ਕੀਤਾ॥ **ਜਲ ਮਹਿ ਆਗੀ**=ਜਿਸ ਤਰ੍ਹਾਂ ਪਾਣੀ ਵਿਚ ਅੱਗ ਸ਼ਾਤ ਹੋ ਜਾਂਦੀ ਹੈ ਅਥਵਾ ਸ਼ਾਤੀ ਰੂਪ ਪਾਣੀ ਨਾਲ ਤ੍ਰਿਸ਼ਨਾ ਰੂਪੀ ਅਗਨੀ॥ **ਅਨਦਿਨੁ**=ਰਾਤ ਦਿਨ॥ **ਬੀਜੀ**=ਦੂਜੀ॥ ਨਿਵਲੀ ਕਰਮ ਭੁਅੰਗਮ:- **ਨਿਵਲੀ** =ਨੇਤੀ ਧੋਤੀ ਆਦਿਕ ਪ੍ਰਾਣਾਯਾਮ ਦੇ॥ **ਭੁਅੰਗਮ**=ਸੱਪ ਦੀ ਸ਼ਕਲ ਦੀ ਪਿੱਠ ਪਿਛਲੀ ਨਾੜੀ ਜੋ ਗੁਦਾ ਤੋਂ ਦਸਮ ਦੁਆਰ ਤਕ ਜਾਂਦੀ ਹੈ॥ **ਭਾਠੀ**=ਦਸਮ ਦੁਆਰ ਰੂਪੀ ਭੱਠੀ ਹੈ॥ **ਰੇਚਕ**=ਦਸਮ ਦੁਆਰ ਵਿਚੋਂ ਸੁਆਸਾਂ ਦਾ ਉਤਾਰਨਾ॥ **ਪੂਰਕ**=ਦਸਮ ਦੁਆਰ ਵਿਚ ਸੁਆਸਾਂ ਦਾ ਚਾੜ੍ਹਨਾ॥ **ਕੁੰਭ**=ਦਸਮ ਦੁਆਰ ਵਿਚ ਸੁਆਸਾਂ ਦਾ ਠਹਿਰੌਣਾ॥ **ਅੰਧਾ ਭਰਿਆ**=ਅੰਤਹ ਕਰਨ ਪਾਪਾ ਕਰਕੇ ਭਰਿਆ ਹੋਇਆ॥ **ਭਰਿ**=ਸਕਾਮ ਕਰਮ ਕਰਕੇ॥ **ਫੋਕਟ**=ਬੇਅਰਥ ਹਨ॥ **ਖਟੁ**=ਛੇ॥ **ਮੋਹੀ**=ਮੇਰੇ ਵਿਚ ਹਨ॥ **ਧਾਵਣੀ**=

## ੧੩੪੪

ਚਿਹਨ ਭਗ=ਇਸਤਰੀ ਦੇ ਗੁਪਤ ਅੰਗ ਦੇ ਨਿਸ਼ਾਨ ॥ ਜਾਨਿ=ਜਾਣ ਕੇ ॥ ਤਿਨਿ=ਉਸ ॥ ਕਾਗਦਿ ਕੀਮ ਨ ਪਾਈ=ਕਾਗਜ਼ ਉਤੇ ਵੀ ਉਸਦੇ ਪੁੰਨਾਂ ਦੀ ਕੀਮਤ ਨਹੀਂ ਕੋਈ ਪਾ ਸਕਿਆ ॥ ਨੇਖਾਸਿ=ਮੰਡੀ ਵਿਚ ॥ ਕਰਉ ਅਢਾਈ=ਢਾਈ ਕਰਮਾਂ ॥ ਬਾਵਨ=ਵੌਂਣੇ ਰੂਪ ਦਾ ਭੇਸ ਕਰਕੇ ॥ ਪਇਆਲਿ=ਪਤਾਲ ਵਿਚ ॥ ਬਲਿ=ਬਲ ਰਾਜਾ ॥ ਰੂਪ ਪਛਾਨੈ=ਬਾਵਨ ਰੂਪ ਅਕਾਲ ਪੁਰਖ ਨੂੰ ਪਛਾਣ ਲੈਂਦਾ ਤਾਂ ॥ ਦੇ ਮਤੀ=ਸਿਖਿਆ ਦੇ ਦੇ ਕੇ ॥ ਬਰਜਿ=ਮਨ੍ਹਾ ਕਰਕੇ (ਕਿ ਇਹ ਗੱਲਾਂ ਹੋਣਗੀਆਂ ਤੂੰ ਨ ਕਰੀਂ) ॥ ਜਗ ਅਠਾਰਹ ਘਾਏ=ਜੱਗ ਕਰਕੇ ੧੮ ਕੁਲਾਂ ਦੇ ਬ੍ਰਾਹਮਣਾਂ ਨੂੰ ਮਾਰ ਦਿਤਾ, (ਜਿਨ੍ਹਾਂ ਦੇ ਸਰਾਪ ਕਰਕੇ ਕੋਹੜਾ ਹੋ ਗਿਆ) ॥ ਕਿਰਤੁ=ਕੀਤੇ ਕਰਮਾਂ ਦਾ ਫਲ ॥ ਚਲਾਇਆ=ਹਟਾਇਆ ਹੋਇਆ ਹਟਦਾ ਨਹੀਂ ॥ ਭਾਇ ਸੁਭਾਈ=ਸਹਿਜ ਸੁਭਾ ॥ ਅਲਿਪਤੁ=ਨਿਰਲੇਪ ਹਨ ॥ ਲੇਪੁ=ਦਾਗ, ਦੋਸ਼ ॥ ਆਗੈ=ਪਹਿਲਾਂ ॥ ਪਚੀਐ=ਸੜੀਦਾ, ਖਰਾਬ ਹੋਈਦਾ ਹੈ ॥ ਨਿਸਤਾਰਾ=ਪਾਰ ਉਤਾਰਾ ਹੁੰਦਾ ਹੈ ॥ ਅਘੁਲੈ=ਛੁੱਟਦਾ ॥ ਆਖਣਾ ਸੁਨਣਾ ਨਾਮੁ:- ਵੇਕਾਰੁ=ਬੇਅਰਥ ॥ ਦੂਜੈ=ਦ੍ਵੈਤ ਕਰਕੇ ॥ ਬਾਰੋਬਾਰ=ਮੁੜ ੨ ਕੇ ॥ ਬਿਨਾਸੁ=ਨਾਸ ਕੀਤਾ ਹੈ ॥ ਕਾਸੁ=ਕਿਸ ਨੂੰ ॥ ਚੀਨੈ=ਪਛਾਣਦਾ ॥ ਊਭਿ=ਉਤੇ (ਅਕਾਸ਼ ਸੁਰਗ ਵਿਚ) ॥ ਪਇਆਲਿ=ਪਤਾਲ ਨਰਕ ਵਿਚ ॥ ਸਹਿਲਾ=ਸੌਖਾ ॥ ਸਾਰੁ=ਸ੍ਰੇਸ਼ਟ ਹੈ ॥ ਠਾਕਿ ਰਹਾਵੈ=ਰੋਕ ਰੱਖਦਾ ਹੈ ॥

## ੧੩੪੫

ਸਤ=ਸਫਲੀ ਹੈ ॥ ਅਗਨੀ=ਬ੍ਰਹਮ ਦ੍ਰਿਸ਼ਟੀ ਰੂਪੀ ਅਗਨੀ ਵਿਚ ॥ ਭੂੰਜਾ=ਭੁਜਿਆ; ਸੜਿਆ, ਹੈ ॥ ਪ੍ਰਣਵਤਿ=ਕਹਿੰਦੇ ਹਨ ॥ ਰਾਮ ਨਾਮੁ ਜਪਿ:- ਰਵਿ=ਵਿਆਪ ॥ ਤੀਨਿ ਸਮਾਏ=ਤਿੰਨੇ (੧. ਧਰਮ । ੨. ਅਰਥ । ੩. ਕਾਮ) ਮਿਟ ਗਏ ਹਨ ॥ ਏਕ ਕ੍ਰਿਤਾਰਥ=ਚੌਥਾ ਇਕ ਮੋਖਸ਼ ਨੂੰ ਪਾ ਕੇ ਸਫਲ ਹੋਇਆ ਹੈ ॥ ਹਰਿ ਪਦੁ=ਸਰੂਪ ਦੀ ਅਵਸਥਾ ਨੂੰ ॥ ਨਿਵਾਜੇ=ਵਡਿਆਏ ਹਨ ॥ ਇਕਿ ਧੁਰਿ ਬਖਸਿ:- ਇਕਿ=ਇਕਨਾਂ ਨੂੰ ॥ ਧੁਰਿ=ਮੁੱਢੋਂ ਹੀ ॥ ਦੁਰਮਤਿ=

**ਜਲਾਇ**=ਸਾੜ ਦੇਂਦਾ ਹੈ॥ **ਧਾਵਤੁ ਰਾਖੈ ਠਾਕਿ ਰਹਾਏ**=ਵਾਸ਼ਨਾਂ ਕਰਕੇ ਭੱਜੇ ਫਿਰਦੇ ਮਨ ਨੂੰ ਕਾਬੂ ਰੱਖੇ॥ **ਬਿਸਮ**=ਅਸਚਰਜ ਅਤੇ॥ **ਬਿਨੋਦ**=ਕੌਤਕੀ ਹੈ (ਅਕਾਲ ਪੁਰਖ)॥ **ਪਰਮਾਦੀ**=ਸਭ ਦਾ ਮੁੱਢ, (ਆਦਿ) ਹੈ ਅਕਾਲ ਪੁਰਖ॥ **ਰਹੇ**= ਉਸ ਵਿਚ ਲਿਵ ਲਗੀ ਰਹੇ॥

## ੧੩੪੩

**ਨਿਵਾਰਿਆ**=ਦੂਰ ਕੀਤਾ॥ **ਜਲ ਮਹਿ ਆਗੀ**=ਜਿਸ ਤਰ੍ਹਾਂ ਪਾਣੀ ਵਿਚ ਅੱਗ ਸ਼ਾਤ ਹੋ ਜਾਂਦੀ ਹੈ ਅਥਵਾ ਸ਼ਾਂਤੀ ਰੂਪ ਪਾਣੀ ਨਾਲ ਤ੍ਰਿਸਨਾ ਰੂਪੀ ਅਗਨੀ॥ **ਅਨਦਿਨੁ**=ਰਾਤ ਦਿਨ॥ **ਬੀਜੀ**=ਦੂਜੀ॥ ਨਿਵਲੀ ਕਰਮ ਭੁਅੰਗਮ:- **ਨਿਵਲੀ** =ਨੇਤੀ ਧੋਤੀ ਆਦਿਕ ਪ੍ਰਾਣਾਯਾਮ ਦੇ॥ **ਭੁਅੰਗਮ**=ਸੱਪ ਦੀ ਸ਼ਕਲ ਦੀ ਪਿੱਠ ਪਿਛਲੀ ਨਾੜੀ ਜੋ ਗੁਦਾ ਤੋਂ ਦਸਮ ਦੁਆਰ ਤਕ ਜਾਂਦੀ ਹੈ॥ **ਭਾਠੀ**=ਦਸਮ ਦੁਆਰ ਰੂਪੀ ਭੱਠੀ ਹੈ॥ **ਰੇਚਕ**=ਦਸਮ ਦੁਆਰ ਵਿਚੋਂ ਸੁਆਸਾਂ ਦਾ ਉਤਾਰਨਾ॥ **ਪੂਰਕ**=ਦਸਮ ਦੁਆਰ ਵਿਚ ਸੁਆਸਾ ਦਾ ਚਾੜ੍ਹਨਾ॥ **ਕੁੰਭ**=ਦਸਮ ਦੁਆਰ ਵਿਚ ਸੁਆਸਾਂ ਦਾ ਠਹਿਰੌਣਾ॥ **ਅੰਧਾ ਭਰਿਆ**=ਅੰਤਹ ਕਰਨ ਪਾਪਾਂ ਕਰਕੇ ਭਰਿਆ ਹੋਇਆ॥ **ਭਰਿ**=ਸਕਾਮ ਕਰਮ ਕਰਕੇ॥ **ਫੋਕਟ**=ਬੇਅਰਥ ਹਨ॥ **ਖਟੁ**=ਛੇ॥ **ਮੋਹੀ**=ਮੇਰੇ ਵਿਚ ਹਨ॥ **ਧਾਵਣੀ**= ਦੌੜਣਾ ਕਰ ਰਿਹਾ ਹੈ॥ **ਦੁਰਮਤਿ**=ਖੋਟੀ ਮਤ ਕਰਕੇ॥ **ਕਾਰ ਬਿਕਾਰ**= ਵਿਕਾਰੀ ਕੰਮਾਂ ਵਿਚ॥ **ਮਨਸਾ**=ਬੁੱਧੀ॥ **ਮਜਨੁ**=ਇਸ਼ਨਾਨ॥ **ਝੂਠਾ**= ਕਿਉਂਕਿ ਉਹ ਭਿੱਟੜ (ਨ ਛੂਹਣੇ ਜੋਗ) ਹੀ ਰਹਿੰਦਾ ਹੈ॥ **ਚਾਰ ਸੀਂਗਾਰ**=ਉਸ ਦੇ ਜਪ, ਤਪ, ਆਦਿਕ ਸ੍ਰੇਸ਼ਟ ਸਿੰਗਾਰ ਵੀ॥ **ਬਾਦਿ ਬਿਬਾਦੁ**=ਬੇ-ਅਰਥ ਝਗੜਿਆਂ ਵਾਲੇ॥ **ਅਹਿਕਰਣੁ**=ਹੰਕਾਰ॥ **ਸਾਦੁ**=ਅਨੰਦ ਨੂੰ॥ **ਵਿਗੁਚੀਐ**=ਖਰਾਬ ਹੋਈ ਦਾ ਹੈ॥ **ਬਿਖੁ ਵਾਤੀ**=ਉਨ੍ਹਾਂ ਦੇ ਬਚਨ ਜ਼ਹਿਰ ਵਤ ਹਨ॥ **ਤ੍ਰੈਗੁਣ ਧਾਤੁ** =ਤਿੰਨਾਂ ਗੁਣਾਂ ਵਿਚ ਧਾਉਣ (ਕਰਮ ਕਮਾਉਣ) ਵਾਲਾ॥ **ਆਪੁ**=ਹੰਕਾਰ॥ **ਛਾਰੁ**= ਸਵਾਹ ਲਾਹਨਤਾ ਰੂਪੀ॥ **ਸਾਰੁ**=ਸ੍ਰੇਸ਼ਟ ਹੈ॥ ਗੋਤਮ ਤਪਾ ਅਹਲਿਆ:- **ਗੋਤਮ ਤਪਾ**=ਗੋਤਮ ਰਿਖੀ ਤਪ ਕਰਨ ਵਾਲੇ ਦੀ॥ **ਅਹਲਿਆ**=ਅਹੱਲਿਆ ਨਾਮ ਦੀ ਇਸਤ੍ਰੀ ਦਾ॥ **ਲੁਭਾਇਆ**=ਮੋਹਤ ਹੋ ਗਿਆ॥ **ਸਹਸ**=ਹਜ਼ਾਰਾਂ ਹੀ॥

## ੧੩੪੪

**ਚਿਹਨ ਭਗ**=ਇਸਤਰੀ ਦੇ ਗੁਪਤ ਅੰਗ ਦੇ ਨਿਸ਼ਾਨ ॥ **ਜਾਨਿ**=ਜਾਣ ਕੇ ॥ **ਤਿਨਿ**=ਉਸ ॥ **ਕਾਗਦਿ ਕੀਮ ਨ ਪਾਈ**=ਕਾਗਜ਼ ਉਤੇ ਵੀ ਉਸਦੇ ਪੁੰਨਾਂ ਦੀ ਕੀਮਤ ਨਹੀਂ ਕੋਈ ਪਾ ਸਕਿਆ ॥ **ਨੇਖਾਸਿ**=ਮੰਡੀ ਵਿਚ ॥ **ਕਰਉ ਅਢਾਈ**=ਢਾਈ ਕਰਮਾਂ ॥ **ਬਾਵਨ**=ਵੌਂਣੇ ਰੂਪ ਦਾ ਭੇਸ ਕਰਕੇ ॥ **ਪਇਆਲਿ**=ਪਤਾਲ ਵਿਚ ॥ **ਬਲਿ**=ਬਲ ਰਾਜਾ ॥ **ਰੂਪ ਪਛਾਨੈ**=ਬਾਵਨ ਰੂਪ ਅਕਾਲ ਪੁਰਖ ਨੂੰ ਪਛਾਣ ਲੈਂਦਾ ਤਾਂ ॥ **ਦੇ ਮਤੰੀ**=ਸਿਖਿਆ ਦੇ ਦੇ ਕੇ ॥ **ਬਰਜਿ**=ਮਨ੍ਹਾ ਕਰਕੇ (ਕਿ ਇਹ ਗੱਲਾਂ ਹੋਣਗੀਆਂ ਤੂੰ ਨ ਕਰੀਂ) ॥ **ਜਗ ਅਠਾਰਹ ਘਾਏ**=ਜੱਗ ਕਰਕੇ ੧੮ ਕੁਲਾਂ ਦੇ ਬ੍ਰਾਹਮਣਾਂ ਨੂੰ ਮਾਰ ਦਿਤਾ, (ਜਿਨ੍ਹਾਂ ਦੇ ਸਰਾਪ ਕਰਕੇ ਕੋਹੜਾ ਹੋ ਗਿਆ) ॥ **ਕਿਰਤੁ**=ਕੀਤੇ ਕਰਮਾਂ ਦਾ ਫਲ ॥ **ਚਲਾਇਆ**=ਹਟਾਇਆ ਹੋਇਆ ਹਟਦਾ ਨਹੀਂ ॥ **ਭਾਇ ਸੁਭਾਈ**=ਸਹਿਜ ਸੁਭਾ ॥ **ਅਲਿਪਤੁ**=ਨਿਰਲੇਪ ਹਨ ॥ **ਲੇਪੁ**=ਦਾਗ, ਦੋਸ਼ ॥ **ਆਗੈ**=ਪਹਿਲਾਂ ॥ **ਪਚੀਐ**=ਸੜੀਦਾ, ਖਰਾਬ ਹੋਈਦਾ ਹੈ ॥ **ਨਿਸਤਾਰਾ**=ਪਾਰ ਉਤਾਰਾ ਹੁੰਦਾ ਹੈ ॥ **ਅਘੁਲੈ**=ਛੁੱਟਦਾ ॥ ਆਖਣਾ ਸੁਨਣਾ ਨਾਮੁ:– **ਵੇਕਾਰੁ**=ਬੇਅਰਥ ॥ **ਦੂਜੈ**=ਦ੍ਵੈਤ ਕਰਕੇ ॥ **ਬਾਰੋਬਾਰ**=ਮੁੜ ੨ ਕੇ ॥ **ਬਿਨਾਸੁ**=ਨਾਸ ਕੀਤਾ ਹੈ ॥ **ਕਾਸੁ**=ਕਿਸ ਨੂੰ ॥ **ਚੀਨੈ**=ਪਛਾਣਦਾ ॥ **ਊਭਿ**=ਉਤੇ (ਅਕਾਸ਼ ਸੂਰਗ ਵਿਚ) ॥ **ਪਇਆਲਿ**=ਪਤਾਲ ਨਰਕ ਵਿਚ ॥ **ਸਹਿਲਾ**=ਸੌਖਾ ॥ **ਸਾਰੁ**=ਸ੍ਰੇਸ਼ਟ ਹੈ ॥ **ਠਾਕਿ ਰਹਾਵੈ**=ਰੋਕ ਰੱਖਦਾ ਹੈ ॥

## ੧੩੪੫

**ਸਤ**=ਸਫਲੀ ਹੈ ॥ **ਅਗਨੀ**=ਬ੍ਰਹਮ ਦ੍ਰਿਸ਼ਟੀ ਰੂਪੀ ਅਗਨੀ ਵਿਚ ॥ **ਭੁੰਜਾ**=ਭੁਜਿਆ; ਸੜਿਆ, ਹੈ ॥ **ਪ੍ਰਣਵਤਿ**=ਕਹਿੰਦੇ ਹਨ ॥ ਰਾਮ ਨਾਮੁ ਜਪਿ:– **ਰਵਿ**=ਵਿਆਪ ॥ **ਤੀਨਿ ਸਮਾਏ**=ਤਿੰਨੇ (੧. ਧਰਮ । ੨. ਅਰਥ । ੩. ਕਾਮ) ਮਿਟ ਗਏ ਹਨ ॥ **ਏਕ ਕ੍ਰਿਤਾਰਥ**=ਚੌਥਾ ਇਕ ਮੋਖਜ ਨੂੰ ਪਾ ਕੇ ਸਫਲ ਹੋਇਆ ਹੈ ॥ **ਹਰਿ ਪਦੁ**=ਸਰੂਪ ਦੀ ਅਵਸਥਾ ਨੂੰ ॥ **ਨਿਵਾਜੇ**=ਵਡਿਆਏ ਹਨ ॥ ਇਕਿ ਧੁਰਿ ਬਖਸਿ:– **ਇਕਿ**=ਇਕਨਾਂ ਨੂੰ ॥ **ਧੁਰਿ**=ਮੁਢੋਂ ਹੀ ॥ **ਦੁਰਮਤਿ**=

ਖੋਟੀ ਬੁੱਧੀ॥ **ਬਿਨਸਤ**=ਨਾਸ ਹੁੰਦਿਆਂ ॥ **ਬਾਰ**=ਦੇਰੀ॥ **ਅਭ ਭਗਤਿ**= ਪ੍ਰੇਮਾ ਭਗਤੀ॥ **ਪਚਹਿ**=ਸੜ ਰਹੇ ਹਨ ॥ **ਉਭਿ**=ਅਕਾਸ਼ ਵਿਚ ॥ **ਪਇਆਲੀ** =ਪਤਾਲ ਵਿਚ ॥ **ਪੈਧਾ**=ਜੱਸ ਦੀ ਪੌਸ਼ਾਕ ਪਹਿਨ ਕੇ ਇਜ਼ਤ ਨਾਲ॥ **ਦਾਨਾ**= ਅੰਦਰ ਦੀ ਜਾਨਣ ਵਾਲਾ॥ **ਬੀਨਾ**=ਬਾਹਰ ਦੀ ਜਾਨਣ ਵਾਲਾ॥ **ਪਦੁ ਨਿਰਬਾਣੀ** =ਨਿਰ ਵਿਘਨ ਅਵੱਸਥਾ ਨੂੰ॥ **ਜਲੁ ਤਰੰਗ ਅਗਨੀ ਪਵਨੈ**=ਜਲ, ਅਗਨੀ ਅਤੇ ਪੌਣ ਕਰਕੇ ਇਹ ਤਰੰਗ ਰੂਪ ਸੰਸਾਰ ਉਤਪਤ ਕੀਤਾ॥ **ਫੁਨਿ**=ਫੇਰ॥ **ਤਿਨ ਕਉ** =ਉਨ੍ਹਾ ਤੱਤਾਂ ਨੂੰ ॥ **ਠਾਕਿ ਰਹਾਇਆ**=ਰੋਕ ਰਖਿਆ ॥ **ਅਤੀਤਾ**= ਤਿਆਗੀ॥ **ਪਖਾਲੈ**=ਧੋਂਦਾ ਹੈ॥

## ੧੩੪੬

ਮ: ੩ ॥ ਗੁਰ ਪ੍ਰਸਾਦੀ:- **ਪ੍ਰਸਾਦੀ**=ਕਿਰਪਾ ਤੇ ॥ **ਹਰਿ ਮੰਦਰੁ**= ਮੂਲ ਰੂਪ ਪ੍ਰਮਾਤਮਾਂ ਅਥਵਾ ਹਰੀ ਦਾ ਮੰਦਰ ਹੈ ਇਹ ਸਰੀਰ ਜਿਸ ਵਿਚ ਅਕਾਲ ਪੁਰਖ ਵੱਸਦਾ ਹੈ ॥ **ਵੇਖਿ**=ਇਸ ਨੂੰ ਪਛਾਨਣਾ ਕਰ ॥ **ਸਬਦੇ**=ਉਪਦੇਸ਼ ਦੁਆਰਾ ॥ **ਰਪੈ**=ਰੰਗਿਆਂ ॥ **ਮਾਣਸਿ**=ਮਨੁਖ ਸਰੀਰ ॥ **ਚੀਨਿ**=ਬੁੱਝ ਕੇ॥ **ਕੰਚਨੁ ਕੋਟ**=ਸੋਨੇ ਦੇ ਕਿਲ੍ਹੇ ਵਤ ਸੁੱਧ ਹੈ॥ **ਘੋਰੰਧਾਰ**=ਘੋਰ ਅੰਨ੍ਹੇਰ (ਸੁੱਧ ਬੁੱਧ ਨਹੀਂ ਹੈ)॥ **ਅਪਾਰ**=ਪਾਰਾਵਾਰ ਤੋਂ ਬਿਨਾ ਹੈ॥ **ਦੇਹ ਜਾਤਿ**=ਸੁੰਦ੍ਰ ਸਰੀਰ ਅਤੇ ਉੱਚੀ ਜਾਤੀ॥ **ਉਬਰੇ**=ਬੱਚ ਗਏ ਹਨ॥ **ਉਰਿਧਾਰਿ**=ਹਿਰਦੇ ਵਿਚ ਧਾਰਨ ਕਰਕੇ॥ **ਹਾਟੁ**= ਹੱਟੀ ॥ **ਲੋਹਟੁ**=ਨਿਕੰਮੇ ਲੋਹੇ ਵਤ ॥ **ਭੇਟਿਐ**=ਮਿਲਕੇ ॥ **ਨਿਰੰਤਰਿ**= ਭੇਦ ਤੋਂ ਬਿਨਾ ਹੋ ਕੇ, ਇਕੋ ਜਿਹਾ ॥ ਭੈ ਭਾਇ ਜਾਗੇ:- **ਭੈ ਭਾਇ**=ਪ੍ਰੇਮ ਸਹਿਤ ਡਰ ਰਖ ਕੇ॥ **ਤਸਕਰੁ**=ਚੋਰ ਕਾਮ ਆਦਕ॥ **ਘਣਾ**=ਬਹੁਤਾ ॥ **ਸਹਜਿ ਧੁਨਿ** =ਸ਼ਾਂਤੀ ਦੇਣੇ ਵਾਲੀ ਬਾਣੀ।

## ੧੩੪੭

**ਦਰਿ**=ਦਰਗਾਹ ਵਿਚ ॥ **ਵਿਟਹੁ**=ਤੋਂ ॥ **ਬਲਿ**=ਬਲਿਹਾਰ ॥ ਮ: ੫ ॥ ਮਾਤਾ ਪਿਤਾ ਭਾਈ:- **ਸੁਤ**=ਪੁਤਰ ॥ **ਬਨਿਤਾ**=ਇਸਤਰੀ ॥ **ਚੋਗ**=ਵਿਸ਼ਿਆਂ ਰੂਪੀ ਚੋਗਾ॥ **ਜੁਗਤਾ**=ਜੁੜ ਕਰ ਕੇ; ਇਕਠੇ ਰਲ ਕੇ॥ **ਉਰਝਿ**=

ਫਸ ਰਿਹਾ ਹੈ ॥ **ਮੀਠ ਮੋਹਾਰਾ**=ਮਿਠੇ ਮੋਹ ਵਿਚ ॥ **ਧਰ ਏਕਾ ਮੈ**= ਮੈਨੂੰ ਇਕ ਦਾ ਹੀ ਆਸਰਾ ਹੈ॥ **ਛਲ ਨਾਗਨਿ**=ਛਲ ਲੈਣ ਵਾਲੀ ਸਪਣੀ (ਮਾਯਾ) ਨਾਲ ॥ **ਧੋਹੀ**=ਠਗਣੀ ਹੈ॥ **ਖਾਈ ਕਉਰਾਇ**=ਖਾਂਦਿਆਂ, ਵਰਤਿਆਂ ਕੌੜੀ ਹੋ ਜਾਂਦੀ ਹੈ॥ **ਅਘਾਇ**=ਤ੍ਰਿਪਤ ਹੋ ਰਿਹਾ ਹੈ ॥ **ਵਿਖੋਟਿ**=ਖੋਟਤਾਈਆਂ ॥ **ਠਾਟੁ**= ਸਾਥ, ਮੇਲਾ ॥ **ਕਾਨੀ**=ਕੰਨਾ ਨਾਲ ॥ **ਚੰਡਾਲ**=ਕਾਮਾਦਿਕ ॥ **ਨਾਰੀ**= ਇੰਦਰੀਆਂ ਰੂਪ ਇਸਤਰੀਆਂ ॥ **ਦੁਹਾਗਨਿ**=ਛੁੱਟੜਾਂ॥ **ਰਸਹਿ**=ਵਿਸੇ ਰਸਾਂ ਦੀਆਂ ॥ **ਬਿਖਾਗਨਿ**=ਬਿਖ+ਅਗਨਿ=ਵਿਸੇ ਰੂਪ ਅੱਗਾਂ ਹਨ ॥ **ਇਨ**=ਏਨ੍ਹਾਂ ਰਸ ਇੰਦਰੀਆਂ ਦਾ ਮੇਲੀ॥ **ਰਸਾਤਲਿ**=ਨਰਕਾਂ ਨੂੰ॥ **ਅਹੰਮੇਵ**=ਹੰਕਾਰ॥ **ਮਸਲਤਿ** ਸਲਾਹ ਕਰਨੀ ॥ **ਹੋਡੀ**=ਜ਼ਿੱਦੀ ਹੈ (ਹੰਕਾਰੀ) ॥ **ਨੀਘਰੁ**=ਬਿਨਾ ਘਰ ਤੋਂ ਹੈ ॥ **ਬੈਰਾਈ**=ਵੈਰੀ ॥ **ਦੁਇ**=ਵਿਸ਼ੇ ਅਤੇ ਸ਼ੁਭ ਗੁਣ ॥ **ਖਟਾਂਈ**=ਸਮਾਉਂਦੇ ॥ **ਪਹਿ**=ਪਾਸ ॥ **ਅੰਚਰਿ**=ਪਲੇ ॥ **ਤਪਾਵਸੁ**=ਨਿਆਉ ॥ **ਸਰਬਾਗਿ**= ਹੇ ਸਰਬ ਵਿਆਪਕ ਵਾਹਿਗੁਰੂ ॥ ਮਨ ਮਹਿ ਕ੍ਰੋਧ:- **ਬਿਸਥਾਰਾ**=ਵਿਸਥਾਰ ਨਾਲ, ਲੰਮੀਆਂ ਚੌੜੀਆਂ ॥

## ੧੩੪੯

**ਤਨਿ ਚਕ੍ਰ ਬਨਾਏ**=ਸਰੀਰ ਉਤੇ ਵੈਸ਼ਨਵਾਂ ਵਾਂਗੂੰ ਤਿਲਕ ਆਦਿਕ ਅਤੇ ਚੱਕ੍ਰਾਂ ਦੇ ਨਿਸ਼ਾਨ ਲਾਏ॥ **ਸੰਜਮਿ**=ਤਰੀਕੇ ਨਾਲ ॥ **ਭਗਉਤੀ ਮੁਦ੍ਰਾ**=ਬਾਹਰੋਂ ਵਿਸ਼ਨੂੰ ਦੇ ਭਗਤਾਂ ਵਾਲੇ ਚਿੰਨ੍ਹ ਮੁੰਦਰਾਂ ਆਦਿਕ ਲਾਉਂਦਾ ਤੇ ਪਾਉਂਦਾ ਹੈ ਅਥਵਾ ਰਾਸ ਧਾਰੀਆਂ ਦਾ ਭੇਸ ਧਾਰਨ ਕਰ ਲੈਂਦਾ ਹੈ ॥ **ਪੰਚਾ**=ਪੰਜਾਂ ਕਾਮਾਦਿਕਾਂ ਦੇ ॥ **ਬਾਧਿ ਖਰੇ ਕਾਲੰਕ**=ਏਹ ਪਾਪੀ ਬੰਨ੍ਹਕੇ ਲੈ ਜਾਏ ਜਾਂਦੇਹਨ॥ **ਤਾਲਾ**=ਹੱਥਾਂ ਦੀਆਂ ਤਾਲੀਆਂ ਅਥਵਾ ਛੈਂਣੇ ਆਦਿਕ॥ **ਬੇਤਾਲਾ**=ਬੇ ਸੁਰੇ ਹੋ ਕੇ ॥ **ਵਰਮੀ**=ਸੱਪ ਦੀ ਖੁੱਡ, ਇਹ ਸਰੀਰ ॥ **ਸਾਪੁ**=ਮਨ ਰੂਪੀ ॥ **ਧੂਅਰ**=ਧੂਣੀਆਂ ॥ **ਤਾਪ**=ਸੇਕਦਾ ਹੈ ॥ **ਗੇਰੀ**=ਗੇਰੀ ਰੰਗੇ ॥ **ਅਪਦਾ**=ਦੁਖਾਂ ਦਾ ॥ **ਗ੍ਰਿਹ**=ਘਰ ਤੋਂ ॥ **ਚੰਡਾਲ** =ਕਾਮਾਦਿਕ ॥ **ਕਾਨ ਫਰਾਇ**=ਕੰਨ ਪੜਵਾਕੇ ॥ **ਹਿਰਾਇ ਟੂਕਾ** =ਰੋਟੀਆਂ ਵੇਖਦਾ (ਮੰਗਦਾ) ਫਿਰਦਾ ਹੈ॥ **ਚੂਕਾ**=ਰਹਿ ਗਿਆ ॥ **ਬਨਿਤਾ**=

ਖੋਟੀ ਬੁੱਧੀ॥ **ਬਿਨਸਤ**=ਨਾਸ ਹੁੰਦਿਆਂ ॥ **ਬਾਰ**=ਦੇਰੀ॥ **ਅਭ ਭਗਤਿ**= ਪ੍ਰੇਮਾ ਭਗਤੀ॥ **ਪਚਹਿ**=ਸੜ ਰਹੇ ਹਨ॥ **ਊਭਿ**=ਅਕਾਸ ਵਿਚ॥ **ਪਇਆਲੀ** =ਪਤਾਲ ਵਿਚ ॥ **ਪੈਧਾ**=ਜੱਸ ਦੀ ਪੌਸ਼ਾਕ ਪਹਿਨ ਕੇ ਇਜ਼ਤ ਨਾਲ॥ **ਦਾਨਾ**= ਅੰਦਰ ਦੀ ਜਾਨਣ ਵਾਲਾ॥ **ਬੀਨਾ**=ਬਾਹਰ ਦੀ ਜਾਨਣ ਵਾਲਾ॥ **ਪਦੁ ਨਿਰਬਾਣੀ** =ਨਿਰ ਵਿਘਨ ਅਵੱਸਥਾ ਨੂੰ॥ **ਜਲੁ ਤਰੰਗ ਅਗਨੀ ਪਵਨੈ**=ਜਲ, ਅਗਨੀ ਅਤੇ ਪੌਣ ਕਰਕੇ ਇਹ ਤਰੰਗ ਰੂਪ ਸੰਸਾਰ ਉਤਪਤ ਕੀਤਾ॥ **ਫੁਨਿ**=ਫੇਰ॥ **ਤਿਨ ਕਉ** =ਉਨ੍ਹਾ ਤੱਤਾਂ ਨੂੰ ॥ **ਠਾਕਿ ਰਹਾਇਆ**=ਰੋਕ ਰਖਿਆ ॥ **ਅਤੀਤਾ**= ਤਿਆਗੀ॥ **ਪਖਾਲੈ**=ਧੋਂਦਾ ਹੈ॥

## ੧੩੪੬

ਮ: ੩ ॥ ਗੁਰ ਪ੍ਰਸਾਦੀ:- **ਪ੍ਰਸਾਦੀ**=ਕਿਰਪਾ ਤੇ ॥ **ਹਰਿ ਮੰਦਰੁ**= ਮੂਲ ਰੂਪ ਪ੍ਰਮਾਤਮਾਂ ਅਥਵਾ ਹਰੀ ਦਾ ਮੰਦਰ ਹੈ ਇਹ ਸਰੀਰ ਜਿਸ ਵਿਚ ਅਕਾਲ ਪੁਰਖ ਵੱਸਦਾ ਹੈ ॥ **ਵੇਖਿ**=ਇਸ ਨੂੰ ਪਛਾਨਣਾ ਕਰ ॥ **ਸਬਦੇ**=ਉਪਦੇਸ਼ ਦੁਆਰਾ ॥ **ਰਪੈ**=ਰੰਗਿਆਂ ॥ **ਮਾਣਸਿ**=ਮਨੁਖ ਸਰੀਰ ॥ **ਚੀਨਿ**=ਬੁੱਝ ਕੇ॥ **ਕੰਚਨੁ ਕੋਟ**=ਸੋਨੇ ਦੇ ਕਿਲ੍ਹੇ ਵਤ ਸੁੱਧ ਹੈ॥ **ਘੋਰੰਧਾਰ**=ਘੋਰ ਅੰਨ੍ਹੇਰ (ਸੁੱਧ ਬੁੱਧ ਨਹੀਂ ਹੈ)॥ **ਅਪਾਰ**=ਪਾਰਾਵਾਰ ਤੋਂ ਬਿਨਾ ਹੈ॥ **ਦੇਹ ਜਾਤਿ**=ਸੁੰਦ੍ਰ ਸਰੀਰ ਅਤੇ ਉੱਚੀ ਜਾਤੀ॥ **ਉਬਰੇ**=ਬੱਚ ਗਏ ਹਨ॥ **ਉਰਿਧਾਰਿ**=ਹਿਰਦੇ ਵਿਚ ਧਾਰਨ ਕਰਕੇ॥ **ਹਾਟੁ**= ਹੱਟੀ ॥ **ਲੋਹਟੁ**=ਨਿਕੰਮੇ ਲੋਹੇ ਵਤ ॥ **ਭੇਟਿਐ**=ਮਿਲਕੇ ॥ **ਨਿਰੰਤਰਿ**= ਭੇਦ ਤੋਂ ਬਿਨਾ ਹੋ ਕੇ, ਇਕੋ ਜਿਹਾ ॥ ਭੈ ਭਾਇ ਜਾਗੇ:- **ਭੈ ਭਾਇ**=ਪ੍ਰੇਮ ਸਹਿਤ ਡਰ ਰਖ ਕੇ॥ **ਤਸਕਰੁ**=ਚੋਰ ਕਾਮ ਆਦਕ॥ **ਘਣਾ**=ਬਹੁਤਾ ॥ **ਸਹਜਿ ਧੁਨਿ** =ਸ਼ਾਤੀ ਦੇਣੇ ਵਾਲੀ ਬਾਣੀ।

## ੧੩੪੭

**ਦਰਿ**=ਦਰਗਾਹ ਵਿਚ ॥ **ਵਿਟਹੁ**=ਤੋਂ ॥ **ਬਲਿ**=ਬਲਿਹਾਰ ॥
ਮ: ੫ ॥ ਮਾਤਾ ਪਿਤਾ ਭਾਈ:- **ਸੁਤ**=ਪੁਤਰ ॥ **ਬਨਿਤਾ**=ਇਸਤਰੀ ॥ **ਚੋਗ**=ਵਿਸ਼ਿਆਂ ਰੂਪੀ ਚੋਗਾ॥ **ਜੁਗਤਾ**=ਜੁੜ ਕਰ ਕੇ; ਇਕਠੇ ਰਲ ਕੇ॥ **ਉਰਝਿ**=

ਫਸ ਰਿਹਾ ਹੈ ॥ **ਮੀਠ ਮੋਹਾਰਾ**=ਮਿਠੇ ਮੋਹ ਵਿਚ ॥ **ਧਰ ਏਕਾ ਮੈ**= ਮੈਨੂੰ ਇਕ ਦਾ ਹੀ ਆਸਰਾ ਹੈ॥ **ਛਲ ਨਾਗਨਿ**=ਛਲ ਲੈਣ ਵਾਲੀ ਸਪਣੀ (ਮਾਯਾ) ਨਾਲ ॥ **ਧੋਹੀ**=ਠਗਣੀ ਹੈ॥ **ਖਾਈ ਕਉਰਾਇ**=ਖਾਂਦਿਆਂ,ਵਰਤਿਆਂ ਕੌੜੀ ਹੋ ਜਾਂਦੀ ਹੈ॥ **ਅਘਾਇ**=ਤ੍ਰਿਪਤ ਹੋ ਰਿਹਾ ਹੈ ॥ **ਵਿਖੋਟਿ**=ਖੋਟਤਾਈਆਂ ॥ **ਠਾਟੁ**= ਜਾਬ, ਮੇਲਾ ॥ **ਕਾਨੀ**=ਕੰਨਾ ਨਾਲ ॥ **ਚੰਡਾਲ**=ਕਾਮਾਦਿਕ ॥ **ਨਾਰੀ**= ਇੰਦਰੀਆਂ ਰੂਪ ਇਸਤਰੀਆਂ ॥ **ਦੁਹਾਗਨਿ**=ਛੁੱਟੜਾਂ॥ **ਰਸਹਿ**=ਵਿਸ਼ੇ ਰਸਾਂ ਦੀਆਂ ॥ **ਬਿਖਾਗਨਿ**=ਬਿਖ+ਅਗਨਿ=ਵਿਸੇ ਰੂਪ ਅੱਗਾਂ ਹਨ ॥ **ਇਨ**=ਏਨ੍ਹਾਂ ਰਸ ਇੰਦਰੀਆਂ ਦਾ ਮੇਲੀ॥ **ਰਸਾਤਲਿ**=ਨਰਕਾਂ ਨੂੰ॥ **ਅਹੰਮੇਵ**=ਹੰਕਾਰ॥ **ਮਸਲਤਿ** ਸਲਾਹ ਕਰਨੀ ॥ **ਹੋੜੀ**=ਜਿੱਦੀ ਹੈ (ਹੰਕਾਰੀ) ॥ **ਨੀਘਰੁ**=ਬਿਨਾ ਘਰ ਤੋਂ ਹੈ ॥ **ਬੈਰਾਈ**=ਵੈਰੀ ॥ **ਦੁਇ**=ਵਿਸੇ ਅਤੇ ਸ਼ੁਭ ਗੁਣ ॥ **ਖਟਾਂਈ**=ਸਮਾਉਂਦੇ ॥ **ਪਹਿ**=ਪਾਸ ॥ **ਅੰਚਰਿ**=ਪਲੇ ॥ **ਤਪਾਵਸੁ**=ਨਿਆਉ ॥ **ਸਰਬਾਗਿ**= ਹੇ ਸਰਬ ਵਿਆਪਕ ਵਾਹਿਗੁਰੂ ॥ ਮਨ ਮਹਿ ਕ੍ਰੋਧ:- **ਬਿਸਥਾਰਾ**=ਵਿਸਥਾਰ ਨਾਲ, ਲੰਮੀਆਂ ਚੌੜੀਆਂ ॥

## ੧੩੪੮

**ਤਨਿ ਚਕ੍ਰ ਬਨਾਏ**=ਸਰੀਰ ਉਤੇ ਵੈਸ਼ਨਵਾਂ ਵਾਂਗੂੰ ਤਿਲਕ ਆਦਿਕ ਅਤੇ ਚੱਕ੍ਰਾਂ ਦੇ ਨਿਸ਼ਾਨ ਲਾਏ॥ **ਸੰਜਮਿ**=ਤਰੀਕੇ ਨਾਲ ॥ **ਭਗਉਤੀ ਮੁਦ੍ਰਾ**=ਬਾਹਰੋਂ ਵਿਸ਼ਨੂੰ ਦੇ ਭਗਤਾਂ ਵਾਲੇ ਚਿੰਨ੍ਹ ਮੁੰਦਰਾਂ ਆਦਿਕ ਲਾਉਂਦਾ ਤੇ ਪਾਉਂਦਾ ਹੈ ਅਥਵਾ ਰਾਸ ਧਾਰੀਆਂ ਦਾ ਭੇਸ ਧਾਰਨ ਕਰ ਲੈਂਦਾ ਹੈ ॥ **ਪੰਚਾ**=ਪੰਜਾਂ ਕਾਮਾਦਿਕਾਂ ਦੇ ॥ **ਬਾਧਿ ਖਰੇ ਕਾਲੰਕ**=ਏਹ ਪਾਪੀ ਬੰਨ੍ਹਕੇ ਲੈ ਜਾਏ ਜਾਂਦੇਹਨ॥ **ਤਾਲਾ**=ਹੱਥਾਂ ਦੀਆਂ ਤਾਲੀਆਂ ਅਥਵਾ ਛੈਣੇ ਆਦਿਕ॥ **ਬੇਤਾਲਾ**=ਬੇ ਸੁਰੇ ਹੋ ਕੇ ॥ **ਵਰਮੀ**=ਸੱਪ ਦੀ ਖੁੱਡ, ਇਹ ਸਰੀਰ ॥ **ਸਾਪੁ**=ਮਨ ਰੂਪੀ ॥ **ਧੂੰਅਰ**=ਧੂਣੀਆਂ ॥ **ਤਾਪ**=ਸੇਕਦਾ ਹੈ ॥ **ਗੇਰੀ**=ਗੇਰੀ ਰੰਗੇ ॥ **ਅਪਦਾ**=ਦੁਖਾਂ ਦਾ ॥ **ਗ੍ਰਿਹ**=ਘਰ ਤੋਂ ॥ **ਚੰਡਾਲ** =ਕਾਮਾਦਿਕ ॥ **ਕਾਨ ਫਰਾਇ**=ਕੰਨ ਪੜਵਾਕੇ ॥ **ਹਿਰਾਏ ਟੂਕਾ** =ਰੋਟੀਆਂ ਵੇਖਦਾ (ਮੰਗਦਾ) ਫਿਰਦਾ ਹੈ॥ **ਚੂਕਾ**=ਰਹਿ ਗਿਆ ॥ **ਬਨਿਤਾ**=

ਆਪਣੀ ਇਸਤ੍ਰੀ ॥ **ਬਦ ਨਦਰਿ**=ਭੈੜੀ ਨਜ਼ਰ ਨਾਲ ਵੇਖਦਾ ਹੈ ॥ **ਪਰਨਾਰੀ**=ਪਰਾਈ ਇਸਤ੍ਰੀ ਨੂੰ ॥ **ਵੇਸਿ**=ਭੇਖ ਬਦਲ ਕੇ ॥ **ਮਹਾ ਦੁਖਿਆਰੀ**=ਹੇ ਵਡੇ ਦੁਖ ਪੌਣ ਵਾਲੇ ਤਥਾ ਹੇ ਵਡੇ ਦੁਖਦਾਈ ॥ **ਮੋਨੀ**=ਚੁੱਪ ਧਾਰਕੇ ॥ **ਕਲਪ**=ਕਲਪਣਾ ॥ **ਵਿਆਪਿਆ**=ਗ੍ਰਸਿਆ ਹੋਇਆ ॥ **ਮਮਤਾ**=ਅਪਣੱਤ ਦਾ ॥ **ਸਗਲ**=ਸਾਰਿਆਂ ॥ **ਅਜਾਈ**=ਬੇਅਰਥ ॥ **ਬਾਲੂ**=ਰੇਤ ਦਾ ॥ **ਪਾਲਾ**=ਬੁੱਧੀ ਰੂਪ ਪਲੇ ਵਿਚ ॥ **ਕੋਟੂ ਮਧੇ**=ਕੂੜਾ ਵਿਚੋਂ ॥ ਸਿਮਰਤ ਨਾਮੁ ਕਿਲਬਿਖ–**ਕਿਲ ਬਿਖ**=ਪਾਪ ॥ **ਕਾਗਰ**=ਕਾਗਜ਼, ਲੇਖੇ ॥ **ਰਮਤ**=ਜਪ ਕੇ ॥ **ਗਉਣੁ**=ਆਉਣਾ ਜਾਣਾ, ਜਨਮ, ਮਰਨ ॥ **ਬੀਜੋ**=ਦੂਜਾ ॥ **ਛੇਦੇ**=ਨਾਸ ਕਰਨ ਵਾਲੇ ॥ **ਪ੍ਰਭਿ ਪੁੰਨਿ ਆਤਮੈ**=ਪਵਿੱਤ੍ਰ ਵਾਹਿਗੁਰੂ ਨੇ ॥ **ਧਰਮਾਂ**=ਆਪਣਾ ਬਿਰਦ ਪਾਲਿਆ ਹੈ ॥ **ਮਹਾਂ ਤਰੰਗ**=ਵੱਡੀਆਂ ਛੱਲਾਂ [illegible] ਵਿਚੋ ॥ **ਤਿਬਾਈ**=

ਅਲਹੁ ਏਕੁ ਮਸੀਤਿ:- **ਹਿੰਦੂ ਮੂਰਤਿ ਨਾਮ**=ਹਿੰਦੂ ਆਖਦੇ ਹਨ ਕਿ ਮੂਰਤੀ ਮਾਤ੍ਰ ਦੇ ਨਾਮ ਵਿਚ ਹੀ ਉਸਦਾ ਵਾਸਾ ਹੈ ॥ **ਦੁਹੁ**=ਮਸੀਤ ਅਤੇ ਮੂਰਤੀ ਵਿਚ ਅਥਵਾ–ਹਿੰਦੂ ਮਸਲਮਾਨ ਵਿਚ ॥ **ਤਤੁ**=ਸਿਧਾਂਤ ॥ **ਹੇਰਾ**=ਵੇਖਿਆ ॥ **ਨਾਈ**=ਨਾਮ ਜਪ ਕਰਕੇ ॥ **ਮਹਰਾਮਤਿ**=ਕ੍ਰਿਪਾ ॥ **ਸਾਈ**=ਹੇ ਸਾਂਈ ॥ **ਦਖਨ**=ਰਾਮੇਸ਼ਵਰ ਆਦਿਕ ਤੀਰਥਾਂ ਵਿਚ ॥ **ਪਛਿਮਿ**=ਮੱਕੇ ਵਿਚ ॥ **ਠਉਰ ਮੁਕਾਮਾ**=ਉਸ ਦ ਠਹਿਰਨ ਦੀ ਥਾਂ ਹੈ ॥ **ਗਿਆਸ**=ਇਕਾਦਸੀਆਂ ॥ **ਚਉਬੀਸਾ**=੨੪ (ਵਰਤ ਰੱਖਦੇ ਹਨ); ੬ ਮੁਖ ਵਰਤ ਸ਼ਿਵਰਾਤ੍ਰੀ, ਗਨੇਸ਼ ਚੌਦਸ, ਰਾਮ ਨੌਮੀ, ਜਨਮ ਅਸਟਮੀ, ਨਰ ਸਿੰਘ ਚੌਦਸ, ਬਾਵਨ ਦੁਆਦਸੀ ॥ **ਮਹ ਰਮਜਾਨਾ**=ਰਮਜ਼ਾਨ ਦੇ ਮਹੀਨੇ ਵਿਚ ਰੋਜੇ ਰਖਦੇ ਹਨ ॥ **ਗਿਆਰਹ ਮਾਸ ਪਾਸ ਕੈ ਰਾਖੇ**=ਰਮਜ਼ਾਨ ਦੇ ਮਹੀਨੇ ਤੋਂ ਬਿਨਾਂ ਬਾਕੀ ਦੇ ੧੧ ਮਹੀਨੇ ਇਕ ਪਾਸੇ ਕਰ ਰਖੇ ਹਨ ॥ **ਏਕੈ ਮਾਹਿ ਨਿਧਾਨਾ**=ਕੀ ਇਕ ਇਸ ਮਹੀਨੇ ਵਿਚ ਹੀ ਰਬ ਵੱਸਦਾ ਹੈ ? **ਉਡੀਸੇ**=ਉੜੀਸੇ ਦੇਸ਼ ਵਿਚ ਜਗਨ ਨਾਥ ਪੁਰੀ ਦੇ ਤੀਰਥ ਵਿਚ॥ **ਮਜਨੁ**=ਇਸਨਾਨ ॥ **ਸਿਰੁ ਨਾਏ**=ਸਿਰ ਨਿਵਾਇਆ (ਨਮਾਜ਼ ਪੜ੍ਹੀ) ॥ **ਨਿਵਾਜ**=ਨਿਮਾਜ਼ ॥ **ਗੁਜਾਰੈ**=ਪੜ੍ਹਦਾ ਹੈ ॥ **ਏਤੇ**=ਏਤਨੇ ॥ **ਮਰਦਾ**=ਮਨੁਖ ॥ **ਪੂੰਗਰਾ**=ਬਚੂੰਗੜਾ, ਛੋਟਾ ਲਾਡਲਾ ਬੱਚਾ ॥ **ਨਰ**=ਮਨੁਖੋ ॥ **ਨਰਵੈ**=ਇਸਤਰੀਓ ॥ ਅਵਲਿ ਅਲਹ ਨੂਰੁ:- **ਅਵਲਿ**=ਸਭ ਤੋਂ ਪਹਿਲਾਂ ॥ **ਨੂਰੁ**=ਚੇਤਨ ਸੱਤਾ ॥ **ਲੋਗਾ**=ਹੇ ਸੰਸਾਰ ਦੇ ਲੋਕੋ ॥ **ਖਾਲਿਕੁ**=ਅਕਾਲ ਪੁਰਖ ਵਿਚ ॥ **ਖਲਕ**=ਸ੍ਰਿਸ਼ਟੀ ਹੈ (ਅਤੇ) ॥

## ੧੩੫੦

**ਖੋਟੁ**=ਨੁਕਸ ਹੈ, ਦੋਸ਼ ਹੈ ॥ **ਕੁੰਭਾਰੈ**=ਘੁਮਿਆਰ ਵਿਚ ਹੈ ॥ **ਗੁਰਿ ਗੁੜੁ ਦੀਨਾ ਮੀਠਾ**=ਗੁਰੂ ਨੇ ਮਿਠਾ ਗੁੜ (ਗਿਆਨ) ਦਿੱਤਾ ਹੈ ਜਿਸ ਦਾ ਸਵਾਦ ਗੂੰਗੇ ਦੇ ਗੁੜ ਵਾਂਗੂੰ ਦਸਿਆ ਨਹੀਂ ਜਾਂਦਾ ॥ ਬੇਦ ਕਤੇਬ ਕਹਹੁ:- **ਕਹਤ ਹਉ**=ਆਖਦੇ ਹੋ ॥ **ਖੁਦਾਈ**=ਸਚਾ ॥ **ਆਨਿਆ**=ਲਿਆਂਦਾ ॥ **ਦੇਹ ਬਿਨਾਸੀ**=ਸਰੀਰ ਨਾਸ ਹੋ ਗਿਆ, ਮਰ ਗਿਆ ॥ **ਬਿਸਮਿਲਿ**=ਕਤਲ, ਹਲਾਲ ॥ **ਜੋਤਿ ਸਰੂਪ ਅਨਾਹਤ**=ਉਨ੍ਹਾਂ ਜੀਵਾਂ ਦੀ ਜੋਤ (ਚੇਤਨ ਸੱਤਾ) ਅਨਾਹਤ ਰੂਪ

ਆਪਣੀ ਇਸਤ੍ਰੀ ॥ **ਬਦ ਨਦਰਿ**=ਭੈੜੀ ਨਜ਼ਰ ਨਾਲ ਵੇਖਦਾ ਹੈ ॥ **ਪਰਨਾਰੀ**=ਪਰਾਈ ਇਸਤ੍ਰੀ ਨੂੰ ॥ **ਵੇਸਿ**=ਭੇਖ ਬਦਲ ਕੇ ॥ **ਮਹਾ ਦੁਖਿਆਰੀ**=ਹੇ ਵਡੇ ਦੁਖ ਪੌਣ ਵਾਲੇ ਤਥਾ ਹੇ ਵਡੇ ਦੁਖਦਾਈ ॥ **ਮੋਨੀ**=ਚੁੱਪ ਧਾਰਕੇ ॥ **ਕਲਪ**=ਕਲਪਣਾ ॥ **ਵਿਆਪਿਆ**=ਗੁਸਿਆ ਹੋਇਆ ॥ **ਮਮਤਾ**=ਅਪਣੱਤ ਦਾ ॥ **ਸਗਲ**=ਸਾਰਿਆਂ ॥ **ਅਜਾਈ**=ਬੇਅਰਥ ॥ **ਬਾਲੂ**=ਰੇਤ ਦਾ ॥ **ਪਾਲਾ**=ਬੁੱਧੀ ਰੂਪ ਪਲੇ ਵਿਚ ॥ **ਕੋਟ ਮਧੇ**=ਕ੍ਰੋੜਾ ਵਿਚੋਂ ॥ ਸਿਮਰਤ ਨਾਮੁ ਕਿਲਬਿਖ-**ਕਿਲ ਬਿਖ**=ਪਾਪ ॥ **ਕਾਗਰ**=ਕਾਗਜ਼, ਲੇਖੇ ॥ **ਰਮਤ**=ਜਪ ਕੇ ॥ **ਗਉਨੁ**=ਆਉਣਾ ਜਾਣਾ, ਜਨਮ, ਮਰਨ ॥ **ਬੀਜੋ**=ਦੂਜਾ ॥ **ਛੇਦੇ**=ਨਾਸ ਕਰਨ ਵਾਲੇ ॥ **ਪੂਭਿ ਪੁੰਨਿ ਆਤਮੈ**=ਪਵਿੱਤ੍ਰ ਵਾਹਿਗੁਰੂ ਨੇ ॥ **ਧਰਮਾਂ**=ਆਪਣਾ ਬਿਰਦ ਪਾਲਿਆ ਹੈ ॥ **ਮਹਾਂ ਤਰੰਗ**=ਵੱਡੀਆਂ ਛੱਲਾਂ ਵਾਲੇ ਸੰਸਾਰ ਵਿਚੋਂ ॥ **ਤਿਥਾਈ**=ਓਸੇ ਥਾਂ ਹੈ ॥

## ੧੩੪੯

**ਬਿਤਾਲ**=ਖੋਟੇ ਕਰਮ ॥ **ਉਰਧ**=ਉੱਚੀਆਂ ਬਾਂਹਾਂ ਕਰ ਕੇ ਅਥਵਾ ਉਲਟਾ ਹੋ ਕੇ ॥ **ਕਰੀਜਾ**=ਕੀਤੇ ॥ **ਬਾਛਉ**=ਮੰਗਦਾ ਹਾਂ ॥ **ਧੂਰਿ**=ਚਰਨ ਧੂੜੀ ॥ **ਕਲਾ**=ਸ਼ਕਤੀਆਂ ਕਰ ਕੇ ॥ **ਕਰੁ ਗਹਿ**=ਹਥ ਫੜ ਕੇ ॥ **ਗੁਣ ਤਾਸ**=ਗੁਣਾਂ ਦੇ ਸਮੁੰਦਰ ਪ੍ਰਮਾਤਮਾਂ ॥

# ਬਾਣੀ ਭਗਤਾਂ



ਕਬੀਰ ਜੀ ॥ ਮਰਨ ਜੀਵਨ:—ਸੰਤਾਂ ਨਾਲ ਚਰਚਾ— **ਸੰਕਾ**=ਚਿੰਤਾ ॥ **ਆਪਨ ਰੰਗਿ**=ਆਪਣੀ ਮੌਜ ਵਿਚ ਹੀ ॥ **ਸਹਜ**=ਗਿਆਨ ॥ **ਪਇਆਨਾ**=ਹੋ ਗਿਆ ॥ **ਲਿਵ ਤਤੁ**=ਅਸਲ ਸ੍ਰੂਪ ਦੀ ਬ੍ਰਿਤੀ ਵਿਚ ॥ **ਕਿਲਬਿਖ**=ਪਾਪ ॥ **ਖੀਨਾ**=ਨਾਸ ਹੋ ਗਏ ॥ **ਲੀਨਾ**=ਲੀਨ ਹੋ ਗਿਆ ਹੈ (ਵਾਹਿਗੁਰੂ ਵਿਚ) ॥

ਅਲਹੁ ਏਕੁ ਮਸੀਤਿ:- **ਹਿੰਦੂ ਮੂਰਤਿ ਨਾਮ**=ਹਿੰਦੂ ਆਖਦੇ ਹਨ ਕਿ ਮੂਰਤੀ ਮਾਤ੍ਰ ਦੇ ਨਾਮ ਵਿਚ ਹੀ ਉਸਦਾ ਵਾਸਾ ਹੈ ॥ **ਦੁਹੂ**=ਮਸੀਤ ਅਤੇ ਮੂਰਤੀ ਵਿਚ ਅਥਵਾ–ਹਿੰਦੂ ਮੁਸਲਮਾਨ ਵਿਚ ॥ **ਤਤੁ**=ਸਿਧਾਂਤ ॥ **ਹੇਰਾ**=ਵੇਖਿਆ ॥ **ਨਾਈ**=ਨਾਮ ਜਪ ਕਰਕੇ ॥ **ਮਿਹਰਾਮਤਿ**=ਕ੍ਰਿਪਾ ॥ **ਸਾਈ**=ਹੇ ਸਾਂਈ ॥ **ਦਖਨ**=ਰਾਮੇਸ਼ਵਰ ਆਦਿਕ ਤੀਰਥਾਂ ਵਿਚ ॥ **ਪਛਿਮਿ**=ਮੱਕੇ ਵਿਚ ॥ **ਠਉਰ ਮੁਕਾਮਾ**=ਉਸ ਦ ਠਹਿਰਨ ਦੀ ਥਾਂ ਹੈ ॥ **ਗਿਆਸ**=ਇਕਾਦਸੀਆਂ ॥ **ਚਉਬੀਸਾ**=੨੪ (ਵਰਤ ਰੱਖਦੇ ਹਨ); ੬ ਮੁਖ ਵਰਤ ਸ਼ਿਵਰਾਤ੍ਰੀ, ਗਨੇਸ ਚੌਦਸ, ਰਾਮ ਨੌਮੀ, ਜਨਮ ਅਸਟਮੀ, ਨਰ ਸਿੰਘ ਚੌਦਸ, ਬਾਵਨ ਦੁਆਦਸੀ ॥ **ਮਹ ਰਮਜਾਨਾ**=ਰਮਜ਼ਾਨ ਦੇ ਮਹੀਨੇ ਵਿਚ ਰੋਜ਼ੇ ਰਖਦੇ ਹਨ ॥ **ਗਿਆਰਹ ਮਾਸ ਪਾਸ ਕੈ ਰਾਖੇ**=ਰਮਜ਼ਾਨ ਦੇ ਮਹੀਨੇ ਤੋਂ ਬਿਨਾਂ ਬਾਕੀ ਦੇ ੧੧ ਮਹੀਨੇ ਇਕ ਪਾਸੇ ਕਰ ਰਖੇ ਹਨ ॥ **ਏਕੈ ਮਾਹਿ ਨਿਧਾਨਾ**=ਕੀ ਇਕ ਇਸ ਮਹੀਨੇ ਵਿਚ ਹੀ ਰਬ ਵੱਸਦਾ ਹੈ ? **ਉਡੀਸੇ**=ਉੜੀਸੇ ਦੇਸ਼ ਵਿਚ ਜਗਨ ਨਾਥ ਪੁਰੀ ਦੇ ਤੀਰਥ ਵਿਚ॥ **ਮਜਨੁ**=ਇਸਨਾਨ ॥ **ਸਿਰੁ ਨਾਏ**=ਸਿਰ ਨਿਵਾਇਆ (ਨਮਾਜ਼ ਪੜ੍ਹੀ) ॥ **ਨਿਵਾਜ**=ਨਿਮਾਜ਼ ॥ **ਗੁਜਾਰੈ**=ਪੜ੍ਹਦਾ ਹੈ ॥ **ਏਤੇ**=ਏਤਨੇ ॥ **ਮਰਦਾ**=ਮਨੁਖ ॥ **ਪੂੰਗਰਾ**=ਬਚੂੰਗੜਾ, ਛੋਟਾ ਲਾਡਲਾ ਬੱਚਾ ॥ **ਨਰ**=ਮਨੁਖੋ ॥ **ਨਰਵੈ**=ਇਸਤਰੀਓ ॥

ਅਵਲਿ ਅਲਹ ਨੂਰੁ:- **ਅਵਲਿ**=ਸਭ ਤੋਂ ਪਹਿਲਾਂ ॥ **ਨੂਰੁ**=ਚੇਤਨ ਸੱਤਾ ॥ **ਲੋਗਾ**=ਹੇ ਸੰਸਾਰ ਦੇ ਲੋਕੋ ॥ **ਖਾਲਿਕੁ**=ਅਕਾਲ ਪੁਰਖ ਵਿਚ ॥ **ਖਲਕ**=ਸ੍ਰਿਸ਼ਟੀ ਹੈ (ਅਤੇ) ॥

## ੧੩੫੦

**ਪੋਚੁ**=ਨੁਕਸ ਹੈ, ਦੋਸ਼ ਹੈ ॥ **ਕੁੰਭਾਰੈ**=ਘੁਮਿਆਰ ਵਿਚ ਹੈ ॥ **ਗੁਰਿ ਗੁੜੁ ਦੀਨਾ ਮੀਠਾ**=ਗੁਰੂ ਨੇ ਮਿਠਾ ਗੁੜ (ਗਿਆਨ) ਦਿੱਤਾ ਹੈ ਜਿਸ ਦਾ ਸਵਾਦ ਗੁੰਗੇ ਦੇ ਗੁੜ ਵਾਂਗੂੰ ਦਸਿਆ ਨਹੀਂ ਜਾਂਦਾ ॥ ਬੇਦ ਕਤੇਬ ਕਹਹੁ:- **ਕਹਤ ਹਉ**=ਆਖਦੇ ਹੋ ॥ **ਖੁਦਾਈ**=ਸਚਾ ॥ **ਆਨਿਆ**=ਲਿਆਂਦਾ ॥ **ਦੇਹ ਬਿਨਾਸੀ**=ਸਰੀਰ ਨਾਸ ਹੋ ਗਿਆ, ਮਰ ਗਿਆ ॥ **ਬਿਸਮਿਲਿ**=ਕਤਲ, ਹਲਾਲ ॥ **ਜੋਤਿ ਸਰੂਪ ਅਨਾਹਤ**=ਉਨ੍ਹਾਂ ਜੀਵਾਂ ਦੀ ਜੋਤ (ਚੇਤਨ ਸੱਤਾ) ਅਨਾਹਤ ਰੂਪ

ਪ੍ਰਮਾਤਮਾਂ ਵਿਚ ਜਾ ਲਗੀ॥ **ਉਜੂ**=ਨਿਮਾਜ ਪੜ੍ਹਨ ਲੱਗਿਆਂ ਪੰਜ ਸ਼ਨਾਨਾ ਕਰ ਕੇ॥ **ਪਾਕੁ**=ਪ੍ਵਿੱਤਰ ਕੀਤਾ ਸਰੀਰ ਨੂੰ ॥ **ਮਰਜੁ**=ਭੇਦ॥ **ਭਿਸਤਿ**=ਸੁਵੱਰਗ॥ **ਚੂਕਾ**=ਰਹਿ ਗਿਆ ॥ **ਦੋਜਕ**=ਨਰਕ ॥ ਸੁੰਨ ਸੰਧਿਆ ਤੇਰੀ:— **ਸੁੰਨ**= ਅਫੁਰ (ਬਿਨਾ ਕਿਸੇ ਫੁਰਨੇ ਤੋਂ) ਵਾਹਿਗੁਰੂ ॥ **ਸੰਧਿਆ**=ਆਰਤੀ ਜਸ ॥ **ਦੇਵ ਦੇਵਾਕਰ**=ਦੇਵਤਿਆਂ ਦੇ ਦੇਵ॥ **ਅਧਪਤਿ**=ਸਭ ਦੇ ਰਾਜਾ ਰੂਪ ਪਰਮੇਸ਼ਵਰ॥ **ਆਦਿ ਸਮਾਈ**=ਮੁੱਢ ਤੋਂ ਹੀ ਸੰਸਾਰ ਵਿਚ ਸਮਾ ਰਿਹਾ ਹੈ॥ **ਸਿਧ ਸਮਾਧਿ**= ਸਮਾਧੀਆਂ ਲਾਉਣ ਵਾਲੇ ਸਿਧਾ ਨੇ ਵੀ॥ **ਲੇਹੁ**=ਪ੍ਰਵਾਨ ਕਰ ਲਵੋ॥ **ਨਿਰੰਜਨ**= ਹੇ ਮਾਇਆ ਰਹਿਤ ਵਾਹਿਗੁਰੂ ॥ **ਠਾਢ੍ਹਾ**=ਖੜਾ ਹੋ ਕੇ॥ **ਨਿਗਮ**=ਵੇਦ॥ **ਅਲਖੁ**=ਨ ਜਾਨਣ ਜੋਗ॥ **ਤਤੁ ਤੇਲੁ**=ਸਿਧਾਤ ਰੂਪ ਤੇਲ ਹੈ ਅਤੇ ਉਸ ਵਿਚ ਨਾਮ ਰੂਪੀ ਵੱਟੀ ਹੈ॥ **ਦੀਪਕੁ ਦੇਹ**=ਸਰੀਰ ਰੂਪੀ ਦੀਵੇ ਵਿਚ (ਗਿਆਨ ਜੋਤ ਦਾ)॥ **ਉਜਾਰਾ**=ਪ੍ਰਕਾਸ ਹੋਇਆ ਹੈ॥ **ਜੋਤਿ**=ਤੇਰੀ ਜੋਤ ਨਾਲ॥ **ਜਗਦੀਸ**= ਹੇ ਜਗਤ ਦੇ ਮਾਲਕ॥ **ਜਗਾਇਆ**=ਜਦ ਏਸ ਦੀਵੇ ਨੂੰ ਪ੍ਰਕਾਸ਼ ਕੀਤਾ॥ **ਅਨਾਹਦ**= ਇਕ ਰਸ ॥ **ਸੰਗੇ**=ਸਾਥ ਹੀ ॥ **ਸਾਰਿੰਗਪਾਣੀ**=ਪ੍ਰਮਾਤਮਾਂ ਨੂੰ ਜਾਣਿਆ॥ **ਕਬੀਰ ਦਾਸ**=ਦਾਸ ਕਬੀਰ ਨੇ। ਨਾਮਦੇਵ॥ ਮਨਕੀ ਬਿਰਥਾ:—**ਕੈ**=ਜਾਂ॥ **ਬੂਝਲ**= ਬੁੱਝਣ ਵਾਲੇ (ਗਿਆਨਵਾਨ) ਅਗੇ॥ **ਰਵਾਂਈ**=ਸਿਮਰਨ ਕਰਦਾ ਹਾਂ। **ਚਹੀਐ**= ਹੋਵੇ॥ **ਬੇਧੀਅਲੇ**=ਮਿਲ ਗਿਆ ਹੈ (ਮਨ)॥ **ਰਵਿਆ**=ਵਿਆਪਕ ਹੈ॥ **ਮਾਨੈ**=ਮਨ ਹੀ॥ **ਹਾਟੁ**=ਹੱਟੀ॥ **ਪਾਟ**=ਸ਼ਹਿਰ॥ **ਪਾਸਾਰੀ**=ਦੁਕਾਨਦਾਰ॥ **ਬਾਸੈ**=ਵੱਸਦਾ ਹੈ॥ **ਨਾਨਾ ਭੇਦੀ**=ਅਨੇਕਾਂ ਭੇਸਾਂ (ਰੰਗਾ) ਵਿਚ॥ **ਭਰਮਤੁ ਹੈ ਸੰਸਾਰੀ**=ਸੰਸਾਰ ਜਨਮ ਮਰਨ ਵਿਚ ਭਰਮ ਰਿਹਾ ਹੈ॥ **ਦੁਬਿਧਾ**=ਦ੍ਵੈਤ॥ **ਸਹਜਿ**=ਸੁਭਾਵਕ ਹੀ॥ **ਸਮਤੁ**=ਸਮਦ੍ਰਿਸਟੀ ਕਰ ਕੇ॥

## ੧੩੫੧

**ਨਿਰਭਉ**=ਨਿਰਭੈ ਹੋਏ ਹਾਂ॥ **ਪੁਰਖੋਤਮੁ**=ਪ੍ਰਮਾਤਮਾਂ ਨੂੰ॥ **ਜਾਨਿ**=ਪੂਰਨ ਜਾਣ ਕਰ ਕੇ॥ **ਤਾਚੀ**=ਉਸ ਦੀ॥ **ਅਬਿਗਤੁ**=ਮੁਕਤ ਰੂਪ॥ **ਬਾਨੀ**=ਬਾਣੀ ਹੈ (ਸਿੱਖਿਆ ਹੈ)। **ਬਿਡਾਨੀ**=ਅਚਰਜ ਰੂਪ ਵਾਹਿਗੁਰੂ॥

ਆਦਿ ਜੁਗਾਦਿ:– **ਰਵਿ**=ਵਿਆਪ ॥ **ਬਾਜੈ**=ਪ੍ਰਗਟ ਹੁੰਦਾ ਹੈ ॥ **ਗਾਜੈ**= ਉਚਾਰਨ ਕਰਨੇ ਕਰ ਕੇ ॥ **ਆਨਦ ਰੂਪੀ**=ਅਨੰਦ ਸਰੂਪ ਹੈ ॥ **ਬਾਵਨ ਬੀਖੂ**=ਬਾਵਨ ਚੰਦਨ ਦੇ ਬੀਖੂ (ਬ੍ਰਿਛ) ਦੀ ॥ **ਬਾਨੈ ਬੀਖੈ**=ਜੰਗਲ ਦੇ ਬ੍ਰਿਛਾਂ ਨੂੰ ।' **ਬਾਸੁ ਤੇ**=ਸੁਗੰਧੀ ਤੋਂ ॥ **ਸੁਖ ਲਾਗਿਲਾ**=ਸੁਖ (ਸੁਗੰਧੀ) ਲੱਗ ਜਾਂਦੀ ਹੈ ॥ **ਸਰਬੇ ਆਦਿ**=ਸਭ ਦਾ ਮੁੱਢ ਹੈਂ ॥ **ਪਰਮਲਾਦਿ**=ਚੰਦਨ ਰੂਪ ਸੰਤਾਂ ਦਾ ਵੀ ਮੁੱਢ ਹੈ ॥ **ਕਾਸਟ**=ਲੱਕੜ ਵਤ (ਨਾਮ ਹੀਣ) ਜੀਵ ॥ **ਚੰਦਨੁ ਭੈਇਲਾ**=ਚੰਦਨ ਵਾਂਙੂ ਸੁਗੰਧੀ (ਨਾਮ) ਵਾਲੇ ਹੋ ਗਏ ॥ **ਕੰਚਨੁ**=ਸੋਨਾ ॥ **ਭੈਇਲਾ**=ਹੋ ਗਿਆ ਹਾਂ ॥ **ਸਮਾਇਲਾ**=ਸਮਾ ਗਿਆ ਹੈ ॥ ਅਕੁਲ ਪੁਰਖ ਇਕੁ:– **ਅਕੁਲ ਪੁਰਖ**=ਕੁਲ ਰਹਿਤ ਸਰਬ ਵਿਆਪਕ ਪ੍ਰਮਾਤਮਾਂ ਨੇ ॥ **ਤੈ**=ਤੈਨੂੰ ॥ **ਪ੍ਰਗਾਸਿਆ**=ਬਣਿਆ ਹੈ ॥ **ਕੁੰਭੇਉ**=ਘੜਾ ॥ **ਬੀਠੁਲੁ ਦੇਉ**=ਅਕਾਲ ਪੁਰਖ ਸਭ ਦੇ ਪ੍ਰਕਾਸ ਕਰਨ ਵਾਲਾ ਹੈ ॥ **ਜੀਅ**=ਜੀਵ ॥ **ਬਿਆਪੈ**=ਲੱਗਦਾ (ਪੈਂਦਾ) ਹੈ ॥ **ਪ੍ਰਣਵਤਿ**=ਕਹਿੰਦਾ ਹੈ ॥ **ਚਿਤਵੈ**=ਮੰਗਦਾ (ਵਾਸਨਾ ਕਰਦਾ) ॥ **ਲਹੈ**=ਲੈਂਦਾ (ਜਨਮ ਪੌਂਦਾ) ਹੈ ॥ **ਆਕੁਲ** =ਪ੍ਰਮਾਤਮਾ ਰੂਪ ॥ **ਆਪੈ ਆਪੈ**=ਆਪਣੇ ਆਪ ਹੀ ॥ ਬੇਣੀ ਜੀ ॥ ਤਨਿ ਚੰਦਨੁ:– **ਤਨਿ**=ਸਰੀਰ ਉਤੇ ॥ **ਮਸਤਕਿ ਪਾਤੀ**=ਮਥੇ ਤੇ ਤੁਲਸੀ ਦੇ ਪਤੇ ਲਾਏ ਹੋਏ ਹਨ ॥ ਰਿਦ **ਅੰਤਰਿ ਕਰਤਲ**=ਹਿਰਦੇ ਰੂਪ ਹਥ ਦੀ ਤਲੀ ਵਿਚ ॥ **ਕਾਤੀ**=ਈਰਖਾ ਅਤੇ ਹੋਰ ਦੋਸ਼ਾਂ ਦੀ ਛੁਰੀ ਫੜੀ ਹੋਈ ਹੈ । **ਠਗ ਦਿਸਟਿ**=ਅੰਦਰੋਂ ਨਜ਼ਰ ਠੱਗੀ ਵਿਚ ਹੈ ॥ **ਬਗਾ ਲਿਵ ਲਾਗਾ**=ਅਤੇ ਬਾਹਰੋਂ ਬਗਲੇ ਵਾਂਗੂੰ ਸਮਾਧੀ ਲਾਈ ਹੋਈ ਹੈ ॥ **ਦੇਖਿ ਬੈਸਨੋ**=ਵੇਖਣ ਨੂੰ ਵਿਸ਼ਨੂੰ ਭਗਤ ਜਾਪਦਾ ਹੈ ॥ **ਪ੍ਰਾਨ ਮੁਖ ਭਾਗਾ**=ਅਤੇ ਮੂੰਹ ਉਤੋਂ ਸਵਾਸ ਭੱਜੇ (ਨਸ) ਗਏ ਜਾਪਦੇ ਹਨ ਭਾਵ–ਸਾਹ ਹੀਣ (ਚੁਪ ਚਾਪ) ਜਾਪਦਾ ਹੈ ॥ **ਕਲਿ ਭਗਵਤ**=ਠਾਕਰਾਂ ਦੀ ਸੁੰਦਰ ਮੂਰਤੀ ਦੀ ॥ **ਬੰਦ ਚਿਰਾਮੰ**=ਚਿਰ ਕਾਲ ਬੰਦਨਾ (ਪੂਜਾ ਪਾਠ) ਕਰਦਾ ਹੈ ॥ **ਕ੍ਰੂਰ ਦ੍ਰਿਸਟਿ**=ਖੋਟੀ ਨਜ਼ਰ ਵਿਚ ॥ **ਰਤਾ**=ਲੱਗਾ ਹੋਇਆ ॥ **ਨਿਸਿ ਬਾਦੰ**=ਰਾਤ ਨੂੰ ਖੋਟੇ ਝਗੜੇ ਕਰਦਾ ਹੈ ॥ **ਮੁਖਿ ਖੀਰੰ**= ਮੂੰਹ ਨਾਲ ਦੁੱਧ ਹੀ ਪੀਂਦਾ ਹੈ, ਭਾਵ ਦੁਧਾ ਧਾਰੀ ਹੈ ॥ **ਸੰਧਿਆਨੀ**=ਖਿੱਚੀ (ਕੱਸੀ) ਹੋਈ ਹੈ ॥ **ਪਰ ਦਰਬੁ**=ਪਰਾਇਆ ਧਨ ॥ **ਹਿਰਨ**=ਚੁਰਾਉਣ ਅਥਵਾ

ਪ੍ਰਮਾਤਮਾਂ ਵਿਚ ਜਾ ਲਗੀ॥ **ਉਜੂ**=ਨਿਮਾਜ ਪੜ੍ਹਨ ਲੱਗਿਆਂ ਪੰਜ ਸ਼ਨਾਨਾ ਕਰ ਕੇ॥ **ਪਾਕੁ**=ਪਵਿੱਤਰ ਕੀਤਾ ਸਰੀਰ ਨੂੰ ॥ **ਮਰਜੂ**=ਭੇਦ॥ **ਭਿਸਤਿ**=ਸੁਵੱਰਗ॥ **ਚੂਕਾ**=ਰਹਿ ਗਿਆ ॥ **ਦੋਜਕ**=ਨਰਕ ॥ ਸੁੰਨ ਸੰਧਿਆ ਤੇਰੀ:– **ਸੁੰਨ**= ਅਫੁਰ (ਬਿਨਾ ਕਿਸੇ ਫੁਰਨੇ ਤੋਂ) ਵਾਹਿਗੁਰੂ ॥ **ਸੰਧਿਆ**=ਆਰਤੀ ਜਸ ॥ **ਦੇਵ ਦੇਵਾਕਰ**=ਦੇਵਤਿਆਂ ਦੇ ਦੇਵ॥ **ਅਧਪਤਿ**=ਸਭ ਦੇ ਰਾਜਾ ਰੂਪ ਪਰਮੇਸ਼ਵਰ॥ **ਆਦਿ ਸਮਾਈ**=ਮੁੱਢ ਤੋਂ ਹੀ ਸੰਸਾਰ ਵਿਚ ਸਮਾ ਰਿਹਾ ਹੈ॥ **ਸਿਧ ਸਮਾਧਿ**= ਸਮਾਧੀਆ ਲਾਉਣ ਵਾਲੇ ਸਿਧਾ ਨੇ ਵੀ॥ **ਲੇਹੁ**=ਪ੍ਰਵਾਨ ਕਰ ਲਵੋ॥ **ਨਿਰੰਜਨ**= ਹੇ ਮਾਇਆ ਰਹਿਤ ਵਾਹਿਗੁਰੂ ॥ **ਠਾਢ੍ਹਾ**=ਖੜਾ ਹੋ ਕੇ॥ **ਨਿਗਮ**=ਵੇਦ॥ **ਅਲਖੁ**=ਨ ਜਾਨਣ ਜੋਗ॥ **ਤਤੁ ਤੇਲੁ**=ਸਿਧਾਤ ਰੂਪ ਤੇਲ ਹੈ ਅਤੇ ਉਸ ਵਿਚ ਨਾਮ ਰੂਪੀ ਵੱਟੀ ਹੈ॥ **ਦੀਪਕੁ ਦੇਹ**=ਸਰੀਰ ਰੂਪੀ ਦੀਵੇ ਵਿਚ (ਗਿਆਨ ਜੋਤ ਦਾ)॥ **ਉਜਾਰਾ**=ਪ੍ਰਕਾਸ਼ ਹੋਇਆ ਹੈ ॥ **ਜੋਤਿ**=ਤੇਰੀ ਜੋਤ ਨਾਲ ॥ **ਜਗਦੀਸ**= ਹੇ ਜਗਤ ਦੇ ਮਾਲਕ॥ **ਜਗਾਇਆ**=ਜਦ ਏਸ ਦੀਵੇ ਨੂੰ ਪ੍ਰਕਾਸ਼ ਕੀਤਾ॥ **ਅਨਾਹਦ**= ਇਕ ਰਸ ॥ **ਸੰਗੇ**=ਸਾਥ ਹੀ ॥ **ਸਾਰਿੰਗਪਾਨੀ**=ਪ੍ਰਮਾਤਮਾ ਨੂੰ ਜਾਣਿਆ ॥ **ਕਬੀਰ ਦਾਸ**=ਦਾਸ ਕਬੀਰ ਨੇ । ਨਾਮਦੇਵ॥ ਮਨਕੀ ਬਿਰਥਾ:– **ਕੈ**=ਜਾਂ॥ **ਬੂਝਲ**= ਬੁੱਝਣ ਵਾਲੇ (ਗਿਆਨਵਾਨ) ਅਗੇ॥ **ਰਵਾਂਈ**=ਸਿਮਰਨ ਕਰਦਾ ਹਾਂ॥ **ਚਹੀਐ**= ਹੋਵੇ ॥ **ਬੇਧੀਅਲੇ**=ਮਿਲ ਗਿਆ ਹੈ (ਮਨ) ॥ **ਰਵਿਆ**=ਵਿਆਪਕ ਹੈ॥ **ਮਾਨੈ**=ਮਨ ਹੀ॥ **ਹਾਟੁ**=ਹੱਟੀ ॥ **ਪਾਟ**=ਸ਼ਹਿਰ॥ **ਪਾਸਾਰੀ**=ਦੁਕਾਨਦਾਰ॥ **ਬਾਸੈ**=ਵੱਸਦਾ ਹੈ ॥ **ਨਾਨਾ ਭੇਦੀ**=ਅਨੇਕਾਂ ਭੇਸਾਂ (ਰੰਗਾ) ਵਿਚ ॥ **ਭਰਮਤੁ ਹੈ ਸੰਸਾਰੀ**=ਸੰਸਾਰ ਜਨਮ ਮਰਨ ਵਿਚ ਭਰਮ ਰਿਹਾ ਹੈ॥ **ਦੁਬਿਧਾ**=ਦ੍ਵੈਤ॥ **ਸਹਜਿ**=ਸੁਭਾਵਕ ਹੀ॥ **ਸਮਤੁ**=ਸਮਦ੍ਰਿਸ਼ਟੀ ਕਰ ਕੇ॥

## ੧੩੫੧

**ਨਿਰਭਉ**=ਨਿਰਭੈ ਹੋਏ ਹਾਂ ॥ **ਪੁਰਖੋਤਮੁ**=ਪ੍ਰਮਾਤਮਾ ਨੂੰ ॥ **ਜਾਨਿ**=ਪੂਰਨ ਜਾਣ ਕਰ ਕੇ॥ **ਤਾਚੀ**=ਉਸ ਦੀ ॥ **ਅਬਿਗਤੁ**=ਮੁਕਤ ਰੂਪ॥ **ਬਾਨੀ**=ਬਾਣੀ ਹੈ (ਸਿੱਖਿਆ ਹੈ) ॥ **ਬਿਡਾਨੀ**=ਅਚਰਜ ਰੂਪ ਵਾਹਿਗੁਰੂ ॥

ਹੀਏ=ਹਿਰਦੇ ਵਿਚ ॥ ਅਉਸਰੁ=ਸਮਾਂ ॥ ਬਿਹਾਤੁ ਹੈ=ਬੀਤਦਾ ਜਾ ਰਿਹਾ ਹੈ ॥ ੨ ॥ ਨਾਹਿਨ=ਨਹੀਂ ॥ ਫੇਰੀ=ਮੋੜੀ ਵਿਸਿਆਂ ਵਲੋਂ ॥ ਦਾਰਾ=ਇਸਤ੍ਰੀ ਦੇ ॥ ਦੀਨ=ਨਿਮਾਣਾ ॥ ਪਗਹੁ=ਪੈਰਾਂ ਨੂੰ ॥ ਬੇਰੀ=ਬੇੜੀ ॥ ਪਸਾਰਿ=ਪਾਸਾਰਾ ਹੈ ॥ ਚੇਰੀ=ਦਾਸੀ ਹੈ ॥ ੩ ॥ ਅਕਾਜ ਰੇ=ਬੇਅਰਥ ਹੀ ॥

੧੩੫੩

ਨਿਸਿ=ਰਾਤ ॥ ਨਿਲਾਜ=ਬੇ-ਹੱਯਾ ॥ ਬਿਰਾਜੂ=ਅਸਥਿੱਤ ਹੋ ॥

# ਸਲੋਕ ਸਹਸ ਕ੍ਰਿਤੀ

ਮ: ੧ ॥ ਪੜ੍ਹਿ ਪੁਸਤਕ:— ਕਾਂਸੀ ਗੰਗਾ ਦੇ ਕਿਨਾਰੇ ਬਹੁਤ ਸਾਰੇ ਪੰਡਿਤ ਲੋਗ ਪੱਥਰ ਮੂਰਤੀਆਂ ਦੀ ਅਤੇ ਸੂਰਜ ਦੀ ਪੂਜਾ ਕਰ ਰਹੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਹਨਾਂ ਵਿਚੋਂ ਇਕ ਗੋਪਾਲ ਪੰਡਤ ਨੂੰ ਸਨਮੁਖ ਕਰਕੇ ਸਾਰੇ ਪੰਡਿਤਾਂ ਪ੍ਰਤੀ ਉਪਦੇਸ਼ ਕੀਤਾ:—

॥ ੧ ॥ ਪੁਸ੍ਤਕ=ਪੋਥੀ ॥ ਸੰਧਿਆ=ਤਿੰਨ ਵੇਲੇ ਦੀ ਪਾਠ ਪੂਜਾ ਅਤੇ ਬਾਦੰ=ਬੰਦਨਾ ਕਰਦਾ ਹੈ ॥ ਸਿਲ ਪੂਜਸਿ=ਪੱਥਰ ਮੂਰਤੀ ਪੂਜਦਾ ਹੈ ॥ ਬਗੁਲ ਸਮਾਧੰ=ਅਤੇ ਬਗਲੇ ਵਾਂਗੂੰ ਅਖਾਂ ਮੀਟ ਕੇ ਸਮਾਧੀਆਂ ਲਾਉਂਦਾ ਹੈ। ਬਿਭੂਖਨ ਸਾਰੰ=ਸ੍ਰੇਸ਼ਟ ਗਹਿਣਾ ਹੈ, ਭਾਵ-ਝੂਠ ਨੂੰ ਸਚ ਵਾਂਗੂੰ ਸੋਹਣਾ ਕਰ ਕੇ ਬੋਲਣ ਦਾ ਚਾਤੁਰ ਹੈ ॥ ਤ੍ਰੈਪਾਲ=ਤਿੰਨਾਂ ਪਾਲਾਂ (ਪਦਾਂ) ਵਾਲੀ, ਗਾਇਤ੍ਰੀ ॥ ਤਿਹਾਲ=ਤਿੰਨ ਵਲੇ ॥ ਲਿਲਾਟੰ=ਮਥੇ ਤੇ ॥ ਕਪਾਟੰ=ਤਾਲੂ ਉਤੇ ਹੈ ॥ ਜਾਨਸਿ=ਜਾਣਦਾ ਹੈ ॥ ਬ੍ਰਹਮੰ ਕਰਮੰ=ਈਸ਼ਵਰ ਪ੍ਰਾਪਤੀ ਦੇ ਕਰਮ ॥ ਫੋਕਟ=ਉਹ ਬੇ-ਅਰਥ ਜਾਣਦਾ ਹੈ। ਨਿਸਚੈ ਕਰਮੰ=ਨਿਸਚੇ ਕਰ ਕੇ ਇਹ ਕਰਮ ਜਿਹੜੇ ਉਪਰ ਦਸੇ ਹਨ ॥ ਨਿਸਚੌ=ਵਿਸ਼ਵਾਸ ਨਾਲ (ਪ੍ਰਮਾਤਮਾਂ ਨੂੰ) ॥ ਬਾਟ=ਰਸਤਾ (ਭਗਤੀ ਦਾ) ॥ ੧ ॥ ਨਿਹਫਲੰ=ਨਿਸਫਲ ॥ ਤਸ੍ਯ=ਤਿਸ ਦਾ ॥ ਜਨਮਸ੍ਯ=ਜਨਮ ॥ ਜਾਵਦ=

ਜਾਦਾ ਹੈ॥ **ਬਿੰਦਤੇ**=ਜਾਣਦੇ ॥ **ਸਾਗਰੰ ਸੰਸਾਰਸੵ**=ਇਸ ਸੰਸਾਰ ਸਮੁੰਦਰ ਨੂੰ ॥ **ਗੁਰ ਪ੍ਰਸਾਦੀ**=ਗੁਰਾਂ ਦੀ ਕ੍ਰਿਪਾ ਕਰ ਕੇ ॥ **ਕੇ**=ਕੋਈ, ਵਿਰਲੇ ॥ **ਕਾਰਣ**= ਸੰਸਾਰ ਦੇ ॥ **ਕਲ**=ਸ਼ਕਤੀ ॥ **ਧਾਰਿ**=ਧਾਰਨ ਕਰ ਕੇ ॥ ੨ ॥ ਅਗੇ ਚੌਹਾ ਵਰਨਾਂ ਦਾ ਅਸਾਧਾਰਨ (ਆਪੋ ਆਪਣਾ) ਧਰਮ ਦਸਦੇ ਹਨ:- **ਜੋਗ ਸਬਦੰ**=ਜੋਗੀਆ ਦਾ ਧਰਮ ॥ **ਗਿਆਨ ਸਬਦੰ**=ਬ੍ਰਹਮ ਦਾ ਗਿਆਨ (ਜਾਨਣਾ) ਹੈ ॥ **ਬੇਦ ਸਬਦੰ**= ਵੇਦਾਂ ਦਾ ਗਿਆਨ ਅਥਵਾ ਵਿਚਾਰਨਾ॥ **ਬ੍ਰਾਹਮਣਹ**=ਬ੍ਰਾਹਮਣ ਦਾ (ਧਰਮ) ਹੈ॥ **ਖੵਤ੍ਰੀ ਸਬਦੰ**=ਛੱਤ੍ਰੀ ਦਾ ਧਰਮ ॥ **ਸੂਰ ਸਬਦੰ**=ਸੂਰਮਤਾਈ ਧਰਮ ਹੈ॥ **ਸੂਦ੍ਰ ਸਬਦੰ ਪਰਾਕ੍ਰਿਤਹ**=ਨੀਚ ਜਾਤੀ ਦਾ ਧਰਮ ਪਰਾਈ ਕਾਰ ਕਰਨਾ ਹੈ ॥ ਸਰਬ ਸਾਂਝਾ (ਸਾਧਾਰਨ) ਧਰਮ ਇਹ ਹੈ:- **ਸਰਬ ਸਬਦੰ**=ਸਾਰਿਆਂ ਦਾ ਸਾਂਝਾ ਧਰਮ॥ **ਏਕ ਸਬਦੰ**=ਕੇਵਲ ਇਕ ਬ੍ਰਹਮ ਨੂੰ ਜਾਨਣਾ-ਜਪਣਾ ਹੈ॥ **ਭੇਉ**=ਇਸ ਭੇਦ ਨੂੰ ॥ **ਨਿਰੰਜਨ ਦੇਉ**=ਮਾਇਆ ਤੋਂ ਨਿਰਲੇਪ ਪਰਕਾਸ਼ ਰੂਪ ਅਕਾਲ ਪੁਰਖ ਦਾ ਰੂਪ ਹੈ ॥ ੩ ॥ **ਏਕ ਕ੍ਰਿਸਨੰ**=ਇਕ ਪ੍ਰਮਾਤਮਾ ॥ **ਸਰਬ ਦੇਵਾ**=ਸਭ ਦਾ ਪ੍ਰਕਾਸ਼ਮਾਨ ਹੈ ॥ **ਦੇਵ ਦੇਵਾ ਤ ਆਤਮਹ**=ਪ੍ਰਕਾਸ਼ਕਾ ਦਾ ਪ੍ਰਕਾਸ਼ਕ ਆਤਮਾਂ ਹੈ॥ **ਆਤਮੰ**= ਆਤਮਾਂ ॥ **ਸ੍ਰੀ ਬਾਸੁਦੇਵਸੵ**=ਸ੍ਰਿਸ਼ਟੀ ਦੇ ਪ੍ਰਕਾਸ ਕਰਨ ਵਾਲੇ (ਪ੍ਰਮਾਤਮਾ) ਦਾ ਰੂਪ ਹੈ॥

ਅਰਥਾਤ ਸਭ ਦੇਵਾ ਦਾ ਦੇਵ ਪ੍ਰਮਾਤਮਾ ਆਤਮਾਂ ਰੂਪ ਹੈ ਅਤੇ ਆਤਮਾ ਸਭ ਦੇ ਪ੍ਰਕਾਸ਼ ਕਰਨ ਵਾਲੇ ਪ੍ਰਮਾਤਮਾ ਦਾ ਰੂਪ ਹੈ। ਸਮੁੰਦਰ ਕਤਰਾ ਰੂਪ ਹੈ ਅਤੇ ਕਤਰਾ ਸਮੁੰਦਰ ਰੂਪ ਹੈ। ਕੋਈ ਭਿੰਨ ਭੇਦ ਨਹੀਂ ਹੈ॥

ਮ: ੫ ॥ ਕਤੰਚ ਮਾਤਾ:- ਗੋਪਾਲ ਪੰਡਿਤ ਦੇ ਪੋਤਰੇ ਹਰਿ ਕ੍ਰਿਸ਼ਨ ਅਤੇ ਹਰਿ ਲਾਲ ਬੜੇ ਵਿਦਵਾਨ ਹੋਏ। ਉਹਨਾਂ ਜਦ ਸੁਣਿਆ ਕਿ ਗੁਰੂ ਨਾਨਕ ਦੇਵ ਦੀ ਗਦੀ ਉਤੇ ਪੰਜਵੀਂ ਪਾਤਸਾਹੀ ਪਿਛਲੇ ਗੁਰੂਆ ਦੀ ਬਾਣੀ ਸੰਗ੍ਰਹਿ ਕਰ ਕੇ ਇਕ ਗ੍ਰੰਥ ਤਿਆਰ ਕਰ ਰਹੇ ਹਨ ਤਾ ਉਹ ਅੰਮ੍ਰਿਤਸਰ ਗੁਰੂ ਜੀ ਪਾਸ ਆਏ। ਅਤੇ ਮੋਹ ਮਾਇਆ ਦੇ ਜਾਲ ਤੋਂ ਛੁਟਕਾਰਾ ਪੌਣ ਵਾਸਤੇ ਬੇਨਤੀ ਕੀਤੀ। ਆਪ ਜੀ ਨੇ ਉਹਨਾਂ ਨੂੰ ਇਸਤ੍ਰੀ ਪੁਤਰ ਆਦਿਕ ਦਾ ਮੋਹ ਮਿਥਿਆ ਦਸ ਕੇ ਇਨ੍ਹਾ ਸਲੋਕਾ ਦੁਆਰਾ ਉਪਦੇਸ਼ ਦਿਤਾ ॥ ੧ ॥ **ਕਤੰਚ**=ਕਿਆ ਹੈ ? ਕਿਸਦੇ ਹਨ ? **ਬਨਿਤਾ**=ਇਸਤ੍ਰੀ॥ **ਬਿਨੋਦ**=ਆਨੰਦ, ਸੁਖ॥ **ਸੁਤਹ**=ਪੁਤ੍ਰਾ ਦੇ॥

੧੩੫੪

**ਹਿਤ**=ਮੋਹ ॥ **ਬੰਧਵ**=ਸਬੰਧੀਆ ਦਾ ॥ **ਚਪਲ ਮੋਹਨੀ ਰੂਪੰ**

=ਚੰਚਲ ਰੂਪ ਮੋਹਨੀ ਮਾਇਆ ॥ **ਪੇਖੰਤੇ**=ਜੇਹੜੀ ਵੇਖਦਿਆਂ ੨ ਹੀ ॥ **ਤਿਆਗਿ ਕਰੋਤਿ**=ਛੱਡਨਾ ਕਰ ਜਾਂਦੀ ਹੈ ॥ **ਰਹੰਤ**=ਰਹਿੰਦਾ ਹੈ ॥ **ਲਬਧੰ**=ਲੱਭਦਾ ਹੈ (ਭਗਵਾਨ ਦਾ ਸਿਮਰਨ) ॥ **ਅਚੁਤ ਤਨਹ**=ਅਟੱਲ ਸਰੂਪ ਪਰਮੇਸ੍ਰ ਦੇ ਪੁਤਰਾਂ (ਸੰਤਾਂ) ਪਾਸੋਂ ॥ ੧ ॥ **ਧ੍ਰਿਗੰਤ**=ਧਿਰਕਾਰ (ਲਾਹਨਤ) ਹੈ ॥ **ਸਨੇਹੰ**=ਪਰੇਮ ਨੂੰ ॥ **ਭ੍ਰਾਤ**=ਭਰਾਵਾਂ ਅਤੇ ॥ **ਬਾਧਵਹ**=ਸਨਬੰਧੀਆਂ ਦਾ ॥ **ਗ੍ਰਿਹਾਰਥਕਹ**=ਗ੍ਰਿਹ+ਅਰਥ+ਕਹ=ਘਰ ਦੇ ਪਦਾਰਥਾਂ ਦਾ ॥ **ਸਤ੍ਰਿ**=ਸੱਚਾ ਹੈ ॥ **ਸੁਖਯੰ ਬਸੰਤਿ**=ਸੁਖੀ ਵੱਸਦੇ ਹਨ (ਸੰਤਾਂ ਨਾਲ ਪ੍ਰੇਮ ਕਰਨ ਵਾਲੇ) ॥ ੨ ॥ **ਮਿਥੰਤ**=ਝੂਠੀ (ਨਾਸਵੰਤ) ਹੈ ॥ **ਖੀਣੰਤ**=ਘਟਦਾ ਜਾ ਰਿਹਾ ਹੈ ॥ **ਬਲਨੰ**=ਬਲ ॥ **ਬਰਧੰਤਿ**=ਵਧ ਰਿਹਾ ਹੈ ॥ **ਜਰੂਆ**=ਬੁਢਾਪਾ ॥ **ਹਿਤੰਤ ਮਾਇ ਮੋ**=ਮਾਇਆ ਨਾਲ ਮੋਹ ਕਰ ਰਿਹਾ ਹੈ ॥ **ਆਥਿਤ੍ ਭਵਨੰ**=ਘਰ ਵਿਚ ਆਏ ਪ੍ਰਾਹੁਣੇ ਵਾਂਗ (ਸੰਸਾਰ ਦਾ ਵਾਸਾ ਹੈ) ॥ **ਗਨੰਤ**=ਗਿਣ ਰਿਹਾ ਹੈ ॥ **ਭੈਯਾਨ ਧਰਮੰ**=ਭੈ ਦੇਣ ਵਾਲਾ ਧਰਮ ਰਾਜ ॥ **ਪਤੰਤਿ**=ਡਿੱਗ ਰਹੇ ਹਨ ॥ **ਮੋਹ ਕੂਪ**=ਮੋਹ ਰੂਪੀ ਖੂਹ ਵਿਚ ॥ **ਦੇਹੰ**=ਦੇਹੀ ਹੈ ॥ **ਤਤ ਆਸ੍ਰਯੰ**=ਤਿਸਦਾ ਆਸਰਾ (ਗੋਬਿੰਦ ਦਾ ਭਜਨ ਹੈ) ॥ ੩ ॥ **ਕਾਚ ਕੋਟੰ**=ਇਹ ਸਰੀਰ ਕੱਚ ਦਾ ਵ ਕੱਚਾ ਕਿਲ੍ਹਾ ਹੈ ॥ **ਰਚੰਤਿ ਤੋਯੰ**=ਪਾਣੀ (ਪਿਤਾ ਦੇ ਬੀਰਜ) ਤੋਂ ਬਣਿਆ ਹੈ ॥ **ਲੇਪਨੰ**=(ਉਪਰ) ਪੋਚਾ ਫਿਰਿਆ ਹੈ ॥ **ਰਕਤ ਚਰਮਣਹ**=ਲਹੂ ਅਤੇ ਚੱਮ ਦਾ ॥ **ਨਵੰਤ ਦੁਆਰੰ**=ਨੌਂ ਦੁਆਰੇ, ਗੋਲਕਾਂ ॥ **ਭੀਤ ਰਹਿਤੰ**=ਕਿਵਾੜਾਂ ਤੋਂ ਬਿਨਾਂ ਹਨ (ਜਦ ਚਾਹੇ ਸਵਾਸ ਨਿਕਲ ਜਾਣ ॥) **ਬਾਇ ਰੂਪੰ ਅਸਥੰਭਨਹ**=ਹਵਾ (ਸੁਆਸਾਂ) ਰੂਪੀ ਥੰਮ੍ਹੀਂ ਹਨ ॥ **ਅਸਥਿਰੰ**=ਇਸਥਿਤ, ਅਟੱਲ ॥ **ਜਾਨੰਤਿ**=ਜਾਣਦਾ ਹੈ ॥ **ਉਧਰੰਤ**=ਤਰਦੀ (ਮੁਕਤ ਹੁੰਦੀ) ਹੈ ॥ ੪ ॥ **ਸੁਭੰਤ**=ਸੋਭ ਰਹੇ ਹੋ ॥ **ਤੁਯੰ**=ਤੂੰ ॥ **ਅਚੁਤ**=ਹੇ ਅਟੱਲ ਵਾਹਿਗੁਰੂ ॥ **ਗੁਨਗ੍ਯੰ**=ਗੁਣਜਾਨਣ ਵਾਲੇ ਹੋ ॥ **ਪੂਰਨੰ**=ਪੂਰਨ ਹੈ ਸਭ ਵਿਚ ॥ **ਬਹੁਲੋ**=ਬਹੁਤ ਕਰ ਕੇ ॥ **ਕ੍ਰਿਪਾਲਾ**=ਕਿਰਪਾਲੂ ਹੋ ॥ **ਗੰਭੀਰੰ**=ਨਿਰਹੱਲ ॥ **ਸਰਬਗਿ**=ਸਰਬ ਦੇ ਜਾਨਣ ਵਾਲਾ ਤੇ ਅਪਾਰ ਗੁਣਾਂ ਵਾਲਾ ਹੈ ॥ **ਭ੍ਰਿਤਿਆ**=ਦਾਸਾਂ ਨੂੰ ॥ **ਪ੍ਰਿਅੰ**=ਪਿਆਰੇ ॥ **ਬਿਸ੍ਰਾਮ ਚਰਣੰ**=ਚਰਨਾਂ ਵਿਚ ਨਿਵਾਸ ਦੇਂਦਾ ਹੈ ॥ **ਨਥੇ**=

ਨਾਥ (ਸੁਆਮੀ) ਹੈ ॥ ੫ ॥ **ਮ੍ਰਿਗੀ ਪੇਖੰਤ** = ਹਰਨੀ ਨੂੰ ਵੇਖ ਕੇ ॥ **ਬਧਿਕ** = ਸ਼ਿਕਾਰੀ ॥ **ਪ੍ਰਹਾਰੇਣ** = ਮਾਰਨ ਲੱਗਾ ॥ **ਲਖ੍ ਆਵਧਹ** = ਨਿਸ਼ਾਨਾ ਤੱਕ ਕੇ ਬਾਣ ॥ **ਅਹੋ** = ਅਸਚਰਜ ਹੈ ਕਿ ॥ **ਜਸ੍ ਰਖੇਣ** = ਜਿਸ ਨੂੰ ਰੱਖੇ ॥ **ਰੋਮ ਨ ਛੇਦ੍ਤੇ** = ਉਸਦਾ ਵਾਲ ਵਿੰਗਾ ਨਹੀਂ ਹੁੰਦਾ ॥ ੬ ॥ **ਬਲਵੰਤ ਕਾਰੀ** = ਬਲ ਵਾਲਾ ਹੋ ਕੇ ॥ **ਸੇਵੰਤ** = ਸੇਵਾ ਕਰਦੇ ਹਨ ॥ **ਸੂਰਾ** = ਸੂਰਮੇ ॥ **ਚਤੁਰ ਦਿਸਹ** = ਚਾਰੋਂ ਤਰਫਾ ਤੋਂ ॥ **ਬਿਖਮ ਥਾਨ** = ਔਖੀ (ਪੱਕੀ) ਥਾਂ ॥ **ਬਸੰਤ ਊਚਹਿ** = ਉਚੇ ਮੰਦਰ ਆਦਿਕਾਂ ਵਿਚ ਰਹਿੰਦਾ ਹੈ (ਪ੍ਰੀਛਤ ਰਾਜਾ ਵਾਗੂੰ) ॥ **ਸਿਮਰੰਤ** = ਯਾਦ ਕਰਦਾ ॥ **ਕਦਾਂਚਹ** = ਕਦੀ ਵੀ ॥ **ਹੋਵੰਤਿ** = ਹੁੰਦੀ ਹੈ ॥ **ਕੀਟ੍ਰੀ** = ਕੀੜੀ (ਤੱਛਕ ਸੱਪ ਰੂਪੀ) ॥ **ਸਾਸ ਅਕਰਖਤੇ** = ਸਵਾਸ ਖਿੱਚ ਲੈਂਦੀ ਹੈ, ਭਾਵ ਮੌਤਦਾ ਕਾਰਨ ਬਣਦੀ ਹੈ (ਰਾਜਾ ਪਰੀਛਤ ਵਤ) ॥ ੭ ॥ ਇਹ ਸੁਣਕੇ ਪੰਡਤਾਂ ਨੇ ਪ੍ਰਸ਼ਨ ਕੀਤਾ ਕਿ ਜੀਵਾਂ ਨੂੰ ਆਪਣੇ ਉਧਾਰ ਹਿਤ ਕੇਹੜਾ ਕਰਮ ਕਰਨਾ ਚਾਹੀਦਾ ਹੈ ? ਆਪ ਜੀ ਨੇ ਫੁਰਮਾਇਆ:- **ਸਬਦੰ ਰਤੰ** = ਬ੍ਰਹਮ ਤਥਾ ਗੁਰ ਉਪਦੇਸ ਵਿਚ ਪ੍ਰੀਤੀ ਕਰਨੀ ॥ **ਹਿਤੰ ਮਇਆ** = ਦਇਆ ਕਰਨ ਵਿਚ ਪਰੇਮ ਕਰਨਾ ॥ **ਕੀਰਤੰ** = ਕੀਰਤਨ (ਜਸ) ਕਰਨਾ ਪ੍ਰਮਾਤਮਾ ਦਾ ॥ **ਕਲੀ** = ਕਲਜੁਗ ਵਿਚ ॥ **ਕਰਮ ਕ੍ਰਿਤੁਆ** = ਏਹ ਕਰਮ ਕਰਨੇ ਯੋਗ ਹਨ ॥ **ਮਿਟੰਤਿ** = ਮਿਟ ਜਾਦਾ ਹੈ ॥ **ਤਤ੍ਰਾਗਤ** ਤਿਸਦੀ ਪ੍ਰਾਪਤੀ ਕਰ ਕੇ ॥ **ਰਮਣੰ** = ਸਮਾ ਰਿਹਾ ਹੈ ॥ **ਥਾਨਿੑ** = ਥਾਵਾ ਵਿਚ ॥ **ਦ੍ਰਿਸਟਿ ਤੁਯੰ** = ਨਜ਼ਰ ਆ ਰਿਹਾ ਹੈ ॥ **ਅਮੋਘ ਦਰਸਨੰ** = (ਵਾਹਿਗੁਰੂ ਦਾ) ਸਫਲ ਦਰਸ਼ਨ ॥ **ਬਸੰਤਾ** = ਵੱਸਦਾ ਹੈ ॥ **ਪ੍ਰਿਅੰ** = ਪਿਆਰਾ (ਜਾਪ ਜਪਦੇ ਹਨ ਸੰਤ ਜਨ) ॥ ੮ । ਜਗਤ ਨਾਸ ਰੂਪ ਹੈ.- **ਘਟੰਤ** = ਘਟਦਾ ਹੈ ॥ **ਰੂਪੰ** = ਸੁੰਦਰ ਰੂਪ ॥ **ਦੀਪੰ** = ਤੇਜ, ਪਰਕਾਸ਼ ॥ **ਰਵਿ** = ਸੂਰਜ ॥ **ਸਸੀਅਰ** = ਚੰਦਰਮਾਂ ॥ **ਨਖ੍ਯਤ੍ਰ** = ਤਾਰੇ ॥ **ਗਗਨੰ** = ਅਕਾਸ਼ ॥ **ਬਸੁਧਾ** = ਪ੍ਰਿਥਵੀ ॥ **ਗਿਰਿ** = ਪਹਾੜ ॥ **ਤਰ** = ਬ੍ਰਿਛ ॥ **ਸਿ ਖੰਡੰ** = ੯ ਖੰਡ ਪ੍ਰਿਖਵੀ ਸਹਿਤ ॥ **ਲਲਨਾ** = ਇਸਤਰੀ ॥ **ਸੁਤ** = ਪੁਤਰ ॥ **ਹੀਤੰ** = ਪਿਆਰੇ ॥ **ਕਨਿਕ** = ਸੋਨਾ ॥ **ਮਾਨਿਕ** = ਮਾਣਕ ਮੋਤੀ ॥ **ਮਾਇਆ ਸ੍ਵਰੂਪੰ** = ਜੋ ਮਾਇਆ ਦਾ ਰੂਪ ਹਨ ॥ **ਅਚੁਤ** = ਅਟਲ ॥ ੯ ॥ **ਬਿਲੰਬ** = ਦੇਰੀ ॥ **ਦ੍ਰਿੜੰਤ** = ਦ੍ਰਿੜ ਕਰੋ ॥ **ਕਿਲਬਿਖ** = ਪਾਪ ॥

ਮਨਮੁਖ ਦੇ ॥ **ਹੇਤੁ** = ਪ੍ਰੇਮ ਹੁੰਦਾ ਹੈ ॥ **ਕਾਰੀ ਕਾਂਬਰੀ** = ਕਾਲੀ ਕੰਬਲੀ ਹੈ ॥ **ਸੇਤੁ** = ਚਿੱਟੀ ॥ **ਮੂੰਡਿਆ** = ਮੁੰਨਿਆ (ਸੰਕਲਪਾਂ ਵਿਕਲਪਾਂ ਦੇ ਕੇਸ ਮਨ ਵਿਚੋਂ ਨਹੀਂ ਮੁਨਾਏ) ॥ **ਕਾਂਇ** = ਕਿਸ ਵਾਸਤੇ ॥ **ਮੂੰਡਾ ਮੂੰਡੁ ਅਜਾਂਇ** = ਸਿਰ ਏਵੇਂ ਬੇ-ਅਰਥ ਹੀ ਮੁੰਨਿਆ ॥ **ਬੇਧਿਆ** = ਵਿੰਨ੍ਹਿਆ ਹੋਇਆ ਹੈ ॥ **ਜੰਤੁ** = ਵਾਜਾ ॥ **ਬਜਾਵਨਹਾਰ** = ਮਨ (ਅਭੇਦ ਹੋ ਗਿਆ ਹੈ) ॥

## ੧੩੭੦

**ਚਹੁ ਬੇਦ ਮਹਿ** = ਚਾਰ ਵੇਦਾਂ ਦੇ ਕਰਮ ਕਾਂਡ ਵਿਚ ॥ **ਬਹਾਇ** = ਰੋੜ੍ਹ ॥ **ਤਲੈ ਦੁਰਾਇ** = ਛੁਪਾ ਕੇ ਅੰਦਰ ਖਾਨੇ ਰੱਖੇ ਹੋਏ ਹਨ ॥ **ਨਿਦਾਨ** = ਅੰਤ ਨੂੰ ॥ **ਬੰਧੁ** = ਸਨਬੰਧੀ ॥ **ਰਾਤਿ ਜਗਾਵਨ ਜਾਇ** = ਰਾਤ ਨੂੰ ਮਸਾਣਾਂ ਨੂੰ ਜਗਾਉਣ ਜਾਂਦੀ ਹੈ ॥ **ਅਉਤਰੈ** = ਪੈਦਾ ਹੁੰਦੀ ਹੈ ॥ **ਜਾਏ** = ਜਣੇ ਹੋਏ, ਬੱਚੇ ।, **ਅਹੋਈ**=ਅ+ਹੋਈ=ਨ ਹੋਈ ਸੀਤਲਾ ਦੇਵੀ ਦਾ ਵਰਤ ਜੇਹੜਾ ਕੱਤਕ ਵੱਦੀ ਅੱਠ ਨੂੰ ਆਉਂਦਾ ਹੈ॥ **ਨਾਰਿ** = ਜੇਹੜੀ ਇਸਤਰੀ ॥ **ਗਦਹੀ** = ਖੋਤੀ (ਸੀਤਲਾ ਦਾ ਵਾਹਨ) ॥ **ਚਤੁਰਾਈ ਅਤਿ ਘਨੀ** = ਬਹੁਤੀ ਸਿਆਣਪ ਇਹ ਹੈ॥ **ਸੂਰੀ** = ਸੂਲੀ ॥ **ਬਾਪੁਰੀ** = ਵਿਚਾਰੀ ਹੈ ॥ **ਢਾਕੁ ਪਲਾਸੁ** = ਛਿਛਰੇ ਵਾਂਗ ਬਲਹੀਨ ਹੋਣ ਕਰ ਕੇ ਬੇਅਰਥ ਹੈ। **ਹੈ** = ਘੋੜੇ॥ **ਗਇ** = ਹਾਥੀ ॥ **ਬਾਹਨ** = ਸਵਾਰੀ ਕਰਨ ਨੂੰ ਰਥ ॥ **ਸਘਨ ਘਨ** = ਬਹੁਤ ਬਹੁਤੇ ਹਨ ॥ **ਲਾਖ ਧਜਾ ਫਹਰਾਹਿ** = ਲਖਾਂ ਹੀ ਝੰਡੇ ਝੁਲਦੇ ਹਨ ॥ **ਜਉ** = ਜੇਕਰ ॥ **ਮਾਂਦਲੁ** = ਢੋਲ ॥ **ਕੰਧ ਚਢਾਇ** = ਮੋਢੇ ਤੇ ਰਖ ਕੇ ॥ **ਕਾਹੂ** = ਕਿਸੇ ਦਾ ॥ **ਠੋਕਿ ਬਜਾਇ** = ਨਿਰਨੇ ਕਰਕੇ ॥ **ਮਾਰਗਿ** = ਰਾਹ ਵਿਚ (ਵੇਦ ਸਾਸਤਰਾਂ ਵਿਚ) ॥ **ਬੀਥਰੇ** = ਖਿੰਡਰੇ ਹੋਏ ॥ **ਨਿਕਸਿਓ ਆਇ** = ਆ ਨਿਕਲਿਆ ॥ **ਉਲੰਘੇ** = ਟੱਪਦਾ ॥ **ਬੂਡਾ ਬੰਸੁ** = ਡੁੱਬ ਗਿਆ ਪਰਵਾਰ ॥ **ਕਮਾਲੁ** = ਕਮਾਲਾ ॥ **ਜੈ ਹਹਿ** = ਚਲਿਆ ਜਾਏਗਾ ॥ **ਆਟਾ ਲੋਨ ਜਿਉ** = ਆਟੇ ਦੇ ਲੂਣ ਵਾਂਗੂ ਬੇਅਰਥ ਹੀ ॥ **ਸੋਨ ਸਮਾਨਿ** = ਸੋਨੇ ਵਰਗਾ ਅਮੋਲਕ ॥ **ਹੰਸੁ** = ਜੀਵ ॥ **ਗਾਡਿਓ** = ਪਿਛੇ ਪਿਆ ਰਿਹਾ ॥ **ਸੋਝਾਈ ਸੈਨਾਹ** = ਫੇਰ ਸੈਨਤਾਂ ਨਾਲ ਸਮਝਾਉਂਦਾ ਹੈ॥ **ਰੰਕਾਈ ਨੈਨਾਹ** = ਅਖਾਂ ਦੀ ਕੰਗਾਲਤਾ (ਘਰ, ਬਾਹਰ, ਪਰਵਾਰ ਵੇਖਣ ਦੀ ਤੀਬਰ ਇੱਛਿਆ) ॥

**ਨਿਹਾਰਉ**=ਵੇਖਾਂ ॥ **ਸ੍ਰਵਨ**=ਕੰਨੀ ॥ **ਤੁਅ**=ਤੇਰਾ ॥ **ਬੈਨ**=ਬਚਨਾਂ ਨਾਲ ॥ **ਉਚਰਉ**=ਜਪਾਂ ॥ **ਰਿਦ ਠਾਉ**=ਹਿਰਦੇ ਵਿਚ ਥਾਂ ਦੇਵਾਂ ॥ **ਪਰਸਾਦਿ**=ਕ੍ਰਿਪਾ ਨਾਲ ॥ **ਉਨਮਾਨ**=ਅੰਦਾਜ਼ਾ ਲਾ ਕੇ ॥ **ਕਹਿਬੇ**= ਆਖਣ ਨਾਲ ॥ **ਪਰਵਾਨੁ**=ਮੰਨਣ ਯੋਗ ਹੈ ॥ **ਕਿਹ**=ਕੀ, ਕਿਸਨੂੰ ॥

## ੧੩੭੧

**ਪਤੀਆਇ**=ਪਤੀਜਦਾ ॥ **ਹਰਖਿ**=ਖੁਸ਼ੀ ਨਾਲ ॥ **ਚਿਤਾਰੈ**= ਯਾਦ ਕਰਦੀ ਹੈ ॥ **ਬਚਰੈ**=ਬੱਚੇ ॥ **ਮਮਤਾ ਰੇ**=ਵੈਸੇ ਹੀ ਮਾਇਆ ਦੀ ਮਮਤਾ ਲੱਗੀ ਹੋਈ ਹੈ ਜੀਵ ਨੂੰ ॥ **ਅੰਬਰ**=ਅਕਾਸ਼ ॥ **ਘਨਹਰੁ**=ਬੱਦਲਾਂ ਨਾਲ ॥ **ਬਰਖਿ**=ਵਰ੍ਹ ਕੇ ॥ **ਸਰ ਤਾਲ**=ਸਰੋਵਰ ਤੇ ਤਾਲ ॥ **ਜਿਉ**=ਜਿਸ ਤਰ੍ਹਾਂ ॥ **ਤਰਸਤ**=ਤਰਸ ਰਿਹਾ ਹੈ (ਸ੍ਵਾਂਤੀ ਬੂੰਦ ਲਈ) ॥ **ਚਕਈ**=ਚੱਕਵੀ ॥ **ਨਿਸਿ**= ਰਾਤ ਨੂੰ ॥ **ਰੈਨਾਇਰ**=ਪਰਮਾਤਮਾਂ ਰੂਪ ਸਮੁੰਦਰ ਤੋਂ ਜੀਵ ਰੂਪ ਸੰਖ ॥ **ਮਝੂਰਿ**= (ਸਮੁੰਦਰ ਦੇ) ਵਿਚੇ ਹੀ ॥ **ਦੇਵਲ ਦੇਵਲ**=ਹਰੇਕ ਠਾਕਰ ਦੁਆਰੇ (੮੪ ਲਖ ਜੂਨਾਂ) ਵਿਚ ॥ **ਧਾਹੜੀ**=ਧਾਹਾਂ ॥ **ਦੇਸਹਿ**=ਦੇਵੇਂਗਾ ॥ **ਉਗਵਤਿ ਸੂਰ** =ਕਾਲ ਰੂਪ ਸੂਰਜ ਦੇ ਚੜ੍ਹਨ ਨਾਲ ਹੀ ਭਾਵ ਤੂੰ ਸਮੁੰਦਰ ਵਿਚ ਹੀ ਰਹੋ ਨਹੀਂ ਤੇ ਨਿੱਤ ਹੀ ਦਿਨ ਚੜ੍ਹਦੇ ਨਾਲ ਧਾਹਾਂ ਮਾਰਦਾ ਰਹੇਂਗਾ ॥ **ਭੈ**=ਜਮਾਂ ਦੇ ਡਰ ਦੇ ॥ **ਗੋਰ**=ਮੜ੍ਹੀ ਵਿਚ ॥ **ਗੈਲਿ**=ਪਿੱਛਾ, ਰਸਤਾ ॥ **ਪੇਖਤ**=ਵੇਖਦਿਆਂ ॥ **ਪੁਨੀਤ**=ਪਵਿੱਤਰ ॥ **ਭੇਟਤ** =ਮਿਲਕੇ ॥ **ਸਾਕਤ**=ਬੇਮੁਖ (ਦੁਸ਼ਟ) ਦਾ ॥ **ਬਾਸਨੁ**=ਭਾਂਡਾ ॥ **ਪਰਸੀਐ** =ਛੂਹੀਏ, ਹੱਥ ਲਾਈਏ ॥ **ਜਰਾ**=ਬੁਢੇਪਾ ॥ **ਮੰਦਿਰ ਦੁਆਰ**=ਘਰ ਦੇ ਬੂਹੇ ਤੋਂ ਜਦ ਅੱਗ ਲਗ ਜਾਵੇ ਤੇ ਫੇਰ ਅੰਦਰੋਂ ਕੀ ਕੱਢਿਆ ਜਾ ਸਕਦਾ ਹੈ ? ॥ **ਫਲਨਿ**= ਫਲ ਦੇਣ ॥ **ਕਾਂਬ**=ਦਾਗ਼, ਭਾਵ–ਉਹ ਜੀਵ ਰੂਪ ਫਲ ਹੀ ਡਾਲੀ ਵਜੋਂ ਬਾਗ ਦੇ ਮਾਲਕ (ਵਾਹਿਗੁਰੂ) ਨੂੰ ਭੇਜੇ ਜਾਂਦੇ ਹਨ ਜੇਹੜੇ ਏਸ ਸੰਸਾਰ ਰੂਪੀ ਬਾਗ ਵਿਚ ਵਿਸ਼ੇ ਵਿਕਾਰਾਂ ਵਿਚ ਦਾਗੀ ਨਹੀਂ ਹੋਏ ਬਾਕੀ ਦੇ ਗਲ ਸੜ ਕੇ ਪੈਰਾਂ ਹੇਠ (ਨਰਕਾਂ ਵਿਚ) ਲਤਾੜੇ ਜਾਂਦੇ ਹਨ ॥ **ਠਾਕੁਰੁ** =ਪੱਥਰ ਮੂਰਤੀਆਂ ॥ **ਮਨਹਠ**=ਮਨ ਪਿੱਛੇ ਲੱਗ ਕੇ ॥ **ਭਟਕਾ ਖਾਹਿ**= ਭਟਕਦੇ ਫਿਰਦੇ ਹਨ ॥ **ਪਾਹਨ**=ਪੱਥਰ ਨੂੰ ॥ **ਕੀਆ**=ਮੰਨਿਆ ਹੈ ॥ **ਬੂਡੇ**=

ਡੁੱਬੇਗਾ॥ **ਕਾਲੀ ਧਾਰ**=ਡੂੰਘੇ ਪਾਣੀ ਵੈਤਰਨੀ ਨਦੀ ਵਿਚ॥ **ਕਾਗਦ**=ਕਾਗਜ਼॥ **ਓਬਰੀ**=ਕੋਠੀ ਹੈ (ਧਰਮ ਸ਼ਾਸਤਰ ਆਦਿਕ)॥ **ਮਸੁ**=ਸਿਆਹੀ ਦੇ ਅੱਖਰਾਂ ਨਾਲ॥ **ਕਰਮ ਕਪਾਟੁ**=ਕਰਮ ਕਾਂਡਾਂ ਦੇ ਤਖਤੇ ਹਨ॥ **ਪਾਹਨ**=ਪਥਰ ਪੂਜਾਂ ਨੇ॥ **ਬੋਰੀ** =ਡੋਬੀ ਹੈ॥ **ਪਾੜੀ ਬਾਟ**=ਰਸਤਾ ਹੀ ਪਾੜ ਦਿੱਤਾ ਹੈ ਮੁਕਤੀ ਦਾ ਭਾਵ ਰੱਬ ਵਲੋਂ ਹਟਾ ਕੇ ਪੱਥਰ ਪੂਜਾ ਵਲੇ ਸ੍ਰਿਸਟੀ ਲਾ ਛੱਡੀ ਹੈ॥ **ਕਾਲਿ**=ਅਗਲੇ ਦਿਨ॥ **ਕਰੰਤਾ**= ਕਰਨਾਂ ਹੈ ਤਾਂ॥ **ਸੁਇਤਾਲ**=ਤੱਤਕਾਲ ਹੀ॥ **ਧੋਈ**=ਧੋਤੀ ਹੋਈ, ਭਾਵ-ਵੈਸੀ ਦੀ ਵੈਸੀ ਹੀ ਕਾਲੀ ਹੈ॥ **ਨਾਪਾਕ**=ਗੰਦਾ ਅਪਵਿੱਤਰ ਹੈ॥ **ਤਿਸਕਾਰ**=ਨਿਰਾਦਰੀ॥ **ਕਸਤੂਰੀ**=ਪ੍ਰਮਾਤਮਾਂ ਰੂਪੀ ਮੁਸ਼ਕ ਨਾਫਾ ਜੇਹੜਾ ਹਰਨ ਦੀ ਧੁਨੀ ਵਿਚੋਂ ਨਿਕਲਦਾ ਹੈ॥

## ੧੩੭੨

**ਕਾਂਠੈ**=ਕੰਢੇ, ਇਕ ਪਾਸੇ॥ **ਧੂੰਮਾ ਧਾਮ**=ਰੌਣਕਾਂ ਦੇ ਵਿਚ ਹੀ॥ **ਸੂਕਰ**=ਸੂਰ॥ **ਆਛਾ ਗਾਉ**=ਪਿੰਡ ਨੂੰ ਸਾਫ਼ ਰੱਖਦਾ ਹੈ ਕਿਉਂਕਿ ਏਹ ਵਿਸ਼ਟਾ ਖਾ ਜਾਂਦਾ ਹੈ॥ **ਬੈਸਨੋ**=ਵਿਸ਼ਨੂੰ ਦਾ ਭਗਤ॥ **ਮੇਲੀ ਚਾਰ**=ਮੇਲ ਲਈਆਂ ਚਾਰ (ਤੁਲਸੀ, ਚੰਦਨ, ਕੌਲ ਫੁਲਾਂ ਦੀ ਤੇ ਉੱਨ ਦੀ) ਮਾਲਾ॥ **ਕੰਚਨੁ ਬਾਰਹਾ**=ਬਾਰਾਂ ਵੰਨੀਆਂ ਦਾ ਸੁੱਧ ਸੋਨਾ ਹੈ॥ **ਭੀਤਰਿ**=ਅੰਦਰ॥ **ਭੰਗਾਰ**=ਲਾਖ, ਮੈਲ ਵਿਸ਼ੇ ਵਿਕਾਰਾਂ ਦੀ ਮੈਲ॥ **ਬਾਟ**=ਰਸਤੇ ਦਾ॥ **ਪੰਥੀ**=ਰਾਹੀ॥ **ਧਰਨੀ**=ਧਰਤੀ ਤੇ॥ **ਖੇਹ**=ਮਿੱਟੀ॥ **ਸਰਬੰਗ**=ਸਭ ਨਾਲ ਮਿਲਕੇ ਸਰਬ ਰੂਪ ਹੁੰਦਾ ਹੈ॥ **ਸੀਰਾ**= ਠੰਡਾ॥ **ਤਾਤਾ**=ਤੱਤਾ॥ **ਕਨ**=ਅਨਾਜ, ਸੋਨਾ॥ **ਕਾਮਨੀ**=ਇਸਤਰੀ॥ **ਸਿਖਰਿ**=ਚੋਟੀ ਉੱਤੇ॥ **ਧਜਾ ਫਹਰਾਇ**=ਝੰਡੇ ਝੂਲਦੇ ਹੋਣ॥ **ਮਧੂਕਰੀ** =ਭਿੱਛਿਆ ਦੀ ਮੰਗੀ ਹੋਈ ਰੋਟੀ॥ **ਪਾਟਨ**=ਸ਼ੈਹਰ ਨਾਲੋਂ॥ **ਊਜਰੁ** =ਉਜਾੜ॥ **ਸਨੇਹੀ**=ਪ੍ਰੇਮ॥ **ਬਾਹਰਾ**=ਬਿਨਾਂ॥ **ਜਮ ਪੁਰੁ**=ਜਮਾਂ ਦੀ ਪੁਰੀ ਹੈ॥ **ਭਾਇ**=ਭਾਣੇ-ਵਾਸਤੇ॥ **ਅੰਤਰੇ**=ਵਿਚਕਾਰ॥ **ਸੁੰਨ**=ਅਫੁਰ ਪ੍ਰਮਾਤਮਾਂ ਦਾ॥ **ਘਾਟ**=ਅਸਥਾਨ ਹੈ॥ **ਮਟੁ**=ਟਿਕਣਾ, ਠਹਿਰਨਾ॥ **ਪੇਡ ਤੇ**= ਮੁੱਢ ਤੋਂ ਪ੍ਰੀਤੀ॥ **ਓੜਿ**=ਅੰਤ ਤਕ॥ **ਮੁਨਿਵਰ**=ਵੱਡੇ ਸ੍ਰੇਸ਼ਟ ਮੁਨੀ॥ **ਸਬਦ**=

ਉਪਦੇਸ ਰੂਪ ਬਾਣ॥ **ਬਾਹਿਆ**=ਮਾਰਿਆ॥ **ਚੂਕ**=ਭੁੱਲ, ਘਾਟਾ॥ **ਹੈ**=ਘੋੜੇ॥ **ਗੈ**=ਹਾਥੀ॥

## ੧੩੭੩

**ਬਾਹਨ**=ਚੜ੍ਹਨ ਵਾਸਤੇ ਰਥ ਆਦਿਕ॥ **ਸਘਨ ਘਨ**=ਬਹੁਤ ਸਾਰੇ ਹਨ॥ **ਛਤ੍ਰ ਪਤੀ**=ਚਕ੍ਰ ਵਰਤੀ ਰਾਜੇ ਦੀ॥ **ਤਾਸੁ ਪਟੰਤਰ**=ਤਿਸਦੇ ਬਰਾਬਰ॥ **ਪਨਿਹਾਰਿ**=ਪਾਣੀ ਭਰਨ ਵਾਲੀ ਦਾਸੀ॥ **ਨ੍ਰਿਪ ਨਾਰੀ**=ਰਾਜੇ ਦੀ ਇਸਤ੍ਰੀ॥ **ਹਰਿ ਚੇਰੀ**=ਹਰੀ ਦੀ ਦਾਸੀ॥ **ਮਾਂਗ**=ਸਿਰ ਦੇ ਵਾਲਾਂ ਦੇ ਵਿਚਲਾ ਚੀਰ॥ **ਬਿਖੈ**=ਭੋਗ ਬਿਲਾਸ ਕਰਨ ਵਾਸਤੇ॥ **ਥੂਨੀ**=ਭਗਤੀ ਰੂਪੀ ਥੰਮ੍ਹੀ॥ **ਥਿਤ**=ਇਸਥਿੱਤੀ॥ **ਧੀਰ**=ਧੀਰਜ॥ **ਮਾਨ ਸਰੋਵਰ**=ਸਤਸੰਗ ਰੂਪੀ॥ **ਹੀਰਾ**=ਨਾਮ ਰੂਪੀ॥ **ਤੀਰ**=ਪਾਸੇ॥ **ਜਨ**=ਹਰੀ ਦੇ ਦਾਸ॥ **ਜਉਹਰੀ**=ਪਾਰਖੂ, ਸਰਾਫ॥ **ਮਾਂਡੈ**=ਸਜਾਉਂਦੇ ਹਨ (ਇਸਥਿੱਤ ਕਰੇ)॥ **ਹਾਟ**=ਹਿਰਦੇ ਰੂਪੀ ਹੱਟੀ॥ **ਹੀਰਨ ਕੀ**=ਹੀਰਿਆਂ ਦੀ॥ **ਸਾਟ**=ਕਦਰ ਹੁੰਦੀ ਹੈ॥ **ਅਮਰਾ ਪੁਰ**=ਬੈਕੁੰਠ ਸਵਰਗ ਪੁਰੀ ਵਿਚ॥ **ਬਹੋਰੈ**=ਮੋੜ ਲੈਂਦਾ (ਸਫਲ ਕਰ ਦੇਂਦਾ) ਹੈ॥ **ਬਿਤ**=ਸਵਾਸਾਂ ਰੂਪੀ ਧਨ॥ **ਬਹੀਰ**=ਵਹੀਰ, ਚਲਾ ਚਲ॥ **ਅਵਘਟ**=ਔਖੀ॥ **ਘਾਟੀ**=ਡੰਡੀ, ਭਗਤੀ ਰੂਪ॥ **ਕੁਲ ਕੀ ਕਾਨਿ**=ਆਪਣੀ ਕੁੱਲ (ਟੱਬਰ) ਦੀ ਸ਼ਰਮ ਵਿਚ। **ਲਾਜਸੀ**=ਸ਼ਰਮਿੰਦਾ ਹੋਊ॥ **ਲੇ ਧਰਹਿ ਮਸਾਨ**=ਚੁੱਕ ਕੇ ਮਸਾਨਾਂ ਵਿਚ ਜਾ ਰੱਖਣਗੇ॥ **ਕਾਨਿ**=ਮੁਹਤਾਜੀ ਕਰਦੇ ਹੋਏ॥ **ਪਾਰੋਸੀ**=ਗਵਾਢੀ॥ **ਮਧੁਕਰੀ**=ਮੰਗੀ ਹੋਈ ਰੋਟੀ॥ **ਨਾਨਾ ਬਿਧਿ ਕੋ ਨਾਜੁ**=ਕਈ ਤਰ੍ਹਾਂ ਦਾ ਅਨਾਜ (ਭੋਜਨ)॥ **ਕਾਹੂ ਕੋ**=ਕਿਸੇ ਦਾ ਵੀ॥ **ਦਾਝਨੁ**=ਸੜਨਾ, ਦੁੱਖ॥ **ਨਿਸੰਕ**=ਬੇਫਿਕਰ ਹੋਕੇ॥ **ਗਨੈ**=ਗਿਣਦਾ ਹੈ॥ **ਸੋ**=ਨੂੰ॥ **ਰੰਕ**=ਕੰਗਾਲ॥ **ਪਾਲਿ ਸਮੁਹਾ**=ਨਕਾ ਨਕ, ਕੰਢਿਆਂ ਤੱਕ॥ **ਸਰਵਰੁ ਭਰਾ**=ਤਲਾ (ਸੰਸਾਰ) ਪਾਣੀ (ਬ੍ਰਹਮ ਰੂਪ ਜਲ) ਨਾਲ ਭਰਿਆ ਪਿਆ ਹੈ॥ **ਨੀਰੁ**=ਪਾਣੀ॥ **ਖਿਸਹਿ**=ਛੁਪਦੇ ਹਨ॥ **ਦੁਇ**='ਰ' ਅਤੇ 'ਮ' (ਰਾਮ)॥ **ਪਰਭਾਤੇ**=ਰਾਤ ਦਾ ਚੌਥਾ ਪਹਿਰ॥ **ਗਹਿ**=ਫੜ, ਦ੍ਰਿੜ ਕਰ॥ **ਕੋਠੀ**=ਸਰੀਰ ਰੂਪ॥ **ਕਾਠ**=ਲੱਕੜ॥ **ਆਗਿ**=ਕਾਲ ਰੂਪ ਅਗਨੀ॥

**ਜਲਿ ਮੂਏ**=ਵਿਦਿਆ ਦੇ ਹੰਕਾਰ ਵਿਚ ਹੀ ਸੜ ਮਰੇ॥ **ਕਾਗਦ ਦੇਹ ਬਿਹਾਇ**=ਕਾਗਜ਼ (ਧਰਮ ਗ੍ਰੰਥ) ਰੋੜ੍ਹ ਦੇਹ॥ ਕਿਉਂਕਿ ਇਹ ਕਰਮ ਕਾਂਡ ਦਸਦੇ ਹਨ॥ **ਬਾਵਨ**=ਬਵੰਜਾ (ਹਿੰਦੀ ਦੀ ਪੈਂਤੀ ਪਰ ਅਖਰਾਂ ਦੀ ਹੁੰਦੀ ਹੈ) ਭਾਵ ਧਰਮ ਗ੍ਰੰਥਾਂ ਦੇ ਤੱਤ ਨੂੰ ਸੋਧ ਵੀਚਾਰ ਕੇ॥ **ਸੰਤਈ**=ਸੰਤ ਪੁਣਾ॥ **ਕੋਟਿਕ**=ਕ੍ਰੋੜਾ ਹੀ॥ **ਅਸੰਤ**=ਮਨਮੁਖ॥ **ਮਲਿਆਗਰੁ**=ਚੰਦਨ॥ **ਭੁਯੰਗਮ**=ਸੱਪਾਂ ਨੇ॥ **ਬੇਢਿਓ**=ਘੇਰਿਆ ਹੋਇਆ॥ **ਤਜੰਤ**=ਛੱਡਦਾ॥ **ਜੁਆਲਾ**=ਤ੍ਰਿਸ਼ਨਾ ਅੱਗ ਨੇ॥ **ਜਾਰਿਆ**=ਸਾੜਿਆ ਹੈ॥ **ਉਦਕ**=ਪਾਣੀ ਵੱਤ ਹੈ॥ **ਸਾਰੀ**=ਬਾਜੀ ਰੂਪ ਸੰਸਾਰ॥ **ਆਪਨ**=ਆਪੇ ਹੀ॥ **ਧਨੀ**=ਵਾਹਿਗੁਰੂ। **ਕੈ**=ਜਾਂ॥ **ਦਾਸ ਦੀਵਾਨੀ ਹੋਇ**=ਦੀਵਾਨ ਦਾ ਦਾਸ ਭਾਵ ਸਤਿਸੰਗੀ ਹੋਇਆ ਹੈ॥

## ੧੩੭੪

**ਦਿਸਾਂ**=ਤਰਫਾਂ, ਪਾਸੇ॥ **ਓਰਾ**=ਗੜਾ॥ **ਗਰਿ**=ਗਲ (ਘੁਲ) ਕੇ॥ **ਢਲਿ**=ਰੁੜ੍ਹਕੇ॥ **ਕੂਲਿ**=ਪਾਣੀ ਦੇ ਝਰਨੇ (ਨਾਲੇ) ਆਦਿਕ ਵਿਚ॥ **ਧੂਰਿ**=ਮਿਟੀ ਆਦਿਕ ਪੰਜ ਤਤਾਂ ਨੂੰ॥ **ਸਕੇਲਕੇ**=ਇਕੱਠੀ ਕਰਕੇ॥ **ਪੁਰੀਆ**=ਪੁੜੀਆਂ॥ **ਕੋ ਪੇਖਨਾ**=ਦਾ ਵੇਖਣਾ (ਦਿਖਾਵਾ—ਤਮਾਸ਼ਾ) ਹੈ॥ **ਉਦੈ**=ਚੜ੍ਹਨ ਤੇ॥ **ਅਨਭਉ** ਗਿਆਨ॥ **ਭੈ**=ਜਮਾਂ ਦਾ ਡਰ॥ **ਬਿਹਾਇ**=ਬੀਤਦੀ ਹੈ (ਉਮਰ)॥ **ਪੂਰੀ ਪਰੀ ਬਲਾਇ**=ਇਹ ਪੂਰੀ ਬਲਾ ਗਲ ਪੈ ਗਈ ਹੈ॥ **ਪੀਰ**=(ਮਾਰ ਦੀ) ਪੀੜ ਕਰ ਕੇ॥ **ਮਰੰਮ**=ਭੇਦ ਦੀ, ਗੁੱਝੀ॥ **ਠਉਰ**=ਥਾਂ (ਸਰੂਪ ਰੂਪ) ਹੀ॥ **ਸੇਲ ਕੀ**=ਬਰਛੀ ਦੀ॥ **ਲੇਇ ਉਸਾਸ**=ਸਵਾਸ ਲੈ ਲੈਂਦੀ ਹੈ॥ **ਸਬਦ**=ਗੁਰ ਉਪਦੇਸ਼॥ **ਬਹਰਾ**=ਬੋਲਾ (ਡੋਰਾ)॥ **ਭੀਤਰਿ**=ਅੰਦਰ॥ **ਜੋਇ**=ਵੇਖ॥ **ਸਬੂਰੀ**=ਸੰਤੋਖ ਤੋਂ॥ **ਸਾਬਤਿ**=ਸੁੱਧ (ਸ਼ਰਧਾ ਕਰ ਕੇ)॥ **ਬੁਝੈ ਬਲੰਤੀ ਨਾਂਇ**=ਤ੍ਰਿਸ਼ਨਾ ਦੀ ਬਲਦੀ ਹੋਈ ਅੱਗ ਨਾਮ ਕਰ ਕੇ ਬੁੱਝਦੀ ਹੈ॥ **ਜੋਰੀ**=ਜ਼ੋਰ ਨਾਲ॥ **ਖੂਬੁ**=ਚੰਗਾ ਹੈ॥ **ਅੰਮ੍ਰਿਤੁ**=ਘਿਉ॥ **ਲੋਨੁ**=ਲੂਣ ਹੈ॥ **ਹੇਰਾ**=ਸ਼ਿਕਾਰ; ਮਾਸ॥ **ਤਨ ਤਾਪੁ**=ਸਰੀਰ ਦਾ ਰੋਗ॥ **ਹਰਖ**=ਖੁਸ਼ੀ॥ **ਦਾਝਹਿ**=ਸਾੜਦੇ॥ **ਕਉਤਕ ਹਾਰ**=ਤਮਾਸ਼ਾ ਕਰਨ ਵਾਲੇ ਰਾਸ ਧਾਰੀਏ ਕਹਿੰਦੇ ਹਨ॥ **ਕਹਿਬੇ**=

ਕਹਿਣ ਵਿਚ ॥ **ਬਿਬੇਕ**=ਗਿਆਨ, ਵਿਚਾਰ ਹੈ ॥ **ਏਕੁ ਅਨੇਕਹਿ**=ਇਕ ਰਾਸ ਧਾਰੀਆ ਦਾ ਰਾਮ ਅਨੇਕਾ ਸੰਕਲਪਾਂ ਵਿਚ ਮਿਲ ਰਿਹਾ ਹੈ ॥ **ਏਕ ਸਮਾਨਾ ਏਕ**=ਇਕ ਮਹਾ-ਤਮਾ ਦਾ ਸਰਬ ਵਿਆਪਕ ਪ੍ਰਮਾਤਮਾਂ ਵਿਚ ਸਮਾ ਰਿਹਾ ਹੈ ॥ **ਜਾ**=ਜਿਸ ॥ **ਮਰਹਟ**=ਮੜ੍ਹੀਆਂ ਦੇ ॥ **ਸਾਰਖੇ**=ਸਮਾਨ ਹਨ ॥ **ਬਹਰਾ** (ਪਰਾਈ ਨਿੰਦਿਆ ਸੁਣਨ ਵਲੋਂ) ਬੋਲਾ (ਡੋਰਾ) ॥ **ਕਾਨ**=ਕੰਨਾਂ ਤੋਂ ॥ **ਪਾਵਹੁ**=ਪੈਰਾਂ ॥ **ਭੁਇ**=ਧਰਤੀ ਤੇ ॥

## ੧੩੭੫

**ਮਾਂਨਈ**=ਸਮਝੋ ॥ **ਭਠ ਛਾਰ**=ਭੱਠੀ ਦੀ ਸੁਆਹ ਵੱਤ ਨਿਸਫਲ ॥ **ਬੂੰਦ**=ਨਾਮ ਰੂਪ ॥ **ਭੂਮਿ**=ਹਿਰਦੇ ਰੂਪੀ ਪ੍ਰਿਥਵੀ ਵਿਚ ॥ **ਪਚਿ**=ਖਪ ॥ **ਨਿਰਵਾਰੀ**=ਨਿਰਨੇ (ਵੱਖ) ਕੀਤੀ ਜਾਂਦੀ ॥ **ਜਾਇਬਾ**=ਜਾ ਰਿਹਾ ਸਾਂ ॥ **ਗਾਇ** (ਗਾਹ) ਥਾਂ ਮੱਕੇ ਦੀ ਅਥਵਾ ਇਹ ਗਲ ਕਿ ਰਬ ਮਕੇ ਵਿਚ ਹੀ ਹੈ ॥ **ਖਤਾ**=ਗੁਨਾਹ ॥ **ਪੀਰ**=ਮੱਕੇ ਦਾ ਪੀਰ ।। **ਦਈ**=ਦਯਿ=ਧਰਮ ਰਾਜ ॥ **ਲੇਇ**=ਲਵੇਗਾ ॥ **ਨੀਕਸੇ**=ਨਿਕਲੇਗਾ ॥ **ਸੁਹੇਲਾ**=ਸੌਖਾ ਹੈ ॥ **ਸੂਚੀ**=ਸਾਫ, ਸੁੱਧਤਾਈ ॥ **ਪਲਾ**=ਕੰਨੀ ਫੜ ਕੇ ਇਹ ਨਹੀਂ ਆਖੇਗਾ ਆ ਏਧਰ ਲੇਖਾ ਦੇਹ । **ਦੋਇ**=ਦੋਵੇ ॥ **ਤੂਬੜੀ**=ਤੁਮੜੀਆ ਆਸਾਂ ਤੇ ਤ੍ਰਿਸ਼ਨਾ ॥ ਅਥਵਾ ਦੋਇ - ਹੇ ਦ੍ਵੈਤ ! **ਤੂ ਬੜੀ**=ਤੂੰ ਵਡੀ ॥ **ਅਬਧ**=ਨਾਸ ਰਹਿਤ ਹੈ ॥ **ਖਟ ਦਰਸਨ**=ਛੇ ਭੇਖ॥ **ਆਪਾ**=ਆਪਣਾ ਆਪ ਭਾਵ ਮੈਂ ਮੇਰਾ ।। **ਪਰਕਾ**=ਪਰਾਇਆ ਭਾਵ ਤੇਰਾ ॥ **ਬਿਕਾਰਹਿ**=ਬੁਰਿਆਈਆਂ ਨੂੰ ॥ **ਘਾਣੀ ਪੀੜਤੇ**=ਸੰਸਾਰ ਦੇ ਦੁਖਾਂ ਵਿਚ ਘਾਣੀ ਵਾਂਗੂ ਪੀੜੀ ਦੇ ਜਾ ਰਹੇ ਸਾ ॥ **ਪਰਾ ਪੂਰਬਲੀ**=ਪਿਛਲੇ ਜਨਮਾਂ ਦੀ॥ **ਭਾਵਨੀ**=ਸ਼ਰਧਾ ॥ **ਟਾਲੈ ਟੋਲੈ**=ਟਾਲ ਮਟੋਲੇ ਕਰਦਿਆਂ॥ **ਬਿਆਜੁ**=ਪਾਪਾ ਰੂਪ ॥ **ਖਤੁ**=ਲੇਖਾ ॥ ੨੦੮॥ ਮ: ੫ ॥ **ਕੂਕਰੁ**=ਕੁੱਤਾ, ਜੀਵ ਰੂਪ ॥ **ਕਰੰਗ**=ਮੁਰਦਾਰ, ਵਿਸ਼ੇ ਵਿਕਾਰਾਂ ਪਿਛੇ॥ **ਧਾਇ**=ਦੌੜਦਾ ਹੈ ॥ **ਹਉ**=ਮੈਨੂੰ ॥੨੦੯॥ ਮਹਲਾ ੫ ॥ **ਧਰਤੀ**=ਪ੍ਰਿਥਵੀ ਰੂਪੀ ਬੁੱਧੀ ॥ **ਸਾਧ**=ਸ੍ਰੇਸ਼ਟ ਪੁਰਸ਼; ਮਹਾਤਮਾ ॥ **ਤਸਕਰ**=ਚੋਰਾਂ ਰੂਪੀ ਕਾਮ, ਕ੍ਰੋਧ ਆਦਿਕ ॥ **ਬੈਸਹਿ**=ਬੈਠੇ ਹਨ ॥ **ਗਾਹਿ**=ਫੜ (ਮੱਲ) ਕੇ ॥ **ਉਨ ਕਉ**=ਕਾਮ ਕ੍ਰੋਧ ਆਦਿਕ ਚੋਰਾਂ ਦੇ ॥ **ਲਾਹੂ**=ਸਮੂਹ; ਘਾਣਾਂ ਦੇ ਘਾਣ ॥ **ਲਾਹਿ**=ਲਾਹ (ਨਾਸ ਕਰ) ਸੁੱਟੀਦੇ ਹਨ ॥

**ਤੁਖ**=ਛੋਨੇ ਦੇ ਛਿਲਕੇ ਨੂੰ ॥ **ਨਾਮਾ**=ਨਾਮਦੇਵ ਜੀ॥ **ਛੀਪਹੁ**=ਛਾਪਦੇ ਹੋ ॥ **ਛਾਇਲੈ**=ਅਮਰੇ, ਛੀਟਾਂ ॥

## ੧੩੭੬

**ਕੀਚੜਿ**=ਚਿੱਕੜ (ਵਿਕਾਰਾਂ) ਵਿਚ । **ਆਟਾ**=ਸੁਆਸਾਂ ਰੂਪੀ॥ **ਪੀਸਤ**=ਪੀਂਹਦਿਆਂ ੨ ।**ਚਾਬਿਆ**=ਫੱਕੇ ਮਾਰ ਲਏ,ਹਰੀ ਕਥਾ ਸੁਣ, ਕਰ ਲਈ॥**ਸਾਥ**=ਨਾਲ ॥ **ਮਨੁ**=ਏਹ ਜੀਵ॥ **ਬਾਤ**=ਪਾਪ ਪੁੰਨ ਦੀ॥ **ਕਾਹੈ**=ਕਿਸ ਗੱਲ ਦੀ॥ **ਕੁਸਲਾਤ**=ਖੁਸ਼ੀ ਹੈ॥ **ਦੀਪਕ**=ਦੀਵਾ ॥ **ਕੂਏ**=ਖੂਹ ਵਿਸੇ ਵਿਕਾਰਾ ਦੇ ਵਿਚ॥ **ਪਰੈ**=ਡਿੱਗ ਪਵੇ॥ **ਬਰਜੈ**=ਹਟਕਦੇ ਹਨ ॥ **ਮੰਡਪੁ**=ਮੰਦਰ ॥ **ਹੇਤੁ**=ਪ੍ਰੇਮ (ਮੋਹ) ਕਰ ਕੇ॥ **ਕਾਰਜੁ**=(ਅੰਤ ਨੂੰ ਜੋ) ਕੰਮ ਆਉਣੀ ਹੈ॥ **ਸਾਰ**=ਸੰਭਾਲ॥ **ਅਉਧ**=ਉਮਰ॥ **ਪੁੰਨੀ**=ਪੁੱਜ ਗਈ ॥ **ਕਾਰਵੀ**=ਕੁੱਜੀ, ਘੜੀ ਹੈ ॥ **ਕੇਵਲ ਕਾਚੀ ਧਾਤੁ**=ਤੇ ਨਿਰੀ ਕੱਚੀ ਧਾਤ ਹੀ ਹੈ, ਭਾਵ ਏਸ ਵਿਚ ਸੰਸਾ ਨਹੀਂ ਹੈ ਕਿ ਇਹ ਕੱਚੀ ਨਹੀਂ ਹੈ॥ **ਰਖਹਿ ਤਾ**=ਰੱਖਣੀ ਹੈ ਤਾਂ॥ **ਬਿਨਠੀ ਬਾਤ**=ਏਹ ਗੱਲ (ਸਰੀਰ ਰੂਪ) ਬਿਨਸ ਜਾਵੇਗੀ ॥ **ਕੇਸੋ**=ਅਕਾਲ ਪੁਰਖ ॥ **ਕੂਕੀਏ**=ਪੁਕਾਰੀਏ ॥ **ਅਸਾਰ**=ਬੇਖਬਰ (ਅਗਿਆਨੀ) ਹੋ ਕੇ॥ **ਕਬਹੂ ਕੇ**=ਕਦੀ ਤਾਂ ॥ **ਕਜਲੀ**=ਕੇਲਿਆਂ ਦਾ ਬਨ ਹੈ ਅਸਥੂਲ ਦੇਹ ॥ **ਕੁੰਚਰੁ**=ਹਾਥੀ ॥ **ਮਯ ਮੰਤੁ**=ਮਸਤੇਵੇਂ ਕਰਕੇ ਮਸਤ ਹੈ ॥ **ਅੰਕਸੁ**=ਕੁੰਡਾ ॥ **ਖੇਵਟ**=ਮਹਾਵਤ (ਗੁਰੂ) ॥ **ਕੋਥਰੀ**=ਗੁੱਥੀ ਮੂੰਹ ਰੂਪੀ ॥ **ਪਾਰਖ**=ਪਾਰਖੂ, ਵਿਚਾਰਵਾਨ ॥ **ਗਾਹਕੀ**=ਖਰੀਦਾਰ; ਜਗਯਾਸੂ॥ **ਕਟਕ**=ਫ਼ੌਜ ॥ **ਬਾਹਰਿ ਭਈ ਨ ਬੰਬ**=ਬਾਹਰ ਅਵਾਜ ਤਕ ਨਾ ਨਿਕਲੀ, ਭਾਵ–ਵਿਚੇ ਹੀ ਵਿਚ ਮਰ ਗਿਆ, ਜਸ ਦਾ ਧੌਂਸਾ ਨ ਵੱਜਿਆ॥ **ਆਖੀ ਕੇਰੇ ਮਾਟੁਕੇ**=ਅੱਖੀਂ ਦੇ ਮਟਕ (ਝਮਕਨ) ਵਿਚ ਹੀ ॥ **ਦਮਾਮਾ ਆਇ**=ਮੌਤ ਦਾ ਨਿਗਾਰਾ ਆ ਵਜਾਇਆ ॥ **ਤਰਵਰ**=ਬ੍ਰਿਛ ॥ **ਬੈਰਾਗੁ**=ਵੈਰਾਗ॥ **ਬਾਦੁ ਬਿਬਾਦੁ**=ਬੇਅਰਥ ਝਗੜੇ ॥ **ਬੋਇ**=ਬੀਜ । **ਮਾਸ**=ਮਹੀਨੇ ॥ **ਫਲੰਤ**=ਫਲ ਦੇਵੇ॥ **ਗਹਿਰ**=ਸੰਘਣੇ॥ **ਜੀਵੰਤ**=ਜੀਵਾਂ ਉਤੇ ਦਇਆਵਾਨ॥

੧੩੭੭

ਦਿਸਾਵਰੀ=ਦੂਸਰੇ ਮੁਲਕਾਂ ਨੂੰ ਪ੍ਰਮਾਤਮਾਂ ਵਲੋ ॥ ਬਿਰਖਾ=ਗੁਰੂ ਰੂਪ ਬ੍ਰਿਛ ॥ ਲਿਲਾਟ=ਮਥੇ ਤੇ ॥ ਅਵਘਟ ਘਾਟ=ਔਖਿਆਂ ਰਸਤਿਆਂ ਵਿਚ ॥ ਗੋਸਟੇ=ਚਰਚਾ ॥ ਭਾਂਗ ਮਾਛੁਲੀ=ਮੱਛੀ ਦਾ ਮਾਸ ॥ ਸੁਰਾ ਪਾਨਿ=ਸ਼ਰਾਬ ਪੀਣਾ ॥ ਰਸਾਤਲ=ਨਿਸਫਲ ॥ ਲੋਇਨ=ਅੱਖਾਂ ॥ ਘਟ=ਹਿਰਦੇ ਅੰਦਰ ॥ ਰਸ=ਅਨੰਦ ॥ ਪੀਅ=ਪਿਆਰੇ ॥ ਲਖਾਵਉ=ਭੇਦ ਨ ਦੱਸਾਂ ॥ ਜਾਮ=ਪਹਿਰ ॥ ਚਉਸਠਿ=੬੪ ॥ ਤੁਅ=ਤੈਨੂੰ ॥ ਨਿਰਖਤ=ਵੇਖਦਾ ॥ ਅਰਝਿ ਉਰਝਿ ਕੇ=ਖੱਪ ਖੁੱਪ ਕੇ ॥ ਪਚਿ=ਸੜ, ਖਪ ॥ ਬਿਖਰੀ=ਖਿੰਡਰੀ ॥ ਕੀਟੀ=ਕੀੜੀ, ਭਾਵ-ਨਿਮਰਤਾ ॥ ਹਾਲ=ਪ੍ਰੇਮ ॥ ਸਾਧ=ਸ਼ਰਧਾ ਹੈ ॥ ਸਧਰ=ਇੱਛਾ ॥ ਪਿਰੰਮ=ਪਿਆਰੇ ॥ ਗੋਇ=ਗੇਂਦ ਵਤ (ਹਥ ਤੇ ਲੈ ਲੈ) ॥ ਹਾਲ ਕਰਿ=ਪ੍ਰੇਮ ਵਿਚ ਮਸਤ ਹੋ ਜਾ ॥ ਪਾਕੇ=ਪੱਕੇ (ਪੂਰਨ) ਸੰਤ ਨਾਲ ॥ ਪੇਲਿ ਕੈ=ਪੀੜ ਕੇ ॥ ਅੰਧ ਗਤਿ=ਅੰਨ੍ਹਿਆ ਵਾਂਗੂੰ ॥ ਚੀਨਤ=ਪਛਾਣਦੇ ॥ ਭਗਤਹੁ=ਭਗਤਾਂ ਦੇ ॥ ਆਨ=ਹੋਰ ਦੀ ॥ ਸਤਿ=ਸਚ ॥ ਭਾਖੈ=ਕਹਿੰਦਾ ਹੈ ॥ ਗ੍ਰਿਹੁ=ਗ੍ਰਿਹਸਤ ॥ ਬੈਰਾਗੁ=ਵੈਰਾਗਵਾਨ ਹੋ ਕੇ ॥ ਅਭਾਗੁ=ਖੋਟੇ ਭਾਗ ਹਨ ॥

# ਸਲੋਕ ਸੇਖ ਫਰੀਦ ਕੇ

ਜਿਤੁ ਦਿਹਾੜੇ ਧਨ.– ਧਨ=ਜੀਵ ਰੂਪ ਇਸਤਰੀ ॥ ਵਰੀ=ਮੰਗੀ ਗਈ ॥ ਸਾਹੇ ਲਏ ਲਿਖਾਇ=ਵਿਆਹ (ਮੌਤ) ਦੇ ਸਾਹੇ (ਸਮਾਂ) ਲਿਖੇ ਗਏ ॥ ਮਲਕੁ=ਜਮਦੂਤ ਰੂਪ ਪਤੀ ॥ ਕੂ=ਨੂੰ ॥ ਚਲਨੀ=ਟਲਦੇ ॥ ਮਰਣੁ=ਮੌਤ ॥ ਵਰੁ=ਪਤੀ ਹੈ ॥ ਪਰਣਾਇ=ਵਿਆਹ ਕੇ ॥ ਜੋਲਿਕੈ=ਤੋਰ ਕੇ ॥ ਕੈ=ਕਿਸਦੇ ॥ ਧਾਇ=ਦੌੜਕੇ ਅਰਥਾਤ ਆਪਣੀ ਜਿੰਦ ਨੂੰ ਤੋਰ ਕੇ ਦੇਹੀ ਫਿਰ ਕਿਸਦੇ ਗਲ ਦੌੜਕੇ

ਲਗੇਗੀ; ਭਾਵ—ਫੇਰ ਮੁਰਦਾ ਹੋ ਜਾਏਗੀ ॥ **ਪੁਰਸਲਾਤ**=ਪੁਰ+ਸਲਾਤ=ਸਲਾਤ (ਜਮ ਮਾਰਗ ਦੀ ਨਦੀ) ਦਾ ਪੁਲ ॥ **ਕੰਨੀ ਨ ਸੁਣੀਆਇ**=ਕੀ ਤੂੰ ਕੰਨਾਂ ਨਾਲ ਨਹੀਂ ਸੁਣੀ? **ਕਿੜੀ**=ਖਬਰਾਂ ॥ **ਪਵੰਦੀਈ**=ਪੈ ਰਹੀਆਂ ਹਨ (ਮੌਤ ਦੀਆਂ) ॥ **ਖੜਾ**=ਜਾਗਦਾ ਹੋਇਆ ॥ **ਮੁਹਾਇ**=ਆਪਣੇ ਆਂਪ ਨੂੰ ਲੁਟਾ ॥ **ਦਰ ਦਰਵੇਸੀ**=ਪਰਮਾਤਮਾਂ ਦੇ ਦਰਬਾਰ ਦੀ ਫਕੀਰੀ ॥

## ੧੩੭੮

**ਗਾਖੜੀ**=ਔਖੀ ਹੈ ॥ **ਚਲਾ**=ਚਲਾ ਰਿਹਾ ਹੈ ॥ **ਭਤਿ**=ਵਾਂਗੂੰ ॥ **ਪੋਟਲੀ**=ਫਕੀਰੀ ਦੀ ॥ **ਵੰਞਾ ਘਤਿ**=ਸੁਟ ਕੇ ਜਾਵਾਂ ॥ **ਗੁਝੀ**=ਛਪੀ ਹੋਈ ॥ **ਭਾਹਿ**=ਅੱਗ ਹੈ ॥ **ਹੰਭੀ**=ਮੈਂ ਭੀ ॥ **ਦਝਾ**=ਸੜ ਜਾਂਦਾ ॥ **ਆਹਿ**=ਨਾਲ ਹੀ ॥ **ਨੰਢੜਾ**=ਬਾਲ ॥ **ਲੜੂ**=ਸਰੀਰ ਰੂਪ ॥ **ਛਿਜਣਾ**=ਨਾਸ ਹੋ ਜਾਣ ਵਾਲਾ ਹੈ ॥ **ਪੀਡੀ**=ਪੱਕੀ, ਘੁੱਟ ਕੇ ॥ **ਹੰਢਿ**=ਫਿਰਕੇ ॥ **ਅਕਲਿ ਲਤੀਫੁ**=ਬੁੱਧੀ ਦਾ (ਕੋਮਲ) ਚੜ੍ਹੂ ਹੈ ॥ **ਕਾਲੇ**=ਖੋਟੇ ॥ **ਲਿਖੁ**=ਕਰ ॥ **ਲੇਖੁ**=ਕੰਮ ॥ **ਗਿਰੀਵਾਨ**=ਬੁੱਕਲ, ਦਿਲ ॥ **ਘੁੰਮਿ**=ਪਿਛੇ ਮੁੜ ਕੇ ॥ **ਆਪਨੜੈ**=ਆਪਣੇ ॥ **ਖਟਣ ਵੇਲ**=ਕਮਾਉਣ (ਭਜਨ ਸਿਮਰਨ ਕਰਨ) ਦਾ ਸਮਾਂ ॥ **ਮਰਗ ਸਵਾਈ ਨੀਹਿ**=ਮੌਤ ਦੀ ਨੀਂਹ ਵਧ ਰਹੀ ਭਾਵ ਨੇੜੇ ਆ ਰਹੀ ਹੈ ਅਰਥਾਤ ਬ੍ਰਿਧ ਅਵੱਸਥਾ ਆ ਗਈ ਹੈ ॥ **ਜਾ ਭਰਿਆ ਤਾ ਲਦਿਆ**=ਜਾਂ ਨੀਂਹ ਭਰ ਗਈ (ਉਮਰ ਮੁਕ ਗਈ ਤਾਂ ਲਦਿਆ (ਕੋਠਾ ਛਤਿਆ) ਗਿਆ ਅਰਥਾਤ ਜੀਵ ਮਰ ਗਿਆ ॥ **ਥੀਆ**=ਹੋਇਆ ॥ **ਭੂਰ**=ਕੱਕੀ, ਚਿੱਟੀ ॥ **ਸਕਰ**=ਖੰਡ ॥ **ਵਿਸੁ**=ਜ਼ਹਿਰ ਦੁਖਦਾਇਕ (ਅੰਤ ਸਮੇਂ) ॥ **ਵੇਦਨ**=ਪੀੜ, ਦਿਲ ਦੀ ਦਸ਼ਾ ॥ **ਪਤੀਣੀਆਂ**=ਪਤਲੀਆਂ ਹੋ ਗਈਆਂ, ਭਾਵ-ਦਿਸਣੋਂ ਘਟ ਗਿਆ ॥ **ਰੀਣੇ**=ਖਾਲੀ, ਬੋਲੇ (ਡੋਰੇ) ਹੋ ਗਏ ॥ **ਸਾਖ**=ਸਰੀਰ ਰੂਪੀ ਖੇਤੀ ॥ **ਪਕੰਦੀ**=ਪੱਕਦੀ ਹੋਈ ॥ **ਵੰਨ**=ਰੰਗ ਬੁਢੇਪੇ ਦਾ ॥ **ਰਾਵਿਆ**=ਜਪਿਆ ॥ **ਪਿਰਹੜੀ**=ਪਰੀਤੀ । **ਨਵੇਲਾ**=ਨਵਾਂ, ਅਨੰਦ ਵਾਲਾ ॥ **ਪਿਰਮ**=ਪ੍ਰੇਮ ॥ **ਲੋਇਣ**=ਅੱਖਾਂ ਨੇ ॥ **ਸੂਇ ਬਹਿਠੁ**=ਬਚੇ ਬੈਠੇ ਹਨ ॥ **ਚਾਗੇਂਦਿਆ** ਚਾਂਗਰਾਂ ਮਾਰਦਿਆਂ, ਦੁਹਾਈ ਦੇਂਦਿਆਂ ॥ **ਵੰਞਾਇਆ**=ਭੁਲਾਇਆ, ਗੁਮਰਾਹ ਕੀਤਾ ਹੈ ॥

**ਥੀਉ**=ਹੋ ਜਾਹ॥ **ਪਵਾਹੀ**=ਪਹੇ (ਰਸਤੇ) ਦੀ। **ਸਭੁ**=ਜੋ ਸਭ ਵਿਚ ਹੈ। **ਛਿਜਹਿ**=ਤੋੜਦਾ ਹੈ॥ **ਬਿਆ**=ਦੂਜਾ॥ **ਸਾਂਈ**=ਮਾਲਕ ਦੇ॥ **ਦਰਿ ਵਾੜੀਅਹਿ**=ਦਰਗਾਹ ਵਿਚ ਵਾੜਿਆ ਜਾਂਦਾ ਹੈ॥ **ਖਾਕੁ**=ਮਿੱਟੀ॥ **ਕਿਚਰੁ**=ਕਿਨਾਂ ਕੁ ਚਿਰ॥ **ਝਤਿ**=ਝਟ-ਸਮਾਂ॥ **ਮੇਹੁ**=ਮੀਂਹ ਨਾਲ॥ **ਮੋੜੇਹਿ**=ਲਤਾੜਦਾ ਹੈਂ॥ **ਹਿਆਲੀਐ**=ਹਿਰਦੇ ਵਿਦ॥ **ਜੰਘੀਐ**=ਲੱਤਾਂ ਨਾਲ॥ **ਥਲ**=ਪ੍ਰਿਥਵੀ॥ **ਡੂਗਰ**=ਪਹਾੜ। **ਭਵਿਓਮਿ**=ਮੈਂ ਫਿਰਿਆ ਹਾਂ॥ **ਅਜ**=ਹੁਣ ਬੁਢੇਪੇ ਦੀ ਉਮਰ ਵਿਚ॥ **ਕੂਜੜਾ**=ਕੁੱਜਾ (ਉਜੂ ਕਰਨ ਵਾਲਾ ਲੋਟਾ)॥ **ਸੈ ਕੋਹਾਂ**=ਸੈਂਕੜੇ ਕੋਹਾਂ (ਦੇ ਬਰਾਬਰ)॥ **ਥੀਓਮਿ**=ਹੋ ਗਿਆ ਹੈ॥

## ੧੩੭੯

**ਪਾਸ**=ਪਾਸੇ॥ **ਵਿਡਾਣੀ**=ਬਿਗਾਨੀ॥ **ਹੋਂਦਾ ਵਾਰਿਆ**=ਕੋਲ ਹੁੰਦਾ ਲੁਕਾ ਰੱਖਿਆ ਹੋਵੇ॥ **ਆਇੜਿਆਂ**=ਆਇਆਂ ਤੋਂ॥ **ਹੇੜਾ**=ਸਰੀਰ॥ **ਜਲੇ**=ਸੜੇ॥ **ਬਿਜਉਰੀਆ**=ਬਿਜੌਰ ਦੇਸ ਦੀਆ ਦਾਖਾਂ॥ **ਹੰਢੈ**=ਫਿਰਦਾ ਹੈ। **ਪੈਧਾ**=ਪਹਿਨਿਆ ਚਾਹੁੰਦਾ ਹੈ॥ **ਪਟੁ**=ਰੇਸ਼ਮ॥ **ਗਹਿਲਾ**=ਭੋਲਾ, ਗਾਫਲ॥ **ਨਿਵਾਤੁ**=ਮਿਸਰੀ॥ **ਰਬ ਨ ਪੁਜਨਿ ਤੁਧੁ**=ਹੇ ਰੱਬਾ ਤੇਰੇ ਨਾਮ ਦੀ ਮਿਠਾਸ ਨਾਲ ਨਹੀਂ ਪੁੱਜਦੀਆ॥ **ਲਾਵਣੁ**=ਸਲੂਣਾ॥ **ਘਣੇ**=ਬਹੁਤੇ॥ **ਡੁਹਾਗਣੀ**=ਛੁੱਟੜਾ ਨੂੰ॥ **ਰੈਣਿ**=ਰਾਤ॥ **ਪੇਈਐ**=ਪੇਕੇ ਘਰ॥ **ਧਨ**=ਇਸਤ੍ਰੀ ਦਾ॥ **ਅਗੰਮ ਅਥਾਹੁ**=ਬਹੁਤ ਬੇਅੰਤ ਹੈ॥ **ਸੰਬਹੀ**=ਫੱਬੀ ਸ਼ਿੰਗਾਰ ਕਰ ਕੇ॥ **ਨਚਿੰਦੁ**=ਬੇਫਿਕਰ ਹੋ ਕੇ, ਨਿਸ ਚਿੰਤ ਹੋ ਕੇ॥ **ਰਹੀ**=ਰਹਿ ਗਈ॥ **ਏੜੀ**=ਵੇਹੜੀ (ਲਿਬੜੀ) ਹੋਈ॥ **ਹਿੰਙੁ**=ਵਿਸੇ ਵਿਕਾਰਾਂ ਰੂਪੀ॥ **ਕਥੂਰੀ ਗੰਧੁ**=ਭਗਤੀ ਰੂਪੀ ਸੁਗੰਧੀ ਚਲੀ ਗਈ॥ **ਸਹ**=ਪਤੀ ਨਾਲੋਂ॥ **ਕਿਤੀ**=ਕਈਆ ਦੇ॥ **ਖਟੋਲਾ**=ਮੰਜੀ ਹੈ॥ **ਬਿਰਹ**=ਪ੍ਰੇਮ ਦਾ ਲੇਫ ਵਿਛਾਇਆ ਹੈ॥ **ਮਸਾਨੁ**=ਮੁਰਦਾ॥ **ਏ ਵਿਸੁ ਗੰਦਲਾ**=ਇਹ ਇਸਤ੍ਰੀਆ ਜ਼ਹਿਰ ਦੀਆਂ ਗੰਦਲਾਂ ਹਨ॥ **ਲਿਵਾੜਿ**=ਲਪੇਟ ਕੇ॥ **ਰਾਹੇਦੇ**=ਵਾਹੁੰਦੇ, ਬੀਜਦੇ॥ **ਰਹਿ**=ਛੱਡ॥ **ਰਾਧੀ**=ਬੀਜੀ ਬਿਜਾਈ, ਭਾਵ-ਵਿਆਹੀ ਹੋਈ ਛੱਡ ਕੇ ਤਿਆਗੀ ਹੋ ਗਏ॥ **ਚਾਰਿ**=

ਚਾਰ ਪਹਿਰ ਦਿਨ ॥ **ਹੰਢਿ ਕੈ**=ਫਿਰ ਕੇ ॥ **ਸੰਮਿ**=ਸੌਂ ਕੇ ॥ **ਕਿਉ**=ਕੀ ॥ **ਡਿਠੌ**=ਡਿੱਠਾ ਈ ? **ਘੜੀਏ ਘੜੀਏ**=ਘੜੀ ਘੜੀ ਪਿਛੋਂ ॥ **ਪਹਰੀ**=ਪਹਿਰ ਪਹਿਰ ਪਿਛੋਂ ॥ **ਹੇੜਾ**=ਇਹ ਸਰੀਰ ॥

## ੧੩੮੦

**ਡੁਖੀ ਰੈਣਿ ਵਿਹਾਇ**=ਦੁਖਾਂ ਵਿਚ ਰਾਤ (ਉਮਰ) ਬਤੀਤ ਕੀ ਹੈ ॥ **ਬਾਰਿ ਪਰਾਇਐ**=ਪਰਾਏ ਬੂਹੇ ਅੱਗੇ, ਭਾਵ-ਰਬ ਤੋਂ ਛੁਟ ਹੋਰਨਾਂ ਪੀਰਾਂ ਫ਼ਕੀਰਾਂ ਅਤੇ ਦੇਵੀ ਦੇਵਤਿਆਂ ਅਗੇ ॥ **ਬੈਸਣਾ**=ਬੈਠਣਾ ॥ **ਕੰਧਿ**=ਮੋਢੇ ਉਤੇ ॥ **ਵਣਿ ਕੈ ਸਰੁ ਲੋਹਾਰੁ**=ਵਣੁ ਬ੍ਰਿਛ ਅਥਵਾ ਜੰਗਲ ਦੇ ਸਿਰ ਉਤੇ ਲੋਹਾਰ ਆਇਆ ਹੈ ॥ **ਹਉ**=ਮੈਂ (ਫਰੀਦ) ॥ **ਤੂ**=ਲੁਹਾਰ ॥ **ਅੰਗਿਆਰ**=ਕੋਇਲੇ ॥ **ਆਟਾ**=ਪਦਾਰਥਾਂ ਰੂਪੀ ਅਥਵਾ ਸ਼ੁਭ ਗੁਣਾਂ ਰੂਪੀ ॥ **ਅਗਲਾ**=ਬਹੁਤਾ ਹੈ ॥ **ਲੋਣੁ**=ਤੁਛ ਮਾਤਰ ਵੀ ॥ **ਪਾਸਿ ਦਮਾਮੇ**=ਕੋਲ ਨਗਾਰੇ ਵੱਜਦੇ ਸਨ ॥ **ਛਤੁ ਸਿਰਿ**=ਸਿਰ ਤੇ ਛਤਰ ਝੁਲਦੇ ਸਨ ॥ **ਭੇਰੀ**=ਭੇਰੀਆਂ ਵਾਜੇ ਵਜਦੇ ਸਨ ॥ **ਸਡੋ**=ਜਸ ਦੇ ਛੰਦ ॥ **ਰਡ**=ਭੱਟ (ਉਚਾਰਨ ਕਰਦੇ ਨੇ) ॥ **ਜੀਰਾਣ ਮਹਿ**=ਮੜ੍ਹੀਆਂ ਵਿਚ ॥ **ਥੀਏ**=ਦਿਤੇ ॥ **ਅਤੀਮਾ**=ਯਤੀਮਾਂ ਵਤ ॥ **ਗੋਡ**=ਟੋਏ (ਕਬਰ) ਵਿਚ ॥ **ਉਸਾਰੇਦੇ**=ਬਣਾਉਣ ਵਾਲੇ ॥ **ਗੋਰੀ**=ਕਬਰਾਂ ਵਿਚ ॥ **ਖਿੰਥੜਿ**=ਖਿੰਥਾ, ਗੋਦੜੀ ਰੂਪ ਸਰੀਰ ਨੂੰ ॥ **ਮੇਖਾ**=ਕਿੱਲ ਰੂਪ ਟਾਕੀਆਂ ॥ **ਅਗਲੀਆ**=ਬਹੁਤ ਹਨ ॥ **ਮਸਾਇਕ**=ਜਪ ਤਪ ਕਰਨ ਵਾਲੇ ਮਿਹਨਤੀ ॥ **ਸੇਖ**=ਤਿਆਗੀ ਲੋਕ ॥ **ਦੁਹੁ ਦੀਵੀ**=ਸਜੀ ਖਬੀ ਦੋ ਅਖਾਂ ਰੂਪੀ ਦੀਵਿਆਂ ਦੇ ॥ **ਮਲਕ**=ਜਮਦੂਤ ॥ **ਗੜੁ**=ਸਰੀਰ ਰੂਪੀ ਕਿਲ੍ਹਾ ॥ **ਘਟੁ**=ਸੂਖਮ ਸਰੀਰ, ਜੀਵ ॥ **ਜਿ ਥੀਆ**=ਜੋ ਕੁਝ ਹੋਇਆ ॥ **ਤਿਲਾਹ**=ਤਿਲਾਂ ਦੇ ॥ **ਕਮਾਦੈ**=ਕਮਾਦ ਨਾਲ ॥ **ਕਾਗਦੈ**=ਕਾਗਜ਼ ਨਾਲ ॥ **ਕੁੰਨੇ**=ਮਿਟੀ ਦੀ ਭਾਂਡਾ, ਹਾਂਡੀ ॥ **ਕੋਇਲਿਆਹ**=ਕੋਲਿਆਂ ਨਾਲ ॥ **ਕੰਨਿ**=ਮੋਢੇ ਤੇ ॥ **ਮੁਸਲਾ**=ਨਿਮਾਜ਼ ਪੜ੍ਹਨ ਵਾਸਤੇ ਆਸਣ ਸਫ ਆਦਿਕ ॥ **ਸੂਫੁ**=ਖਫਨੀ ॥ **ਦਿਲਿ ਕਾਤੀ**=ਦਿਲ ਵਿਚ ਈਰਖਾ ਰੂਪੀ ਛੁਰੀ ਹੈ ॥ **ਗੁੜੁ ਵਾਤਿ**=ਮੂੰਹ ਵਿਚ ਗੁੜ ਹੈ, ਭਾਵ-ਮੂੰਹ ਦਾ ਮਿਠਾ ਹੈ ॥ **ਰਤੁ**=ਲਹੂ ॥ **ਲੋਭੁ ਰਤੁ**=

ਲੋਭ ਰੂਪੀ ਲਹੂ ॥ **ਖੀਨੁ**=ਕਮਜ਼ੋਰ ॥ **ਦੁਰਮਤਿ**=ਖੋਟੀ ਮਤ ਦੀ ॥
**ਸਰਵਰੁ**=ਮਾਨ ਸਰੋਵਰ ਸਤਿਸੰਗ ਰੂਪੀ ॥ **ਵਥੁ**=ਨਾਮ ਰੂਪੀ ਰਤਨ ॥
**ਛਪੜਿ**=ਦੇਵੀ ਦੇਵਤੇ ਰੂਪ ॥ **ਨੰਢੀ**=ਮੁਟਿਆਰ (ਜਵਾਨੀ) ਵੇਲੇ । **ਰਾਵਿਓ**
ਸਿਮਰਿਆ, ਭੋਗਿਆ ॥ **ਮੁਈਆਸੁ**=ਮਰ ਗਈ ॥ **ਧਨ**=ਇਸਤਰੀ ॥
ਪਤੀ ॥ **ਮਿਲੀਆਸੁ**=ਮਿਲੀ ॥ **ਪਲੀਆ**=ਚਿੱਟੀਆ ਹੋ ਗਈਆਂ ॥ **ਗ**
ਭੋਲੇ, ਗਾਫਲ ॥ **ਰਲੀਆਂ**=ਖੁਸ਼ੀਆਂ ॥ **ਧੁਕਣੁ**=ਦੌੜਣਾ ॥ **ਕੇਤਲਾ**
ਹੈ ॥ **ਪਿਰ ਨੀਦੜੀ ਨਿਵਾਰਿ**=ਪਤੀ ਵਲੋਂ ਨੀਂਦ (ਗਾਫ਼ਲ ਪੁਣਾ
(ਸਰੀਰ ਰੂਪ ਕੋਠੇ ਦਾ ਕੋਈ ਭਰਵਾਸਾ ਨਹੀਂ ਹੈ) ॥ **ਜੋ ਦਿਹ**=ਜੇਹੜੇ ਦਿਨ
**ਲਧੇ**=ਮਿਲੇ ਸਨ ॥ **ਗਾਣਵੇ**=ਗਿਣਤੀ ਦੇ ॥ **ਵਿਲਾੜਿ**
ਬੀਤਦੇ ਬੀਤਦੇ ॥

## ੧੩੯੧

**ਮਰਗ**=ਮੌਤ ॥ **ਸਤਾਣੀ**=ਜ਼ੋਰ ਵਾਲੀ (ਅਟੱਲ) ਨੂੰ ॥
=ਯਾਦ ਰੱਖ ॥ **ਸਾਈ ਜਾਇ**=ਉਹੀ ਥਾਂ ॥ **ਵੰਞਣਾ**
**ਚਾਕਰੀ**=ਨੌਕਰੀ ॥ **ਭਰਾਂਦਿ**=ਭਰਮਣਾਂ । **ਦਰਵੇਸਾ**=ਫ਼
**ਰੁਖਾਂ ਦੀ ਜੀਰਾਂਦਿ**=ਬਿਰਛਾਂ ਵਰਗੀ ਧੀਰਜ (ਭਾਵੇਂ
ਵਢੇ ਤੇ ਭਾਵੇਂ ਪਾਣੀ ਪਾਵੇ ਉਹ ਇਕ ਜੈਸੇ ਹੀ ਰਹਿੰਦੇ ਹਨ ਸਭ ਨੂੰ ਛਾ ਤੇ
**ਮੈਡੇ**=ਮੇਰੇ । **ਗੁਨਹੀ**=ਪਾਪਾਂ ਦਾ ॥ **ਤਤੀ**=ਸੜੀ
**ਤੋਇ**=ਪਾਣੀ ਨਾਲ ॥ **ਪਲਵੈ**=ਹਰੀ ਭਰੀ ਹੁੰਦੀ ॥
ਪਾਣੀ ਵਿਚ ਡੋਬ ਛੱਡੀਏ ॥ **ਡੋਹਾਗਣਿ**=ਛੁਟੜ ਹੈ
=ਘਰ ਦੇ ਧੰਧੇ ਜੁਮੇਵਾਰੀਆਂ ॥ **ਵਤਿ**=ਮੁੜ, ਫੇਰ ॥ **ਥੀਐ**=ਹੋਵੇ
ਉਤਰੇ ॥ **ਹੰਝ**=ਹੰਸ ॥ **ਬੋੜਨਿ**=ਡੋਬਦੇ ਹਨ ॥ **ਡੰਝ**=ਤਾਂਘ
ਉੱਡ ਕਰ ਕੇ ॥ **ਵਿਡਾਰਣਿ**=ਉਡਾਵਣ ॥ **ਗਹਿਲਾ**=ਗਾਫਲ ॥
ਪੰਖੜੀਆਂ, ਤਿਤਲੀਆਂ । ੨. ਰਾਜੇ ਲੋਕ ॥ **ਤਲ**=ਤਾਲ, ੨. ਤੱਲਕੇ ॥
੨. ਸੰਸਾਰ ॥ **ਚਲਸੀ**=ਸੁਕ ਜਾਏਗਾ ॥ **ਕਵਲ ਇਕਲ**=ਇ

(ਸੰਤ ਮਹਾਤਮਾਂ) ਹੀ ਇਸਥਿਤ ਰਹਿਣਗੇ ॥ **ਇਕਤੁ**=ਇਕੋ ਹੀ ॥ **ਪਾਸਿ**=ਪਾਸੇ ਪਰਨੇ ਪਿਆਂ ॥ **ਸਵੰਨਵੀ**=ਸੋਹਣੀ ।. **ਨਾਗਰ**=ਸੁੰਦਰ ॥ **ਲਜੁ**=ਸਵਾਸਾਂ ਰੂਪੀ ਰੱਸੀ ॥ **ਕੈ**=ਕਿਸ ਦੇ ॥ **ਨਾਠੀ**=ਪਰਾਹੁਣਾ ਹੋਵੇਗਾ ॥ **ਭੁਇ ਭਾਰੁ ਥੇ**=ਪ੍ਰਿਥਵੀ ਉਤੇ ਨਿਰੇ ਭਾਰ ਹੀ ਹਨ ॥ **ਬੇ ਨਿਵਾਜਾ**=ਨਿਮਾਜ਼ ਪੜ੍ਹਨ ਤੋਂ ਬਿਨਾਂ ॥ **ਉਜੂ ਸਾਜਿ**=ਨਮਾਜ਼ ਪੜ੍ਹਨ ਲਈ ਹੱਥ ਪੈਰ ਧੋ ॥ **ਗੁਜਾਰਿ**=ਕਰ, ਪੜ੍ਹ ॥ **ਕਪਿ**=ਵੱਢ ਕੇ ॥ **ਕਾਂਇ**=ਕੀ ॥ **ਕੁੰਨੇ**=ਹਾਂਡੀ ॥ **ਪਤੀਣੋਹਿ**=ਪਤੀਜਿਆ, ਨਿਸਚੇਵਾਨ ਹੋਇਆ ॥ **ਮੈਦਾਨੁ**=ਸਾਫ, ਭਾਵ-ਛਲ ਵਲ ਦੂਰ ਕਰ ॥ **ਭਾਹਿ**=ਅੱਗ ॥ **ਖਾਲਕੁ**=ਰਬ ॥ **ਖਲਕ**=ਦੁਨੀਆਂ ॥ **ਜਿ ਦਿਹਿ**=ਜਿਸ ਦਿਨ ॥ **ਨਾਲਾ**=ਨਾੜੂ ॥ **ਕਪਿਆ**=ਵੱਢਿਆ (ਸੀ ਦਾਈ ਨੇ) ॥ **ਚੁਖ**=ਥੋੜਾ ਜਿੰਨਾ ॥ **ਪਵਨਿ**=ਪੈਂਦੇ ॥ **ਇਤੰਨੀ**=ਏਨੇ ॥ **ਚਬਣ**=ਦੰਦ ॥ **ਚਲਣ**=ਪੈਰ ॥ **ਰਤੰਨ**=ਅੱਖਾਂ ॥ **ਸੁਣੀਅਰ**=ਕੰਨ ॥ **ਬਹਿ**=ਮੁੱਕ ਚੁੱਕੇ, ਭਾਵ ਸਭ ਕਮਜ਼ੋਰ ਹੋ ਗਏ ॥ **ਹੇੜੇ**=ਸਰੀਰ ਨੇ ॥ **ਮੁਤੀ**=ਮਾਰੀ ॥ **ਜਾਨੀ**=ਪਿਆਰੇ ਸਾਥੀ ॥

## ੧੩੮੨

**ਹਢਾਇ**=ਰੱਖ ॥ **ਪੰਖ**=ਪੰਛੀ ਰੂਪੀ ਜੀਵ ॥ **ਦੁਨੀ**=ਸੰਸਾਰ ॥ **ਕਥੂਰੀ**=ਭਗਤੀ ਰੂਪ ਕਸਤੂਰੀ ॥ **ਭਾਉ**=ਹਿੱਸਾ ॥ **ਕੁਆਉ**=ਬੁਲਾ ਕੇ ॥ **ਸਬਾਇਐ**=ਸਾਰੇ ॥ **ਰੰਗਾਵਲੀ**=ਸੁੰਦਰ ਰੰਗ ਵਾਲੀ ॥ **ਮੰਝਿ**=ਵਿਚ ॥ **ਵਿਸੂਲਾ**=ਜ਼ਹਿਰ ਦਾ, ਵਿਸ਼ੇ ਵਿਕਾਰਾਂ ਦਾ ॥ **ਨਿਵਾਜਿਆ**=ਵਡਿਆਇਆ ਹੈ ॥ **ਅੰਚ**=ਸੇਕ, ਅੱਗ ॥ **ਸੁਹਾਵੜੀ**=ਸੋਭਨੀਕ ਹੁੰਦੀ ਹੈ ॥ **ਸੁਵੰਨੜੀ**=ਸੁੰਦਰ ਰੰਗ ਵਾਲੀ ਅਰੋਗ ॥ **ਕੰਧੀ ਵਹਣ ਨ ਢਾਹਿ**=ਹੇ ਦਰਿਆ ਦੇ ਵਹਿਣ ਕਿਨਾਰੇ ਨੂੰ ਨ ਢਾਹ (ਡੇਗ) ॥ **ਤਉ ਭੀ**=ਤੂੰ ਵੀ ॥ **ਤਿਦਾਊ**=ਓਧਰ ਹੀ ॥ **ਗੰਉ**=ਗਵਨ, ਚਲਣਾ ॥ **ਡੁਖਾ**=ਦੁੱਖਾਂ ॥ **ਦਿਹੁ**=ਦਿਨ ॥ **ਸੂਲਾਂ**=ਪੀੜਾਂ, ਚੀਸਾਂ ॥ **ਪਾਤਣੀ**=ਮਲਾਹ ॥ **ਕਪਰ ਵਾਤਿ**=ਘੁੰਮਣ ਘੇਰੀ ਦੇ ਮੂੰਹ ਵਿਚ ਹੈ ॥ **ਕੰਧੀ ਕੇਰੈ ਹੇਤ**=ਕਿਨਾਰੇ ਦੇ ਕੇਰਨ (ਢਾਹੁਣ) ਵਾਸਤੇ ॥ **ਕਪਰੁ**=ਘੁੰਮਨ ਘੇਰ ॥ **ਪਾਤਣ**=ਮਲਾਹ (ਗੁਰੂ ਰੂਪ) ॥ **ਗਲੀਂ**=ਗਲਾਂ ਨਾਲ ॥ **ਵੀਹ**=ਵੀਹ ਹਨ ॥

ਲੋਭ ਰੂਪੀ ਲਹੂ ॥ **ਖੀਨੁ**=ਕਮਜ਼ੋਰ ॥ **ਦੁਰਮਤਿ**=ਖੋਟੀ ਮਤ ਦੀ॥ **ਸਰਵਰੁ**=ਮਾਨ ਸਰੋਵਰ ਸਤਿਸੰਗ ਰੂਪੀ ॥ **ਵਥੁ**=ਨਾਮ ਰੂਪੀ ਰਤਨ॥ **ਛਪੜਿ**=ਦੇਵੀ ਦੇਵਤੇ ਰੂਪ॥ **ਨੰਢੀ**=ਮੁਟਿਆਰ (ਜਵਾਨੀ) ਵੇਲੇ । **ਰਾਵਿਓ**= ਸਿਮਰਿਆ, ਭੋਗਿਆ ॥ **ਮੁਈਆਸੁ**=ਮਰ ਗਈ॥ **ਧਨ**=ਇਸਤਰੀ ॥ **ਸਹ**= ਪਤੀ॥ **ਮਿਲੀਆਸੁ**=ਮਿਲੀ॥ **ਪਲੀਆ**=ਚਿੱਟੀਆਂ ਹੋ ਗਈਆਂ॥ **ਗਹਿਲੇ**= ਭੋਲੇ, ਗਾਫਲ ॥ **ਰਲੀਆਂ**=ਖੁਸ਼ੀਆਂ ॥ **ਧੁਕਨੁ**=ਦੌੜਨਾ ॥ **ਕੇਤਲਾ**=ਕਿੰਨੀ ਕੁ ਹੈ॥ **ਪਿਰ ਨੀਦੜੀ ਨਿਵਾਰਿ**=ਪਤੀ ਵਲੋਂ ਨੀਂਦ (ਗਾਫ਼ਲ ਪੁਣਾ) ਦੂਰ ਕਰ (ਸਰੀਰ ਰੂਪ ਕੋਠੇ ਦਾ ਕੋਈ ਭਰਵਾਸਾ ਨਹੀਂ ਹੈ)॥ **ਜੋ ਦਿਹ**=ਜੇਹੜੇ ਦਿਨ ਉਮਰ ਦੇ ॥ **ਲਧੇ**=ਮਿਲੇ ਸਨ ॥ **ਗਾਣਵੇ**=ਗਿਣਤੀ ਦੇ ॥ **ਵਿਲਾੜਿ ਵਿਲਾੜਿ**= ਬੀਤਦੇ ਬੀਤਦੇ ॥

## ੧੩੯੧

**ਮਰਗ**=ਮੌਤ॥ **ਸਤਾਣੀ**=ਜ਼ੋਰ ਵਾਲੀ (ਅਟੱਲ) ਨੂੰ॥ **ਚਿਤਿ ਧਰਿ**=ਯਾਦ ਰੱਖ ॥ **ਸਾਈ ਜਾਇ**=ਉਹੀ ਥਾਂ ॥ **ਵੰਞਣਾ**=ਜਾਣਾ ਹੈ ॥ **ਚਾਕਰੀ**=ਨੌਕਰੀ॥ **ਭਰਾਂਦਿ**=ਭਰਮਣਾਂ ॥ **ਦਰਵੇਸਾ**=ਫ਼ਕੀਰਾਂ (ਸੰਤਾਂ) ਨੂੰ ॥ **ਰੁਖਾਂ ਦੀ ਜੀਰਾਂਦਿ**=ਬਿਰਛਾਂ ਵਰਗੀ ਧੀਰਜ (ਭਾਵੇਂ ਕੋਈ ਉਹਨਾ ਨੂੰ ਵਢੇ ਤੇ ਭਾਵੇ ਪਾਣੀ ਪਾਵੇ ਉਹ ਇਕ ਜੈਸੇ ਹੀ ਰਹਿੰਦੇ ਹਨ ਸਭ ਨੂੰ ਛਾ ਤੇ ਫਲ ਦੇਂਦੇ ਹਨ)॥ **ਮੈਡੇ**=ਮੇਰੇ ॥ **ਗੁਨਹੀ**=ਪਾਪਾਂ ਦਾ ॥ **ਤਤੀ**=ਸੜੀ ਹੋਈ ਖੇਤੀ ॥ **ਤੋਇ**=ਪਾਣੀ ਨਾਲ ॥ **ਪਲਵੈ**=ਹਰੀ ਭਰੀ ਹੁੰਦੀ ॥ **ਜਲਿ ਟੁਬੀ**= ਪਾਣੀ ਵਿਚ ਡੋਬ ਛੱਡੀਏ ॥ **ਡੋਹਾਗਣਿ**=ਛੁਟੜ ਹੈ ॥ **ਮਾਮਲੇ**= =ਘਰ ਦੇ ਧੰਧੇ ਜੁਮੇਵਾਰੀਆਂ॥ **ਵਤਿ**=ਮੁੜ, ਫੇਰ॥ **ਥੀਐ**=ਹੋਵੇ ॥ **ਉਲਥੇ**= ਉਤਰੇ॥ **ਹੰਝ**=ਹੰਸ ॥ **ਬੋੜਨਿ**=ਡੋਬਦੇ ਹਨ॥ **ਡੰਝ**=ਤਾਂਘ॥ **ਉਡਰਿ**= ਉੱਡ ਕਰ ਕੇ॥ **ਵਿਡਾਰਣਿ**=ਉਡਾਵਣ॥ **ਗਹਿਲਾ**=ਗਾਫਲ॥ **ਪੰਖੀਆ**= ਪੰਖੜੀਆਂ, ਤਿਤਲੀਆਂ। ੨. ਰਾਜੇ ਲੋਕ॥ **ਤਲ**=ਤਾਲ, ੨. ਤੱਲਕੇ॥ **ਸਰੁ**=ਤਲਾਬ, ੨. ਸੰਸਾਰ॥ **ਚਲਸੀ**=ਸੁਕ ਜਾਏਗਾ ॥ **ਕਵਲ ਇਕਲ**=ਇਕੱਲੇ ਕੌਲ ਫੁੱਲ

(ਸੰਤ ਮਹਾਤਮਾਂ) ਹੀ ਇਸਥਿਤ ਰਹਿਣਗੇ ॥ **ਇਕਤੁ**=ਇਕੋ ਹੀ ॥ **ਪਾਸਿ**= ਪਾਸੇ ਪਰਨੇ ਪਿਆਂ ॥ **ਸਵੰਨਵੀ**=ਸੋਹਣੀ ॥ **ਨਾਗਰ**=ਸੁੰਦਰ ॥ **ਲਜੁ**= ਸਵਾਸਾਂ ਰੂਪੀ ਰੱਸੀ ॥ **ਕੈ**=ਕਿਸ ਦੇ ॥ **ਨਾਠੀ**=ਪਰਾਹੁਣਾ ਹੋਵੇਗਾ ॥ **ਭੁਇ ਭਾਰੁ ਥੇ**=ਪ੍ਰਿਥਵੀ ਉਤੇ ਨਿਰੇ ਭਾਰ ਹੀ ਹਨ ॥ **ਬੇ ਨਿਵਾਜਾ**=ਨਿਮਾਜ਼ ਪੜ੍ਹਨ ਤੋਂ ਬਿਨਾਂ ॥ **ਉਜੂ ਸਾਜਿ**=ਨਮਾਜ਼ ਪੜ੍ਹਨ ਲਈ ਹੱਥ ਪੈਰ ਧੋ ॥ **ਗੁਜਾਰਿ**=ਕਰ, ਪੜ੍ਹ ॥ **ਕਪਿ**=ਵੱਢ ਕੇ ॥ **ਕਾਂਇ**=ਕੀ ॥ **ਕੁਨੇ**=ਹਾਂਡੀ ॥ **ਪਤੀਣੋਹਿ**=ਪਤੀਜਿਆ, ਨਿਸਚੇਵਾਨ ਹੋਇਆ ॥ **ਮੈਦਾਨੁ**=ਸਾਫ, ਭਾਵ-ਛਲ ਵਲ ਦੂਰ ਕਰ ॥ **ਭਾਹਿ**= ਅੱਗ ॥ **ਖਾਲਕੁ**=ਰਬ ॥ **ਖਲਕ**=ਦੁਨੀਆਂ ॥ **ਜਿ ਦਿਹਿ**=ਜਿਸ ਦਿਨ ॥ **ਨਾਲਾ**=ਨਾੜੂ ॥ **ਕਪਿਆ**=ਵੱਢਿਆ (ਸੀ ਦਾਈ ਨੇ) ॥ **ਚੁਖ**=ਥੋੜਾ ਜਿੰਨਾ ॥ **ਪਵਨਿ**=ਪੈਂਦੇ ॥ **ਇਤੀ**=ਏਨੇ ॥ **ਚਬਣ**=ਦੰਦ ॥ **ਚਲਣ**=ਪੈਰ ॥ **ਰਤੰਨ**=ਅੱਖਾਂ ॥ **ਸੁਣੀਅਰ**=ਕੰਨ ॥ **ਬਹਿ**=ਮੁੱਕ ਚੁੱਕੇ, ਭਾਵ ਸਭ ਕਮਜ਼ੋਰ ਹੋ ਗਏ ॥ **ਹੇੜੇ**=ਸਰੀਰ ਨੇ ॥ **ਮੁਤੀ**=ਮਾਰੀ ॥ **ਜਾਨੀ**=ਪਿਆਰੇ ਸਾਥੀ ॥

### ੧੩੮੨

**ਹਢਾਇ**=ਰੱਖ ॥ **ਪੰਖ**=ਪੰਛੀ ਰੂਪੀ ਜੀਵ ॥ **ਦੁਨੀ**=ਸੰਸਾਰ ॥ **ਕਥੂਰੀ**=ਭਗਤੀ ਰੂਪ ਕਸਤੂਰੀ ॥ **ਭਾਉ**=ਹਿੱਸਾ ॥ **ਕੁਆਊ**=ਬੁਲਾ ਕੇ ॥ **ਸਬਾਇਐ**=ਸਾਰੇ ॥ **ਰੰਗਾਵਲੀ**=ਸੁੰਦਰ ਰੰਗ ਵਾਲੀ ॥ **ਮੰਝਿ**=ਵਿਚ ॥ **ਵਿਸੂਲਾ**=ਜ਼ਹਿਰ ਦਾ, ਵਿਸ਼ੇ ਵਿਕਾਰਾਂ ਦਾ ॥ **ਨਿਵਾਜਿਆ**=ਵਡਿਆਇਆ ਹੈ ॥ **ਅੰਚ**=ਸੇਕ, ਅੱਗ ॥ **ਸੁਹਾਵੜੀ**=ਸੋਭਨੀਕ ਹੁੰਦੀ ਹੈ ॥ **ਸੁਵੰਨੜੀ**=ਸੁੰਦਰ ਰੰਗ ਵਾਲੀ ਅਰੋਗ ॥ **ਕੰਧੀ ਵਹਣ ਨ ਢਾਹਿ**=ਹੇ ਦਰਿਆ ਦੇ ਵਹਿਣ ਕਿਨਾਰੇ ਨੂੰ ਨ ਢਾਹ (ਡੇਗ) ॥ **ਤਉ ਭੀ**=ਤੂੰ ਵੀ ॥ **ਤਿਦਾਊ**=ਓਧਰ ਹੀ ॥ **ਗੰਉ**=ਗਵਨ, ਚਲਣਾ ॥ **ਡੁਖਾ**=ਦੁੱਖਾਂ ॥ **ਦਿਹੁ**=ਦਿਨ ॥ **ਸੂਲਾਂ**=ਪੀੜਾਂ, ਚੀਸਾਂ ॥ **ਪਾਤਣੀ**=ਮਲਾਹ ॥ **ਕਪਰ ਵਾਤਿ**=ਘੁੰਮਣ ਘੇਰੀ ਦੇ ਮੂੰਹ ਵਿਚ ਹੈ ॥ **ਕੰਧੀ ਕੇਰੈ ਹੇਤ**=ਕਿਨਾਰੇ ਦੇ ਕੇਰਨ (ਢਾਹੁਣ) ਵਾਸਤੇ ॥ **ਕਪਰੁ**=ਘੁੰਮਨ ਘੇਰ ॥ **ਪਾਤਣ**=ਮਲਾਹ (ਗੁਰੂ ਰੂਪ) ॥ **ਗਲੀਂ**=ਗਲਾਂ ਨਾਲ ॥ **ਵੀਹ**=ਵੀਹ ਹਨ ॥

**ਇਕੁ ਢੂੰਢੇਦੀ ਨ ਲਹਾਂ**=ਜੇ ਲੱਭਦੀ ਹਾਂ ਤਾਂ ਇਕ ਵੀ ਨਹੀਂ ਮਿਲਦਾ (ਜੇਹੜਾ ਪੂਰਾ ਸਾਥੀ ਹੋਵੇ) ॥ **ਧੁਖਾਂ**=ਵਿਚੇ ਵਿਚ ਸੜ ਰਹੀ ਹਾਂ ॥ **ਮਾਂਲੀਹ**=ਗੋਹੇ ਦੀ ਗੀਂਣੀ ਵਾਂਗੂੰ ॥ **ਮਾ ਪਿਰੀ**=ਮੇਰੇ (ਆਪਣੇ) ਪਿਆਰਿਆਂ ਦੇ ਵਾਸਤੇ ॥ **ਦੁਖੀਐ**=ਦੁਖੀ ਹੋਵੇ ॥ **ਪਉਣ**=ਵਾਸਨਾ ਰੂਪ ॥ **ਮਾਖਿਅ**=ਸ਼ਹਿਦ (ਕਥਾ ਕੀਰਤਨ) ਦੀਆਂ ॥ **ਨਈ**=ਨਦੀਆ ॥ **ਵਹੰਨਿ੍**=ਵੱਗਦੀਆਂ ਹਨ ॥ **ਵੰਞੈ**=ਜਾਂਦਾ (ਬੀਤਦਾ) ਹੈ ॥ **ਡੀਹੜਾ**=ਦਿਨ ॥ **ਉਮਰ ਹਥ ਪਵੰਨਿ**=ਉਮਰ ਨੂੰ ਹਥ ਪਾਉਂਦਾ ਹੈ, ਭਾਵ-ਦਿਨੋ ਦਿਨ ਉਮਰ ਘਟਾਈ ਜਾ ਰਿਹਾ ਹੈ ॥ **ਖੂੰਡਹਿ**=ਠੂੰਗਦੇ ਹਨ ॥ **ਕਾਗ**=ਕਾਂ ॥ **ਕਰੰਗ**=ਸਰੀਰ ਦਾ ਪਿੰਜਰ ॥ **ਢਢੋਲਿਆ**=ਲੱਭ ੨ ਕੇ ॥ **ਸਗਲਾ**=ਸਾਰਾ ॥ **ਚੂੰਡਿ**=ਠੂੰਗ ॥ **ਪਿੰਜਰਾ**=ਸਰੀਰ ਰੂਪ ॥ **ਬਸੈ ਤਾਂ ਉਡਰਿ ਜਾਹਿ**=ਜੇ ਏਥੇ ਵੱਸਣਾ ਹਈ ਤਾਂ ਉੱਡ ਜਾਹ ॥ **ਤਿਦੂ**=ਤਿਸ ਦਾ ॥ **ਸਡੁ**=ਸੱਦਾ ਦੇਂਦੀ ਹੈ ॥ **ਨਿਘਰਿਆ**=ਹੇ! ਬੇ ਘਰੇ ਜੀਵੇ! **ਸਰਪਰ**=ਜ਼ਰੂਰ ਹੀ ॥ **ਮੈਥੈ**=ਮੇਰੇ ਪਾਸ ॥ **ਲੋਇਣੀ**=ਅੱਖਾ ਨਾਲ ॥ **ਧੀਰੁ**=ਧੀਰਜ ॥ **ਨੀਰੁ**=ਪਾਣੀ ॥ **ਨਿਸਖਣ**=ਖਾਲੀ ॥ **ਤਲਿ**=ਥੱਲੇ ਜ਼ਮੀਨ ਹੇਠਾਂ ॥

## ੧੩੮੩

**ਗੋਰਾਂ ਸੇ...ਮਲਿ**=ਉਨ੍ਹਾ ਨਿਮਾਣੀਆ ਕਬਰਾਂ ਨੂੰ ਰੂਹਾਂ ਮਲ ਬੈਠਣਗੀਆ ॥ **ਆਖੀਂ**=ਕਹੀਂ ॥ **ਹੂਲ ਪਵੈ ਕਹਾਹਾ**=ਰੌਲਾ ਤੇ ਪੁਕਾਰ ਪੈ ਰਹੀ ਹੈ (ਨਰਕਾ ਵਿਚ ਜੀਵਾ ਦੀ) ॥ **ਕੰਨੈ**=ਕੰਢੇ ॥ **ਕੇਲ**=ਕਲੋਲ, ਖੇਡਾਂ ॥ **ਹੰਝ**=ਬਗਲੇ ॥ **ਕੇਲਾਂ**=ਖੁਸ਼ੀਆਂ ॥ **ਚੇਤੇ ਸਨਿ**=ਯਾਦ ਸਨ । **ਗਾਲੀ**=ਗਲਾਂ ॥ **ਕੀਆਂ**=ਕੀਤੀਆਂ ॥ **ਵਤਿ**=ਫਿਰਦਾ ਹੈ ॥ **ਆਸੂਣੀ**=ਆਸਾਂ ਉਮੈਦਾਂ ਦੀ ॥ **ਮਲਕਲ ਮਉਤ**=ਮੌਤ ਦਾ ਫਰਿਸ਼ਤਾ ॥ **ਕੰਨਿ੍**=ਮੋਢਿਆਂ ਤੇ ॥ **ਕਕਰੁ**=ਰੋੜੇ ਕੰਕਰ ਆਦਿਕ ਅਥਵਾ ਫਲ ਫੁੱਲ ॥ **ਥਲਿ**=ਪ੍ਰਿਥਵੀ **ਪਾਸੁ**=ਪਾਸਾ ॥ **ਵਣੁ ਕੰਬਿਆ**=ਜੰਗਲ ਦੇ ਦਰਖਤ ਹਿੱਲੇ ॥ **ਕੂੰਡਾ**=ਪਾਸੇ । **ਪਟੋਲਾ**=ਰੇਸ਼ਮੀ ਕਪੜੇ ॥ **ਧਜ**=ਲੀਰਾ, ਝੰਡਾ ॥ **ਨੀਅਤਿ ਰਾਸਿ**=ਬਿਰਤੀ ਨੂੰ ਸ਼ੁੱਧ ਕਰ ਲਵੇ ॥ **ਗਰਬੁ**=ਹੰਕਾਰ ਹੈ ਵਡਿਆਈਆਂ ਦਾ ॥

**ਆਗਾਹ**=ਬਹੁਤ ਹੈ॥ **ਧਣੀ**=ਮਾਲਕ ਵਲੋਂ॥ **ਮੀਹਾਹੁ**=ਮੀਂਹ ਤੋਂ ਰਹਿ ਜਾਂਦੇ ਹਨ॥ **ਤ ਰਬਿ ਨ ਵਿਸਰਿਓਹਿ**=ਤਾਂ ਰਬ ਨੇ ਤੈਨੂੰ ਨਹੀਂ ਭੁਲਾਇਆ (ਉਹ ਰੋਜ਼ੀ ਦੇ ਹੀ ਰਿਹਾ ਹੈ)॥ **ਸਚਾਵਾਂ ਸਾਜ**=ਸੱਚਾ ਸੀਂਗਾਰ ਹੈ। **ਵਜਾਈ**=(ਮਾਯਾ ਦੇ) ਵਜਾਉਣ ਨਾਲ॥ **ਵਜੁਦਾ**=ਬੁਰੇ ਕੰਮਾਂ ਪਿਛੇ ਤੁਰਦਾ॥ **ਸਾਰ**=ਸੰਭਾਲ॥ **ਕਿਤੈ**=ਕਿਸੇ॥ **ਮਿਸਲ**=ਰਹਿਣੀ॥ **ਗਾਖੜੀ**=ਔਖੀ ਹੈ॥

## ੧੩੮੪

**ਪੂਰ ਕਰੰਮਿ**=ਪੂਰੇ ਕਰਮਾਂ ਕਰ ਕੇ॥ **ਪਛਾ**=ਪਿਛਲੀ (ਪ੍ਰਾਤਾ ਕਾਲ)॥ **ਸਾਈ ਕੰਨੋ**=ਮਾਲਕ ਪਾਸੋਂ॥ **ਸੁਹਾਗ**=ਪਤੀ॥ **ਕੂ**=ਨੂੰ॥ **ਤਉ ਤਨਿ**=ਤੇਰੇ ਸਰੀਰ ਵਿਚ॥ **ਕਾਈ ਕੋਰ**=ਕੋਈ ਦੋਸ਼ ਹੈ॥ **ਸਬਰ ਮੰਝ**=ਸੰਤੋਖ ਵਿਚ (ਰਹਿਣ ਦੀ ਕਮਾਨ ਬਣਾ ਲੈ)॥ **ਨੀਹਣੋ**=ਚਿੱਲਾ (ਧਨਖ ਦੀ ਤੰਦੀ)॥ **ਖਾਲਕੁ**=ਵਾਹਿਗੁਰੂ॥ **ਖਤਾ**=ਨਿਸਫਲ॥ **ਸਾਬਰੀ**=ਸੰਤੋਖੀ॥ **ਜਾਲੇਨਿ**=ਸਾੜਦੇ ਹਨ, ਬਿਤੀਤ ਕਰਦੇ ਹਨ॥ **ਸੁਆਉ**=ਲਾਭ ਹੈ॥ **ਬੰਦਾ**=ਦਾਸ (ਅਪਣੇ ਆਪ ਨੂੰ)॥ **ਦ੍ਰਿੜ**=ਪੱਕਾ ਕਰ ਲਵੇਂ॥ **ਵਧਿ**=ਵਧ ਕੇ ਦਰਿਆ ਰੂਪ॥ **ਥੀਵਹਿ**=ਹੋਵੇਂਗਾ॥ **ਵਾਹੜਾ**=ਨਾਲਾ (ਛੋਟਾ ਪਾਣੀ ਦਾ ਨਖਾਸੂ) ਜੀਵ॥ **ਚੋਪੜੀ**=ਉਤੋਂ ਉਤੋਂ, ਫੋਕੀ॥ **ਇਕਨਿ ਕਿਨੈ**=ਕਿਸੇ ਇੱਕ ਨੇ॥ **ਦਰਵੇਸਾਵੀ**=ਫਕੀਰਾਂ ਵਾਲੀ॥ **ਸਿਰਿ ਜੁਲ੍ਹਾਂ**=ਸਿਰ ਪਰਨੇ (ਭਾਰ) ਹੋ ਕੇ ਤੁਰਨ ਲੱਗ ਜਾਵਾਂ॥ **ਮੂ ਪਿਰੀ**=ਮੇਰਾ ਪਿਆਰਾ॥ **ਨਿਹਾਲਿ**=ਵੇਖ॥ **ਬਗਾ**=ਬਗਲਿਆਂ ਨੂੰ॥ **ਬਪੁੜੇ**=ਵਿਚਾਰੇ॥ **ਤਲਿ**=ਹੇਠਾਂ॥ **ਭੇੜੀ**=ਮੇਲਦੀ, ਛੁਹਾਂਦੀ॥ **ਹੇਕੜੋ**=ਇਕ ਹੈ। **ਸਰਵਰ**=ਸੰਸਾਰ ਰੂਪ ਤਲਾਬ ਉਤੇ॥ **ਗਡੁ ਥਿਆ**=ਗੱਡਿਆ ਹੋਇਆ ਹੈ॥ **ਨਿਵਣੁ**=ਨਿਮ੍ਰਤਾ ਧਾਰਨੀ॥ **ਖਵਣੁ**=ਸਹਾਰਨਾ (ਦੁਖਾਂ ਸੁਖਾਂ ਨੂੰ)॥ **ਮਣੀਆ ਮੰਤੁ**=ਸਰੋਮਣੀ ਮੰਤ੍ਰ-ਨਾਮ ਦਾ ਜਾਪ ਕਰਨਾ॥ **ਅਣਹੋਂਦੇ ਆਪੁ ਵੰਡਾਏ**=ਆਪਣੇ ਪਾਸ ਨ ਹੋਵੇ ਤਾਂ ਭੀ ਵੰਡ ਕੇ ਖਾਏ॥ **ਗਾਲਾਇ**=ਬੋਲ॥ **ਧਣੀ**=ਮਾਲਕ ਹੈ। **ਹਿਆਉ**=ਦਿਲ॥ **ਕੈਹੀ**=ਕਿਸੇ ਦਾ॥ **ਠਾਹਿ**=ਦੁਖਾ॥ **ਮਾਣਕ**=ਮਾਣਕ ਰੂਪੀ ਪ੍ਰਮਾਤਮਾਂ। **ਅਮੋਲਵੇ**=ਅਮੋਲਕ ਹੈ॥ **ਠਾਹਣੁ**=ਤੋੜਨਾ, ਦੁਖਾਉਣਾ॥ **ਮੂਲਿ**=ਕਦਾਚਿਤ।

**ਮਚਾਂਗਵਾ**=ਚੰਗਾ ਨਹੀਂ ਹੈ॥ **ਤਊ**=ਤੈਨੂੰ॥ **ਕਹੀਦਾ**=ਕਿਸੇ ਦਾ॥

## ੧੩੮੫

**ਸਵਯੇ ਸ੍ਰੀ ਮੁਖਬਾਕੵ ਮਹਲਾ ੫**=ਪੰਜਵੇਂ ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਆਪਣੇ ਮੁਖਾਰ ਬਿੰਦ ਤੋਂ ਉਚਾਰੇ ਹੋਏ ਸਵੱਯੇ.– ਆਦਿ ਪੁਰਖ ਕਰਤਾਰ:– **ਆਦਿ ਪੁਰਖ ਕਰਤਾਰ**=ਪ੍ਰਮਾਤਮਾਂ ਸਭ ਪੁਰਖਾਂ ਦੀ ਆਦ ਹੈ॥ **ਸਗਲ**=ਸਾਰੇ॥ **ਘਟ**=ਸਰੀਰਾਂ ਵਿਚ॥ **ਗਤਿ**=ਰੀਤੀ॥ **ਹਰਿ ਪਤਿ**=ਹੇ ਹਰੀ ਤੂੰ ਪਤੀ ਹੈਂ॥ **ਅਨ**=ਕੋਈ ਹੋਰ॥ **ਭਤਿ**=ਵਰਗਾ॥ **ਭਗਤੁ ਦਰਿ**=ਆਪ ਦੇ ਦਰ ਦਾ ਭਗਤ ਹਾਂ॥ **ਤੁਲਿ**=ਵੀਚਾਰਿਆ ਹੈ ਕਿ ਤੁਸੀਂ॥ **ਬ੍ਰਹਮ ਸਮਸਰਿ**=ਬ੍ਰਹਮਾ ਦੇ ਬਰਾਬਰ ਉਸ ਦੇ ਸਰੂਪ ਹੋ॥ **ਜੀਹ**=ਜ਼ਬਾਨ॥ **ਹਾਂ ਕਿ**=੧. ਹੇ ਗੁਰੋ। ੨. ਮੈਂ ਜੋ ਹਾਂ। ੩. ਸਵੱਯੇ ਦੀ ਟੇਕ ਹੈ॥ **ਬਲਿ ੪**=ਸਦਾ ਹੀ ਬਲਿਹਾਰ ਜਾਂਦਾ ਹਾਂ॥੧॥ **ਸਰਿ**=ਬਰਾਬਰ ਹੈ॥ **ਅਤੁਲ**=ਨਾ ਤੋਲੇ ਜਾਣ ਵਾਲੇ ਵੇਦਾਂ ਸ਼ਾਸਤ੍ਰਾਂ ਕਰਕੇ॥ **ਭਰਿ**=ਭਰੇ ਹੋਏ ਹਨ॥ **ਆਪਨੋ ਭਾਵਨੁ**=ਅਪਣੀ ਮਰਜ਼ੀ ਅਨੁਸਾਰ॥ **ਮੰਤ੍ਰਿ**=ਸਲਾਹ॥ **ਧਰਿ**=ਲੈਂਦਾ॥ **ਓਪਤਿ**=ਉਤਪਤੀ॥ **ਨਿਮਖੵ**=ਪਲ ਵਿਚ ਹੈ॥ **ਤੁ ਘਰਿ**=ਤੇਰੇ ਘਰ ਵਿਚ (ਹੁੰਦੀ ਹੈ)॥ **ਆਨ**=ਹੋਰ ਦੂਜਾ॥ **ਸਮਸਰਿ**=ਆਪ ਦੇ ਬ੍ਰਾਬਰ ਦਾ॥ **ਉਜੀਆਰੋ**=ਆਪ ਦਾ ਜਸ ਰੂਪ ਪਰਕਾਸ਼॥ **ਨਿਰਮਰਿ**=ਨਿਰਮਲ ਸ਼ੁੱਧ ਹੈ॥ **ਕੋਟਿ ਪਰਾਛਤ**=ਕਰੋੜਾ ਪਾਪ॥

## ੧੩੮੬

॥੨॥ **ਭਵਨ**=ਲੋਕ। **ਧਾਰੇ**=ਬਣਾਏ ਹਨ॥ **ਥੇਂ**=ਤੋਂ॥ **ਬਿਸਥਾਰੇ**=ਪਸਾਰੇ॥ **ਨਿਰਾਰੇ**=ਨਿਰਲੇਪ॥ **ਪਾਰੇ**=ਪਾਰਾਵਾਰ ਦਾ॥ **ਥਾਰੇ**=ਤੇਰੇ ਹਨ॥ **ਏਕੈ**=ਇਕ ਹੀ॥ **ਦੇਖਾਰੇ**=ਵਖਾਉਂਦੇ ਹੋ॥ **ਬਰਨੁ**=ਰੰਗ॥ **ਚਿਹਨੁ**=ਨਿਸ਼ਾਨ॥ **ਮਸਾਰੇ**=ਮਾਸ, ਸਰੀਰ॥੩॥ **ਨਿਧਾਨੈ**=ਖਜ਼ਾਨਾ ਹੈ॥ **ਜਾਨੀਜੈ**=ਜਾਣੀਦਾ ਹੈ॥ **ਥਾਨੈ**=ਅਸਥਾਨ ਬੈਕੁੰਠ ਧਾਮ; ਸਤਿਸੰਗ॥ **ਸੂਤਿ**=ਸੱਤਾ (ਹੁਕਮ) ਵਿਚ॥ **ਬਡਾਨੈ**=ਵੱਡੇ ਬ੍ਰਹਮਾਂ ਆਦਿਕ ਤੋਂ ਵੀ ਵਡੇ ਹੋ॥ **ਭੇਉ**=ਭਦ॥ **ਅਕਲ ਕਲਾ**=ਸਰਬ ਕਲਪਣਾਂ ਤੋਂ ਰਹਿਤ॥ **ਧ੍ਯਾਨੈ**=ਧਿਆਨ ਰੂਪ ਹੈਂ॥੪॥

**ਨਿਰੰਕਾਰੁ**=ਬਿਨਾ ਆਕਾਰ (ਸਰੂਪ। ਪ੍ਰਮਾਤਮਾਂ ਤੋਂ ॥ **ਆਕਾਰ**=ਸਰੀਰ ਹੋਏ ॥ **ਅਛਲ**=ਕਿਸੇ ਤੋਂ ਛਲਿਆ ਨ ਜਾਣ ਵਾਲਾ॥ **ਹਰਖਵੰਤ**=ਖੁਸ਼ੀ ਰਹਿਣ ਵਾਲਾ ॥ **ਆਨੰਤ**=ਬੇਅੰਤ ॥ **ਬਿਗਾਸੀ**=ਖਿੜਿਆ ਹੋਇਆ ॥ **ਪਰਸਿਅਉ**= ਛੁਹਿਆ ਹੈ, ਚਰਨਾਂ ਦੀ ਸੇਵਾ ਕੀਤੀ ਹੈ ॥ ੫ ॥ **ਸਤਿ**=ਸੱਚ (ਨਾਸ ਰਹਿਤ) ਹੈ॥ **ਭਣੀਐ** ਜਪੀਏ ॥ **ਆਨ**=ਹੋਰ ਦੂਜਾ॥ **ਪਉਰਾਤਨੁ**=ਮੁੱਢਲਾ, ਆਦਿ ਪੁਰਖ ਪ੍ਰਮਾਤਮਾਂ ਤੋਂ ॥ **ਜੇਹ**=ਜਿਸਨੇ। **ਰਸਨ**=ਜ਼ਬਾਨ ਨਾਲ॥ **ਤੇਹ**=ਉਹ॥ **ਤ੍ਰਿਪਤਿ ਅਘਾਏ**= ਰੱਜ ਕੇ ਪਰਸੰਨ ਹੋਏ ਹਨ ॥ ੬ ॥ **ਦੀਬਾਨੁ**=ਆਸਰਾ ਹੈ ॥ **ਪਹਿ**=ਪਾਸ ॥ **ਧਰਿਓ**=ਧਾਰਨ ਕੀਤਾ ਹੈ॥ **ਤਪਾਵਸੁ**=ਨਿਆ (ਕੀਤਾ ਹੈ)॥ **ਕੀਮ**=ਕੀਮਤ ॥ **ਨਹੁ**=ਨਹੀਂ ॥ ੭ ॥ **ਤੇਤੀਸ ਕੋਰਿ**=ਤੇਤੀ ਕ੍ਰੋੜ ਦੇਵਤਿਆਂ ਕੋਲੋਂ ॥ **ਤਿਰੁ**= ਤਿਲ ਮਾਤਰ ॥ **ਪਰੀਐ**=ਪੈਂਦੀ ॥ **ਸਨਕਾਦਿ**=ਸਨਕ ਸਨੰਦਨ ਆਦਿ ਬ੍ਰਹਮਾਂ ਦੇ ਪੁਤਰ ॥ **ਸੇਖ**=ਸ਼ੇਸ਼ ਨਾਗ ॥ **ਅਗਹੁ**=ਨ ਫੜਿਆ ਜਾਣ ਵਾਲਾ॥ **ਗਹਿਓ**=ਫੜਿਆ॥ **ਜਿਹ**=ਜਿਸ ਦੀ॥ **ਸਿਲਕ**=ਫਾਹੀ ਜਨਮ ਮਰਨ ਦੀ ॥ **ਭਗਤੇ**=ਭਗਤੀ ਵਿਚ॥

## ੧੩੮੭

**ਇਤ ਉਤ**=ਏਥੇ ਓਥੇ, ਲੋਕ ਪਰਲੋਕ ਵਿਚ ॥ ੮ ॥ **ਜਾਚਕੁ**= ਮੰਗਤਾ॥ **ਰੇਨ**=ਚਰਨ ਧੂੜੀ ਦਾ॥ **ਭਉਜਲੁ**=ਸੰਸਾਰ ਸਮੁੰਦਰ ਤੋਂ॥ **ਬਿਨਤਿ** =ਬੇਨਤੀ॥ **ਚਰਾਗੁ**=ਦੀਵਾ ਗੁਰੂ ਨਾਨਕ ਜੀ ਰੂਪ ॥ **ਅੰਧ੍ਯਾਰ**=ਅੰਨ੍ਹੇਰੇ ਵਿਚ॥ **ਕਲਿ**=ਕਲਿਜੁਗ ਵਿਚ ॥੯॥ ਕਾਚੀ ਦੇਹ ਮੋਹ:- **ਫੁਨਿ**=ਫੇਰ ॥ **ਸਠ**=ਮੂਰਖ ॥ **ਕਠੋਰ**=ਸਖਤ, ਨਿਰਦਈ ॥ **ਕੁਚੀਲ**=ਮੈਲਾ, ਅਪਵਿੱਤਰ ॥ **ਕੁਗਿਆਨੀ**= ਖੋਟਾ, (ਮੰਦ) ਗਿਆਨੀ ॥ **ਧਾਵਤ**=ਭਜੇ ਫਿਰਦੇ ਹਨ ॥ **ਭ੍ਰਮਤ**=ਭਰਮਾਂ ਵਿਚ ਅਥਵਾ॥ **ਧਾਵਤ ਭ੍ਰਮਤ**=ਭੱਜਾ ਭਟਕਦਾ ਫਿਰਦਾ ਮਨ ॥ **ਮਦ**=ਹੰਕਾਰ ਵਿਚ ॥ **ਬਿਚਰਤ**=ਫਿਰਦਾ ਹੈ॥ **ਬਿਕਲ**=ਵਿਆਕੁਲ ਹੋਇਆ ॥ **ਪਰ**=ਪਰਾਈ ॥ **ਅਪਵਾਦ**=ਝਗੜਾ । **ਹਿਤਾਨੀ**=ਪਿਆਰੀ ਕੀਤੀ ਹੈ ॥ **ਬਲਬੰਚ**= ਜ਼ੋਰ ਨਾਲ ਠੱਗੀ ਕਰਦਾ ਹੈ॥ **ਪੇਖਤ**=ਵੇਖਦਾ ॥ **ਸੀਲ**=ਉੱਤਮ ਸੁਭਾਵ॥ **ਸੁਚ**=

ਪਵਿੱਤ੍ਰਤਾ ॥ **ਨਾਸ੍ਤਿ**=ਨਹੀਂ ਹੈ (ਮੇਰੇ ਵਿਚ) ॥ **ਜੀਅ ਕੇ ਦਾਨੀ**=ਪ੍ਰਾਣ ਦਾਨ ਦੇਣ ਵਾਲੇ ਦੀ ॥ ੧ ॥ **ਮਨ ਮੋਹਨ**=ਮਨ ਨੂੰ ਮੋਹ ਲੈਣ ਵਾਲੇ ਵਾਹਿਗੁਰੂ ਦੀ ॥ **ਜੋਹਨ**=(ਮੇਹਰ ਦੀ ਨਜ਼ਰ ਨਾਲ) ਵੇਖਦੇ ਹਨ ॥ **ਬਿਦਾਰਨ**=ਨਾਸ ਕਰਨ ਨੂੰ ॥ **ਸਭੈ ਬਿਧਿ**=ਸਭ ਤਰ੍ਹਾਂ ਕਰ ਕੇ ॥ **ਕੁਲਹ ਸਮੂਹ**=ਸਾਰੀਆਂ ਕੁਲਾਂ ॥ **ਸਉ**=ਨੂੰ ॥ **ਚਿਤ ਚੇਤਿ ਅਚੇਤ**=ਹੇ, ਬੇ ਖਬਰ ਚਿਤ ਸਿਮਰਨ ਕਰ ॥ **ਕਤ**=ਕਿੱਧਰ ॥ **ਧਉ**=ਭੱਜਾ ਫਿਰਦਾ ਹੈਂ; ਭਟਕਦਾ ਹੈ ॥ **ਮੂਰਤ**=ਦੋ ਘੜੀ ॥ **ਲਉ**=ਜਪ ॥ **ਹੋਛਉ**=ਤੁੱਛ ਹੈ ॥ **ਅਲਪ**=ਤੁੱਛ ਹਨ(ਵਿਸੇ ਵਿਕਾਰਾ ਦੇ)ਸੁਖ ॥ **ਕੋਟਿ**=ਕਰੋੜਾ ਹੀ ॥ **ਕਹਾ**=ਕਿਥੇ, ਕਿਸ ਵਾਸਤੇ ॥ **ਭਉ**=ਭਰਮਦਾ ਹੈ ॥ **ਆਤਮ**=ਮਨ ॥ **ਰਉ**=ਉਚਾਰਨ ਕਰ ॥ ੨ ॥ **ਰੰਚਕ**=ਥੋੜੇ ਜਿਹੇ । **ਰੇਤ**=ਬੀਰਜ ਤੋਂ ॥ **ਖੇਤ ਤਨਿ**=ਮਾਤਾ ਦੇ ਪੇਟ ਰੂਪੀ ਖੇਤ ਵਿਚ ॥ **ਨਿਰਮਿਤ**=ਨਿੰਮਿਆਂ (ਉਤਪਤ) ਹੋਇਆ ॥ **ਖਾਨ ਪਾਨ**=ਖਾਣ ਪੀਣ ਦੇ ਪਦਾਰਥ ॥ **ਸੋਧੇ**=ਮੰਦਰ, ਸੁਗੰਧੀਆਂ ॥ **ਭੁੰਚਤ**=ਭੋਗਣ ਲਈ ॥ **ਸੰਕਟ**=ਮੁਸੀਬਤ (ਮਾਤਾ ਦੇ ਪੇਟ ਦੀ) ॥ **ਹਰੀ**=ਦੂਰ ਕੀਤੀ ਹੈ ॥ **ਬਰਧਮਾਨ**=ਵੱਧਦਾ ਜਾਦਾ ਹੈ (ਸਰੀਰ) ॥ **ਦਿਨ ਪ੍ਰਤ**=ਦਿਨੋ ਦਿਨ ॥ **ਬਿਖੰਮ**=ਔਖਾ, ਦੁਖਦਾਈ ॥ **ਜਰੀ**=ਬੁਢੇਪਾ ॥ **ਮਾਇਆ ਕ੍ਰਿਮ**=ਮਾਇਆ ਦੇ ਕੀੜੇ ॥ **ਕਰੁ ਗਹਿ**=ਹਥ ਫੜਕੇ ॥ **ਨਿਧਿ**=ਸਮੁੰਦਰ ॥ **ਭਰੰਮ ਭਰੀ**=ਭਰਮਾ ਦੀ ਪੰਡ ॥ ੩ ॥ **ਮੂਸ**=ਜੀਵ ਰੂਪ ਚੂਹਾ ॥ **ਬਿਲਾ ਮਹਿ**=ਸਰੀਰ ਰੂਪੀ ਖੁੱਡ ਵਿਚ ॥ **ਗਰਬਤ**=ਆਕੜਦਾ ਹੈ ॥ **ਕਰਤਬ**=ਕੰਮ ॥ **ਮਹਾ ਮੁਘਨਾ**=ਅਤੀ ਮੂਰਖਾ ਵਾਲੇ ॥ **ਸੰਪਤ**=ਧਨ (ਮਾਇਆ) ਦੇ ॥ **ਦੋਲ**=ਪੰਘੂੜੇ ਵਿਚ ॥ **ਝੋਲ ਸੰਗ**=ਹੁਲਾਰੇ ਨਾਲ ॥ **ਮਗਨ**=ਮਸਤ ਹੈਂ ॥ **ਘੁਘਨਾ**=ਉੱਲੂ ਵਾਗੂ ॥ **ਸੁਤ**=ਪੁਤਰ ॥ **ਬਨਿਤਾ**=ਇਸਤਰੀ ॥ **ਸੁ ਘਨਾ**=ਬਹੁਤ ਹੀ ॥ **ਬੋਇਓ**=ਬੀਜਿਆ ਹੈ ॥ **ਅਹੰ**=ਹੰਗਤਾ ਰੂਪੀ ਬੀਜ ॥ **ਮਮ**=ਮਮਤਾ ਰੂ[illegible] **ਅੰਕੁਰੁ**=ਅੰਗੂਰ ਨਿਕਲਿਆ ਹੈ ॥ **ਅਉਧ**=ਉਮਰ ॥

੧੩੯੮

=ਪਾਪ ॥ **ਮਿਰਤੁ**=ਮੌਤ ਰੂਪੀ । **ਮੰਜਾਰ**=ਬਿੱਲਾ ॥

**ਨਿਰਖਤ**=ਵੇਖਦਾ ਹੈ॥ **ਭੁੰਚਤ**=ਭੋਗਦਾ (ਖਾਂਦਾ) ਹੈ ॥ **ਭੁਗਤਿ**=ਜੀਵ ਰੂਪ ਭੋਗਾਂ ਨੂੰ। **ਭੁਖ ਭੁਖਨਾ**=ਭੁਖੇ ਦਾ ਭੁਖਾ ਹੀ ਰਹਿੰਦਾ ਹੈ।੪॥ **ਦੇਹਨ**=ਦੇਹਾਂ॥ **ਗੇਹਨ**=ਘਰ ॥ **ਨੇਹ**=ਮੋਹ, ਪਿਆਰ ॥ **ਨ ਨੀਤਾ**=ਨਿੱਤ ਨਹੀਂ ਹੈ ॥ **ਮਤ**=ਮਸਤ ਹੋ ਕੇ॥ **ਕਹਾ ਲਉ ਗਾਰਹੁ**=ਕਿਥੋਂ ਤੱਕ ਏਨ੍ਹਾਂ ਦਾ ਹੰਕਾਰ ਕਰੇਂਗਾ, ਵਾ-ਏਨ੍ਹਾਂ ਦੀ ਕਿਥੋਂ ਤੱਕ ਵਡਿਆਈ ਹੈ ॥ **ਛਤ੍ਰਨ**=ਛਤ੍ਰ ਝੂਲਨੇ ॥ **ਪਤ੍ਰਨ**= ਪਤਰਕਾ, ਹੁਕਮ-ਨਾਮੇ ॥ **ਚਉਰ**=ਸਿਰ ਪਰ ਚੌਰ ॥ **ਚਾਵਰ**=ਚੌਰੀ ਬਰਦਾਰ॥ **ਬਹਤੀ ਜਾਤ**=(ਉਮਰ) ਬੀਤਦੀ ਜਾ ਰਹੀ ਹੈ॥ **ਰਥਨ**=ਰਥ॥ **ਅਸ੍ਵਨ**= ਘੋੜੇ॥ **ਗਜ**=ਹਾਥੀ॥ **ਸਿੰਘਾਸਨ**=ਪਾਤਸ਼ਾਹੀ ਤਖਤ॥ **ਨਾਂਗ ਸਿਧਾਰਹੁ**= ਨੰਗੇ ਹੀ ਚਲੇ ਜਾਓਗੇ॥ **ਸੂਰਨ**=ਸੂਰਮੇਂ॥ **ਬੀਰਨ**=ਜੋਧੇ; ਭਾਈ॥ **ਮੀਰਨ**= ਪਾਤਸ਼ਾਹ ॥ **ਖਾਨਮ**=ਖਾਨ, ਸਰਦਾਰ ॥ **ਦ੍ਰਿਸਟਿ ਨਿਹਾਰਹੁ**=ਨਜ਼ਰ ਨਾਲ ਵੇਖੋ ॥ **ਕੋਟਨ**=ਕਿਲ੍ਹਿਆਂ ਦੀ ॥ **ਓਟਨ**=ਆਸਰਾ ਕਰਕੇ ॥ **ਕੋਸ**= ਖਜ਼ਾਨੇ॥ **ਨ ਛੋਟਾ**=ਛੋਟ ਨਹੀਂ ਹੋਵੇਗੀ ॥ **ਦੋਊ ਕਰ ਝਾਰਹੁ**=ਦੋਵੇਂ ਹੱਥ ਝਾੜਕੇ=ਨਿਸ਼ੰਕ ਹੋ ਕੇ॥ **ਮਿਤ੍ਰਨ**=ਮਿਤ੍ਰ ॥ **ਕਲਤ੍ਰ**=ਇਸਤ੍ਰੀ ॥ **ਸਖ**= ਪਿਆਰੇ ॥ **ਛਾਰਹੁ**=ਛਾਂ ਵਾਂਗੂੰ ॥ **ਅਗਮ ਅਪਾਰਹੁ**=ਬਹੁਤ ਬੇਅੰਤ ਨੂੰ ॥ **ਸ੍ਰੀ ਪਤਿ**=ਹੇ ਲਛਮੀ ਦੇ ਪਤੀ॥ ੫॥ **ਮਾਨ**=ਆਦਰ॥ **ਮਗ**=ਰਸਤਿਆਂ ਨੂੰ॥ **ਜੋਹਨ**=ਵੇਖਣ ਵਾਲੀ ਹੈ, ਅਰਥ ਤ ਮਾਇਆ ਏਨ੍ਹਾਂ ਰਸਤਿਆਂ ਨੂੰ ਨਾਸ ਕਰ ਦੇਂਦੀ ਹੈ॥ **ਹੀਤੁ ਚੀਤੁ ਦੇ**=ਦਿਲ ਦਾ ਪ੍ਰੇਮ ਦੇ ਕਰ, ਭਾਵ ਪ੍ਰੇਮ ਨਾਲ ਵਿਸਾਹ ਕੇ॥ **ਲੇ ਲੇ**= ਇਕੱਠੀ ਕਰ ੨ ਕੇ ॥ **ਪਾਰੀ**=ਪਾਲੀ, ਭਾਵ—ਵਧਾਈ (ਬਹੁਤੀ ਕੀਤੀ ਮਾਇਆ) ॥ **ਸੈਨ**=ਸਾਥੀ ॥ **ਨਿਰਾਰੀ**=ਵੱਖਰੀ, ਗੁਪਤ ॥ **ਧਾਵਨ ਪਾਵਨ**=(ਤਿਸਨੂੰ) ਪੌਣ ਵਾਸਤੇ ਭੱਜਾ ਫਿਰਦਾ ਰਿਹਾ॥ **ਕੂਰ ਕਮਾਵਨ**=ਝੂਠੇ ਕੰਮ ਕਮਾਉਂਦਾ ਫਿਰਦਾ ਹੈ॥ **ਅਉਧ ਤਨ ਜਾਰੀ**=ਸਰੀਰ ਦੀ ਉਮਰ ਸਾੜ ਸੁੱਟੀ, ਭਾਵ—ਬੇਅਰਥ ਗਵਾ ਦਿੱਤੀ (ਮਾਇਆ ਦੇ ਪਿਛੇ ਭੱਟਕ ਕੇ)॥ **ਸੁਚ ਨੇਮਾ**=ਪਵਿੱਤਰਤਾ ਦੇ ਨਿਯਮ॥ **ਚੰਚਲ ਸੰਗਿ**=ਏਸ ਚਲਾਕ ਮਾਇਆ ਨਾਲ॥ **ਸਗਲ**=ਸਾਰੀਆਂ॥ **ਬਿਧਿ**=ਤਦਬੀਰਾਂ॥ **ਹਾਰੀ**=ਹਾਰ ਦਿੱਤੀਆਂ॥ **ਪਸੁ**=ਪਸ਼ੂ॥ **ਬਿਰਖ**=ਬ੍ਰਿਛ ॥ **ਅਸਥਾਵਰ**=

ਪਰਬਤ ॥ **ਜੋਨਿ**=ਜੂਨੀਆਂ ਵਿਚ ॥ **ਅਤਿ ਭਾਰੀ**=ਬਹੁਤ ਦੁਖੀ ਹੋਇਆ ॥ **ਦੀਨਾ**=ਗਰੀਬਾਂ ਦਾ ॥ **ਸਾਰੀ**=ਸਾਰੀ ਦੁਨੀਆਂ ਦੇ ਪ੍ਰਾਣਾਂ ਦਾ ਪਤੀ ਹੈ। **ਹੋਤ**=ਹੋ ਜਾਵੇ ਹਨ॥ **ਕਤ ਖਾਰੀ**=ਅਤੀ ਖਾਰੇ (ਕੌੜੇ) ਦੁਖਦਾਇਕ ॥ **ਉਧਰੇ**=ਤਰ ਗਏ॥ **ਡਾਰੀ**=ਛੱਡ ਕੇ । ੬ ॥ **ਛੰਦ**=ਵੇਦ ॥ **ਮੁਨੀਸੁਰ**=ਵੱਡੇ ਰਿਸ਼ੀ ॥ **ਰਸਕਿ ਰਸਕਿ**=ਰਸੀਏ ਹੋ ੨ ਕੇ।' **ਮੁਨਿੰਦ੍ਰ**=ਮੁਨੀ ਰਾਜ, ਵਿਸ਼ਨੂੰ॥ **ਖੋਜਤੇ**=ਲੱਭ ਰਹੇ ਹਨ । **ਧਰਨਿ**=ਧਰਤੀ । **ਗਗਨ**=ਅਕਾਸ਼ ॥ **ਫੁਨਿ**=ਫੇਰ ॥ **ਧਾਵਤ**=ਜਾਂਦੇ ਹਨ॥ **ਦਾਨਵ**=ਦੈਤ॥ **ਮਰਮੁ**=ਭੇਦ ॥ **ਪ੍ਰਿਅ**=ਪਿਆਰੇ॥ **ਰਸ**=ਪ੍ਰੇਮ॥ **ਦਰਸਿ**=ਸਰੂਪ ਵਿਚ॥ **ਆਨ**=ਹੋਰ ਦੂਜੇ ਨੂੰ। **ਜਾਚਹਿ**=(ਜੇਹੜੇ) ਮੰਗਦੇ ਹਨ॥ **ਮੁਖ ਦੰਤ**=ਮੂੰਹ ਦੇ ਦੰਦ ॥ **ਰਸਨ**=ਜ਼ਬਾਨ ॥ ੭ । **ਬਿਰੰਗ**=ਪ੍ਰੇਮ ਰਹਿਤ॥ **ਕੂਪਿ**=ਮੋਹ ਰੂਪ ਖੂਹ ਵਿਚ॥ **ਗੁਬਾਰਿ**=ਅਗਿਆਨ ਰੂਪ ਅੰਨ੍ਹੇਰੇ ਕਰਕੇ॥ **ਏਤਾ ਗਬੁ**=ਏਨਾਂ ਹੰਕਾਰ ਹੈ॥ **ਅਕਾਸਿ ਨ ਮਾਵਤ**=ਅਕਾਸ਼ ਵਿਚ ਨਹੀਂ ਮਿਉਂਦਾ॥ **ਬਿਸਟਾ**=ਵਿਸ਼ਟਾ (ਗੰਦਗੀ) । **ਅਸ੍ਵ**=ਹੱਡੀਆਂ॥ **ਕ੍ਰਿਮਿ**=ਕੀੜਿਆਂ ਨਾਲ ॥ **ਉਦਰੁ**=ਪੇਟ ॥ **ਦਹਦਿਸ**=ਦਸੀਂ ਪਾਸੀਂ ॥ **ਧਾਇ**=ਦੌੜਦਾ ਹੈ ॥ **ਪਰਧਨ**=ਪਰਾਇਆ ਧਨ ॥ **ਛੀਨਿ**=ਖੋਂਹਦਾ ਹੈ॥ **ਹਰਿਓ ਹੈ**=ਠੱਗਿਆ ਹੈ॥ **ਜਰਾ**=ਬੁਢੇਪਾ॥ **ਮਿਰਤੁ**=ਮੌਤ॥ **ਮਰਿਓ**=ਮਾਰਿਆ ਹੈ॥ **ਜੋਨਿ**=ਜੂਨਾਂ ਵਿਚ ॥ **ਸੰਕਟ**=ਦੁੱਖ ॥ **ਭੁੰਚਤ**=ਭੋਗਦਾ ਹੈ॥ **ਸਾਸਨ**=ਤਾੜਦੇ ਹਨ॥ **ਦੂਖ ਗਰਤਿ**=ਮਾਤਾ ਦੇ ਪੇਟ ਰੂਪੀ ਟੋਏ ਦੇ ਦੁਖਾਂ ਵਿਚ॥ **ਗਰਿਓ**=ਗਲਦਾ ਹੈ ॥ **ਉਧਰਹਿ**=ਤਰਦੇ ਹਨ ॥ **ਸੇ**=ਉਹ ॥ ੮ ॥ **ਸਮੂਹ**=ਸਾਰੇ॥

## ੧੩੯੯

**ਅਉਖਧ**=ਦੁਆਈ॥ **ਪਰ**=ਨਿਸਚੇ ਕਰਕੇ ॥ **ਦੁਖ ਹਰ**=ਦੁਖ ਦੂਰ ਕਰਨ ਨੂੰ॥ **ਖੰਡਣ**=ਨਾਸ ਕਰਨ ਨੂੰ॥ **ਮਦ**=ਹੰਕਾਰ॥ **ਮਤਸਰ**=ਈਰਖਾ॥ **ਬਿਨਸਿ**=ਨਾਸ ਹੋ ਜਾਵੇ ਹਨ ॥ **ਤਾਪਨ**=ਤਪ ਕਰਨੇ ॥ **ਜੀਅ ਧਾਨ**=ਜੀਵਾਂ ਨੂੰ ਅੰਨ੍ਹ ਆਦਿਕ ਖਾਣ ਪਾਣ ਨੂੰ ਦੇਂਦਾ ਹੈ॥ **ਗਹੀ**=ਫੜੀ ਹੈ ॥ ੯ ॥

**ਆਵਧ**=ਸ਼ਸਤਰ ਨਾਲ ॥ **ਦਾਵਨਿ**=ਰੱਸੀ (ਫਾਹੀ) ਨਾਲ ॥ **ਬਿਧੇ**=ਵਿਧਾ (ਪਰੋਤਾ) ਹੋਇਆ ਹੈ ॥ **ਮਗਿ**=ਰਸਤੇ ਵਿਚ ॥ **ਪਾਵਕ**=ਅੱਗ ਤੋਂ ॥ **ਜਰਿਓ**=ਸਾੜਿਆ ॥ **ਧੂਰਿ**=ਚਰਨ ਧੂੜੀ ਵਿਚ ॥ **ਨੀਰੁ**=ਪਾਣੀ ॥ **ਸਾਕਸਿ**= ਸੱਕਦਾ ॥ **ਬੋਰਿ**=ਡੋਬ ॥ **ਪੰਥ ਪਗਿ**=ਹਰੀ ਦੇ ਰਸਤੇ ਵੱਲ ਪੈਰਾਂ ਨਾਲ ॥ **ਅਘ**= ਪਾਪ ॥ **ਛਿਦੇ**=ਕੱਟੇ ਜਾਂਦੇ ਹਨ ॥ **ਖਗਿ**=ਖੰਡੇ ਨਾਲ ॥ ੧੦ ॥ **ਬਿਚਰਹਿ**= ਉਚਾਰਦੇ ਹਨ ॥ **ਅਨਿਕ**=ਅਨੇਕ ॥ **ਬਹੁ ਖਟੂਆ**=ਬਹੁਤੀ ਖੱਟੀ ਵਾਸਤੇ ॥ **ਪ੍ਰੇਮ**=ਪ੍ਰੇਮ ਕਰਕੇ ॥ **ਬਢਾਇ**=ਬੰਨ੍ਹਦਾ, ਵੱਟਦਾ ਹੈ ॥ **ਸੂਤ ਕੇ ਹਟੂਆ**= ਸੂਤ ਦੇ ਲੱਡੂ ਹਟਵਾਣੀਆ, ਭਾਵ ਅਰਥ—ਖੱਟੀ ਕਮਾਈ ਦਾ ਪ੍ਰੇਮ ਕਰਕੇ ਹਥ ਸਾੜ ਕੇ ਹਟ-ਵਾਣੀਆ ਲੱਡੂ ਵਟਦਾ ਹੈ, ਪਰ ਖਾਂਦਾ ਕੋਈ ਹੋਰ ਹੈ। ਏਸੇ ਤਰ੍ਹਾਂ ਜੇਹੜਾ ਆਪ ਭਜਨ ਨਹੀਂ ਕਰਦਾ ਤੇ ਕਈ ਪਰਕਾਰ ਦੇ ਭੇਖ ਧਾਰੀ ਫਿਰਦਾ ਹੈ ਉਹ ਦੁਖ ਪਾਉਂਦਾ ਹੈ॥ **ਜਟੂਆ**= ਜਟਾਵਾਂ (ਬੰਨ੍ਹੀ ਫਿਰਦੇ ਹਨ) ॥ **ਚਕ੍ਰ**=ਗਣੇਸ਼ ਆਦਿ ਦੇ ਨਿਸ਼ਾਨ ਲਾਉਂਦਾ ਹੈ ॥ **ਸੋਮ ਪਾਕਾ**=ਪਵਿਤ੍ਰ ਰਸੋਈ, ਆਪਣੇ ਹਥੀਂ ਪਕਾ ਕੇ ਖਾਣਾ ॥ **ਬਾਟਹਿ**=ਬਨਾਉਂਦੇ ਹਨ ॥ **ਬਟੂਆ**=ਬਣਾਉਟਾਂ, ਭੇਖ ॥

# ਸਵੱਈਏ ਭੱਟਾਂ

ਇਹ ੧੨੨ ਸਵਈਏ ਕਾਂਸ਼ੀ ਦੇ ਰਹਿਣ ਵਾਲੇ ਵਿਦਵਾਨ ਭੱਟਾਂ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਅੰਮ੍ਰਿਤਸਰ ਜੀ ਆ ਕੇ ਆਪਣੀ ਆਤਮਿਕ ਸ਼ਾਂਤੀ ਵਾਸਤੇ ਪੰਜਾਂ ਗੁਰੂਆਂ ਦੀ ਮਹਿਮਾਂ ਵਿਚ ਉਚਾਰਨ ਕੀਤੇ ਸਨ। ਭੱਟ ਇਕ ਜਾਤੀ ਹੈ ਜਿਸਨੂੰ ਕਵਿਤਾ ਵਿਚ ਉੱਘੀ ਗਿਣਿਆ ਜਾਂਦਾ ਹੈ । ਸੰਪ੍ਰਦਾਈ ਵਿਦਵਾਨਾਂ ਦੇ ਕਥਨ ਅਨੁਸਾਰ ਇਹ ਹੇਠ ਲਿਖੇ ਅਨੁਸਾਰ ਗਿਣਤੀ ਵਿਚ ੧੭ ਸਨ:—

ਭੱਟ ਭਿਖਾ ਬ੍ਰਹਮਾਂ ਦਾ ਅਵਤਾਰ ਸੀ ਅਤੇ ਬਾਕੀ ਦੇ ੧੬ ਭੱਟ ਚਹੁੰ ਵੇਦਾਂ ਦੇ ਚਾਰ ਚਾਰ ਅਵਤਾਰ ਸਨ ।

ਸਾਮ ਵੇਦ ਦੇ ਅਵਤਾਰ—ਮਥਰਾ, ਜਾਲਪ, ਬਲ, ਹਰਬੰਸ ।
ਰਿਗ ,, ,, —ਕਲ, ਜਲਨ, ਨਲ, ਕਲਸਹਾਰ।
ਯਜੁਰ ,, ,, —ਟਲਜ, ਸਲਜ, ਜਲਜ, ਭਲਜ ।
ਅਥਰਵਣ ,, ,, —ਦਾਸ, ਕੀਰਤ, ਗੰਗਾ, ਗਯੰਦ ।

ਪ੍ਰੰਤੂ ਨਵੀਨ ਵਿਦ੍ਵਾਨਾਂ ਦੀ ਵੀਚਾਰ ਅਨੁਸਾਰ ਇਹ ਕੁਲ ੧੧ ਸਨ। ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ:–

੧. ਕਲ ਸਹਾਰ (ਜਿਸ ਨੇ ਆਪਣੇ ਆਪ ਨੂੰ ਕਲ੍ਹ ਅਤੇ ਟਲ੍ਹ ਵੀ ਲਿਖਿਆ ਹੈ)। ੨. ਜਾਲਪ (ਜਿਸ ਨੇ ਆਪਣੇ ਆਪ ਨੂੰ ਜਲ੍ਹ ਵੀ ਲਿਖਿਆ ਹੈ)। ੩. ਕੀਰਤ। ੪. ਭਿਖਾ। ੫. ਸਲ੍ਹ। ੬. ਭਲ੍ਹ। ੭. ਨਲ੍ਹ (ਜਿਸ ਨੇ ਆਪਣੇ ਆਪ ਨੂੰ ਦਾਸ ਵੀ ਲਿਖਿਆ ਹੈ)। ੮. ਗਯੰਦ। ੯. ਮਥਰਾ (ਜਿਸ ਨੇ ਆਪਣੇ ਆਪ ਨੂੰ "ਸੇਵਕ ਦਾਸ" ਵੀ ਲਿਖਿਆ ਹੈ)। ੧੦. ਬਲ੍ਹ। ੧੧. ਹਰਿਬੰਸ।

<u>ਮ: ੧ ਕੇ:–ਇਕ ਮਨਿ ਪੁਰਖੁ:–</u> **ਬਰਦਾਤਾ**=ਵਰਾਂ ਦਾ ਦੇਣ ਵਾਲਾ ॥ **ਸਹਾਰੁ**=ਸਹਾਈ॥ **ਬਿਖਿਆਤਾ**=ਪਰਸਿੱਧ ਹੈ॥ **ਤਾਸੁ**=ਤਿਸਦੇ॥ **ਪਰਮ**=ਵੱਡੇ ॥੧॥ **ਦੁਰਤ**=ਪਾਪ ॥ **ਨਿਵਾਰਨ**=ਦੂਰ ਕਰਦਾ ਹੈ ॥ **ਸਬਦ ਸਰੇ**=ਬਾਣੀ ਦਾ ਸਮੁੰਦਰ ਹਨ (ਗੁਰੂ ਨਾਨਕ ਜੀ)॥ **ਧੀਰ**=ਧੀਰਜਵਾਨ ਮਤ ਦੇ ਸਮੁੰਦਰ ਹਨ ॥ **ਜੰਗਮ**=ਜੋਗੀਆ ਦਾ ਇਕ ਭੇਖ (ਜਲੂਟੜੀਆਂ ਵਾਲੇ ਬਾਵੇ ਜੋ ਟਲੀਆਂ ਵਜਾਉਂਦੇ ਫਿਰਦੇ ਹਨ) ॥ **ਕਬਿ ਕਲ**=ਕਲ੍ਹ ਨਾਮੇ ਕਵੀ ਭੱਟ ॥ **ਸੁਜਸੁ**=ਸ੍ਰੇਸ਼ਟ ਜੱਸ॥ **ਰਾਜੁ ਜੋਗੁ**=ਗਿਆਨ-ਭਗਤੀ ਜੋਗ, (ਹਰੇਕ ਵਸਤੂ ਦੇ ਪਰਾਪਤ ਹੁੰਦਿਆਂ ਵੀ ਭਗਤੀ ਕਰਨੀ ਅਤੇ ਪਦਾਰਥਾਂ ਤੋਂ ਨਿਰਲੇਪ ਰਹਿਣਾ) ॥੨॥ **ਜਨਕਾਦਿ**=ਰਾਜਾ ਜਨਕ ਆਦਿਕ ਮਹਾਂ ਪੁਰਸ਼ ॥ **ਜੁਗਤਿ**=ਜੁੜ ਕਰ ਕੇ ॥ **ਜੋਗੇਸੁਰ**=ਜੋਗੀਆ ਦੇ ਈਸ਼ਰ, ਭਾਵ–ਗੋਰਖਨਾਥ ਆਦਿਕ ਵੱਡੇ ਜੋਗੀ॥ **ਰਸ**=ਪ੍ਰੇਮ॥ **ਸਰਬ ਕਲਾ**=ਹਰ ਤਰ੍ਹਾਂ॥ **ਸਨਕਾਦਿ**=ਸਨਕ ਆਦਿਕ ਬ੍ਰਹਮਾਂ ਦੇ ਪੁੱਤਰ। **ਸਾਧ**=ਸਾਧਨਾ ਕਰਨ ਵਾਲੇ॥ **ਸਿਧਾਦਿਕ**=ਸਿੱਧ ਆਦਿਕ ॥ **ਅਛਲ**=ਨ ਛਲੇ ਜਾਣ ਵਾਲੇ॥ **ਛਲਾ**=ਛਲਾ ਕਰਕੇ॥ **ਧੋਮੁ**=ਧਰੂਅ ਭਗਤ॥ **ਅਟਲ ਮੰਡਲਵੈ**=ਅਚਲ ਮੰਡਲ (ਪਦਵੀ) ਵਾਲਾ ॥ **ਭਗਤਿ ਭਾਇ**=ਪ੍ਰੇਮਾ ਭਗਤੀ ਕਰਕੇ ॥੩॥ **ਕਪਿਲਾਦਿ**=ਕਪਲ ਜੀ ਵਰਗੇ ਮੁਨੀ ॥ **ਆਦਿ ਜੋਗੇਸੁਰ**=ਪੁਰਾਤਨ ਜੋਗੀ ਰਾਜ, ਜੋ ਪਹਿਲਾ ਹੋ ਚੁਕੇ ਹਨ॥ **ਅਪਰੰਪਰ**=ਪਾਰਾਵਾਰ ਤੋਂ ਬਿਨਾਂ ॥ **ਵਰੋ**=ਸ੍ਰੇਸ਼ਟ (ਅਵਤਾਰ ਗੁਰੂ ਨਾਨਕ)॥ **ਪਰਸਰਾਮੇਸੁਰ**=ਪਰਸ+ਰਾਮ+ਈਸ਼ਰ=ਪਰਸ ਰਾਮ ਈਸ਼੍ਵਰ ਅਵਤਾਰ (ਜਮਦਗਨਿ ਦਾ ਪੁੱਤਰ) ॥ **ਕਰ ਕੁਠਾਰੁ**=ਜਿਸ ਦੇ ਹਥ ਦੇ ਕੁਹਾੜੇ ਦਾ॥ **ਰਘੁ**=ਰਾਮ ਚੰਦਰ ਜੀ ਨੇ॥ **ਤੇਜੁ ਹਰਿਓ**=ਬਲ ਦੂਰ ਕਰ ਦਿੱਤਾ॥

ਊਧੋ = ਊਧੋ ਅਤੇ ਅਕ੍ਰੂਰ ਕ੍ਰਿਸ਼ਨ ਜੀ ਦੇ ਭਗਤ ਸਨ ॥

## ੧੩੯੦

**ਸਰਬਾਤਮੁ** = ਸਭ ਵਿਚ ਵਿਆਪਕ ॥ ੪ ॥ **ਖਟ ਦਰਸਨ** = ਛੇ ਭੇਖ ਜੋਗੀਆਂ ਦੇ ॥ **ਸੇਸੁ** = ਸੇਸ਼ ਨਾਗ ॥ **ਸਹਸ** = ਹਜ਼ਾਰਾਂ ॥ **ਰਸ** = ਪ੍ਰੇਮ ਕਰਕੇ ॥ **ਧੁਨਾ** = ਲਿਵ ਲਗ ਰਹੀ ਹੈ ਧੁਨੀ ਵਿਚ ॥ **ਬੈਰਾਗੀ** = ਵੈਰਾਗਵਾਨ, (ਤਿਆਗੀ) ਹੋ ਕੇ ॥ **ਨਿਰੰਤਰਿ** = ਇਕ ਰਸ ॥ ੫ ॥ **ਰਿਦੰਤਰਿ** = ਹਿਰਦੇ ਵਿਚ ॥ **ਜੁਗਹ ਲਗਿ** = ਜੁਗਾਂ ਤੋੜੀਂ ॥ **ਸਕਯਥੁ** = ਸਕਾਰਥਾ, ਸਫਲਾ ਹੈ ॥ **ਕਬਿ ਜਨ ਕਲ** = ਦਾਸ ਕਵੀ ਕਲੁ ਨੇ ॥ **ਵਖਾਣਿਓ** = ਕਹਿਆ ਹੈ ॥ **ਰਸਿਕ** = ਰਸੀਆ, ਪ੍ਰੇਮੀ ॥ ੬ ॥ **ਮਾਣਿਓ** = ਹੰਢਾਇਆ ਭੋਗਿਆ ॥ **ਬਲਿ** = ਬਲ ਰਾਜਾ ਨੂੰ ॥ **ਬਾਵਨ ਭਾਇਓ** = ਬਾਵਨ (ਵੌਣੇ) ਦਾ ਰੂਪ ਧਾਰਨਾ ਤੈਨੂੰ ਚੰਗਾ ਲੱਗਾ ॥ **ਕਿਰਤਾਰਥੁ** = ਸਫਲਾ (ਮੁਕਤ) ਕੀਤਾ ॥ **ਅਭੈ** = ਨਿਰਭੈਤਾ ॥ **ਉਗ੍ਰਸੈਣ** = ਕੰਸ ਦਾ ਪਿਤਾ ॥ **ਪ੍ਰਮਾਣੁ** = ਪ੍ਰਸਿਧ, ਮੰਨੇ ਹੋਏ ॥ **ਰਾਜੁ** = ਭਗਤੀ ਰਪੀ ॥੭॥ **ਸਮ ਲੋਚਨ** = ਇਕ ਨਿਗਾਹ ਨਾਲ ਵੇਖਣ ਵਾਲੇ ਹੋ ਕੇ ॥ **ਬੇਣਿ** = ਬੇਣੀ ਭਗਤ ॥ **ਰਵੈ** = ਉਚਾਰਨ ਕਰਦਾ ਹੈ ॥ **ਸਹਜਿ** = ਸਹਿਜੇ (ਸੁਭਾਵਕ) ਹੀ ॥ **ਜੋਗ** = ਜੁੜਨਾ ॥ **ਨਵ ਤਨੁ** = ਨਵੇਂ ਤੋਂ ਨਵਾਂ ॥ ੮ ॥ **ਪਾਯਾਲਿ** = ਪਾਤਾਲ ਵਿਚ ਭਗਤ ॥ **ਨਾਗਾਦਿ** = ਸੇਸ਼ ਨਾਗ ਆਦਿਕ ॥ **ਭੁਯੰਗਮ** = ਤੱਛਕ ਦੀ ਕੁਲ ਦੇ ਸੱਪ ॥ **ਜਤਿ** = ਜਤੀ ॥ **ਜੰਗਮ** = ਛੇਆਂ ਭੇਖਾਂ ਵਿਚੋਂ ਇਕ ਟੱਲੀਆਂ ਵਜੌਣ ਵਾਲਾ ਭੇਖ ॥ **ਬਿਚਾਰਿਅ** = (ਪਾਠ–ਬਿਚਾਰਿਆ) = ਵੀਚਾਰਿਆ ॥ **ਸਵਾਰੀਅ** = (ਪਾਠ–ਸਵਾਰੀਆ) = ਰਚੀ, ਬਣਾਈ ॥ **ਬ੍ਰਹਮੰਡ ਖੰਡ** = ਕੁਲ ਸ੍ਰਿਸ਼ਟੀ ਵਿਚ ॥ **ਗੁਨ ਨਿਰਗੁਨ** = ਗੁਣਾਂ ਸਹਿਤ ਅਤੇ ਗੁਣਾਂ ਰਹਿਤ ਰੂਪ ਵਿਚ ॥ **ਸਮ** = ਬਰਾਬਰ ॥ **ਸਹਜੁ ਜੋਗੁ** = ਗਿਆਨ ਜੋਗ ॥ ੯ ॥ **ਨਵ** = ਨੌ ॥ **ਮਾਂਧਾਤਾ** = ਸੂਰਜ ਬੰਸੀ ਕੁਲ ਦਾ ਇਕ ਬਲੀ ਰਾਜਾ (ਦਲੀਪ ਦਾ ਪਿਤਾ) ॥ **ਜੇਨ** = ਜਿਸਨੇ ॥ **ਚਕ੍ਰਵੈ** = ਚਕ੍ਰਵਰਤੀ ॥ **ਬਲਿ ਰਾਉ** = ਬਲ ਰਾਜਾ ॥ **ਸਪਤ** = ਸਤਵੇਂ ॥ **ਬਸੰਤੌ** = ਵੱਸਦਾ ਹੈ ॥ **ਰਹੰਤੌ** = ਰਹਿੰਦਾ ਹੈ ॥ **ਦੂਰਬਾ** = ਦੁਰਬਾਸਾ ਰਿਖੀ ॥ **ਪਰੂਰਉ** = ਪਰੂਰਵਾ ਚੰਦਰ-ਬੰਸੀ ਰਾਜਾ ॥ **ਅੰਗਰੈ** = ਅੰਗਰਾ ਰਿਖੀ ਬ੍ਰਸਪਤਿ ਦਾ ਪੁਤ੍ਰ ॥ **ਘਟਿ ਘਟਿ** = ਹਰੇਕ ਰਿਦੇ

ਅਤੇ ਸਰੀਰ ਵਿਚ ॥ **ਸਹਜਿ** = ਸੁਭਾਵਕ ਹੀ ॥੧੦॥

## ੧੩੯੧

ਮ: ੨ ਕੇ ॥ ਸੋਈ ਪੁਰਖੁ ਧੰਨੁ:- **ਮਸਤਕਿ** = ਮੱਥੇ ਤੇ ॥ **ਤ** = ਜਾਂ, ਜਦ ॥ **ਅਮਿਉ** = ਅੰਮ੍ਰਿਤ ॥ **ਵੁਠਉ** = ਵੱਸਿਆ ॥ **ਛਜਿ** = ਬਹੁਤ ਹੀ। **ਸੁਰਿ** = ਦੇਵਤੇ॥ **ਨਰ** = ਮਨੁਖ ॥ **ਗਣ** = ਸਿਵਾ ਦੇ ਨੰਦੀ ਭ੍ਰਿੰਗੀ ਆਦਿਕ ਸੇਵਕ ॥ **ਬੋਹਿਯ** = (ਪਾਠ ਬੋਹੇ)=ਜਸ ਰੂਪ ਸੁਗੰਧੀ ਵਾਲੇ ਕਰ ਦਿਤੇ ॥ **ਅਗਾਜਿ** = ਪਰਗਟ ਹੀ ॥ **ਕੰਟਕੁ** = ਦੁੱਖ ਦੇਣ ਵਾਲਾ ॥ **ਗਰਜਿ** = ਗੱਜ ਕੇ, ਅਪਣੇ ਜ਼ੋਰ ਨਾਲ। **ਧਾਵਤੁ ਲੀਓ ਬਰਜਿ** = ਮਨ ਭਟਕਦੇ ਨੂੰ ਰੋਕ ਲਿਆ ॥ **ਪੰਚ ਭੂਤ** = ਪੰਜ ਕਾਮਾਦਿਕ ਵਿਕਾਰ ॥ **ਘਰਿ** = ਹਿਰਦੇ ਵਿਚ ॥ **ਸਮਜਿ** = ਕਾਬੂ ਕਰਕੇ, ਇਕੱਠੇ ਕਰਕੇ **ਸਮਤ** = ਸਮ ਦ੍ਰਿਸ਼ਟੀ (ਏਕਤਾ) ਦੀ ॥ **ਸ਼ਾਰਿ** = ਬਾਜੀ ॥ **ਰਥੁ** = ਪਰਵਾਹ, ਮਨ ਦਾ ਚਲਾਓ ॥ **ਉਨਮਨਿ** = ਤੁਰੀਆ ਪਦ ਵਿਚ ॥ **ਰਾਖਿ** = ਰੱਖਣਾ ਕੀਤਾ। **ਸਪਤ** = ਸੱਤਾ ॥ **ਦੀਪ ਮਝਾਰ** = ਦੀਪਾ ਵਿਚ॥ **ਜਗਤੁ** = ਜਗਤ ਦੇ ॥ **ਪਰਸਿ** = ਛੂਹਕੇ ॥ **ਮੁਰਾਰਿ** = ਪ੍ਰਮਾਤਮਾਂ ਰੂਪ ਗੁਰੂ ਨਾਨਕ ਨੂੰ ॥੧॥ **ਧਾਰ** = ਧਾਰਾ ਹੈ ॥ **ਖਨਿ** = ਉਖੇੜਕੇ ॥ **ਤਿਮਰ ਅਗ੍ਯਾਨ** = ਅਗਿਆਨ ਦਾ ਅੰਨ੍ਹੇਰਾ ॥ **ਦਰਸ ਦੁਆਰ** = ਦਰਸਨ ਦੁਆਰਾ ॥ **ਓਇ** = ਉਹ ਸਿੱਖ (ਸੰਤ) ॥ **ਸਾਰੁ** = ਸ੍ਰੇਸ਼ਟ ॥ **ਗਾਖੜੀ** = ਔਖੀ ਤੇ ॥ **ਬਿਖਮ** = ਬਿਖੜੀ ਕਾਰ ਹੈ ॥ **ਭਵ** = ਸੰਸਾਰ ਤੋਂ ॥ **ਨਿਰਭਾਰ** = ਪਾਪਾ ਦੇ ਭਾਰ ਤੋਂ ਬਿਨਾ, ਪਾਪ ਰਹਿਤ ॥ **ਸਹਜ ਸਾਰਿ** = ਤਤ ਦੀ ਪ੍ਰਾਪਤੀ ॥ **ਜਾਗੀਲੇ** = ਜਾਗੀ ਹੈ ॥ **ਨਿੰਮਰੀ ਭੂਤ** = ਨਿੰਮਰਤਾ ਦਾ ਸਰੂਪ ਹੋ ॥ **ਪਰਮ** = ਵੱਡਾ ॥ ੨ ॥ **ਤੈ ਤਉ** = ਆਪ ਜੀ ਨੇ ਤਾਂ (ਹੇ ਗੁਰੂ ਅੰਗਦ ਦੇਵ ਜੀ) ॥ **ਦ੍ਰਿੜਿਓ** = ਜਪਿਆ ਹੈ ॥ **ਬਿਮਲ** = ਉੱਜਲ ਹੈ ॥ **ਜਾਸੁ** = ਜਿਸ (ਨਾਮ) ਦਾ ॥ **ਬਿਥਾਰੁ** = ਵਿਸਤਾਰ ਹੈ ॥ **ਸੁਜਨ** = ਸ੍ਰੇਸ਼ਟ ਜਨਾਂ ਦਾ ॥ **ਜਨਿਕ** = ਜਗਤ ਦਾ ਪਿਤਾ। **ਰਾਜਾ** = ਪ੍ਰਕਾਸ਼ ਰੂਪ ॥ **ਸਬਦੁ** = ਉਪਦੇਸ ॥ **ਸਾਰੁ** = ਸਰੇਸਟ ਹੈ ॥ **ਜਗਤੁ** = ਸੰਸਾਰ ਵਿਚ ਏਉ ਰਹਿੰਦੇ ਹੋ ॥ **ਜਲ ਪਦਮ** = ਜਿਸ ਤਰ੍ਹਾਂ ਰ = ਪਰਸ ਕਵਲ ਫੁਲ ਦੀ ਵੀਚਾਰ ਹੈ ॥ **ਕਲਿਪ ਤਰੁ** = ਕਲਪ (ਸੁਰਗਾਂ ਦਾ) ਬਿਰਛ ਦੇ ਹਥ ਦੇ = ਦੂਰ ਕਰਦਾ ਹੈਂ ॥ **ਤਾਪੁ** = ਰੋਗ ॥ **ਨਿਵਾਰੁ** = ਦੂਰ ਕਰਨ ਵਾਲਾ ਦੂਰ ਕਰ ਦਿੱਤਾ ॥

ਮਨ (ਹੋਰ ਲੋਕਾਂ ਦੇ)॥ **ਤ੍ਰਿਬਿਧਿ**=ਤਿੰਨਾਂ ਗੁਣਾਂ ਵਿਚ ਰਹਿੰਦੇ ਹਨ॥ **ਤੇਰੈ ਏਕ ਲਿਵਤਾਰ**=ਪ੍ਰੰਤੂ ਤੇਰੇ ਮਨ ਵਿਚ ਇਕ ਦੀ ਹੀ ਲਿਵ ਲੱਗੀ ਹੈ॥ ੩॥ **ਹਦਰਥਿ**=ਹਜ਼ੂਰੋਂ; ਹਜ਼ਰਤ (ਵੱਡੇ) (ਗੁਰੂ ਨਾਨਕ) ਤੋਂ॥ **ਪਰਵਾਨੁ**=ਨਿਸਚੇ ਕਰਕੇ। **ਸਾਧਿ**=ਸਾਧਿਆ ਹੈ॥ **ਅਜਗਰੁ**=ਭਾਰੇ ਸਪ ਰੂਪੀ ਹੰਕਾਰ ਆਦਿਕਾਂ ਨੂੰ॥ **ਉਨਮਾਨੁ**=ਵੀਚਾਰ ਕਰਕੇ ਜਾਨਣਾ॥ **ਸਮਾਨ**=ਬਰਾਬਰ ਹੈ॥ **ਆਤਮਾਂ ਵੰਤ ਗਿਆਨ**=ਮਨ ਗਿਆਨ-ਵਾਨ ਹੈ॥ **ਜਣੀਆ**=ਤੂੰ ਜਾਣੀ ਹੈ॥ **ਅਕਲ ਗਤਿ**=ਪ੍ਰਮਾਤਮਾਂ ਦੀ ਪ੍ਰਾਪਤੀ ਦੀ ਰੀਤੀ। **ਅਚਲ ਠਾਨ**=ਨ ਚਲਾਇਮਾਨ ਸਰੂਪ ਵਿਚ ਲੱਗੀ ਹੈ॥ **ਬਿਮਲ ਬੁਧਿ**=ਉੱਜਲ ਬੁੱਧੀ ਦੇ॥ **ਸੁਥਾਨ**=ਸ੍ਰੇਸ਼ਟ ਥਾਂ ਤੋਂ॥ **ਸੀਲ ਸਨਾਹੁ**=ਸੀਲ ਸੁਭਾਵ ਦੀ ਸੰਜੋਇ॥ **ਸਕਤਿ**=ਮਾਇਆ ਨੂੰ॥ **ਬਿਦਾਰਿ**=ਨਸ਼ਟ ਕੀਤਾ ਹੈ॥ ੪॥ **ਦ੍ਰਿਸਟਿ ਧਰਤ**=ਨਜ਼ਰ ਧਾਰਦੇ ਹੋ ਤਾਂ॥ **ਤਮ ਹਰਨ**=ਅੰਨ੍ਹੇਰਾ (ਅਗਿਆਨ) ਨਾਸ ਕਰ ਦੇਂਦੇ ਹੋ॥ **ਦਹਨ**=ਸੜ ਜਾਂਦੇ ਹਨ॥ **ਅਘ**=ਭਾਰੀ ਪਾਪ॥ **ਪ੍ਰਨਾਸਨ**=ਚੰਗੀ ਤਰ੍ਹਾਂ ਨੱਸ ਜਾਂਦੇ ਹਨ॥ **ਸਬਦ ਸੂਰ**=ਬਚਨ ਦੇ ਸੂਰਮੇਂ ਹੋ॥ **ਬਿਨਾਸਨ**=ਨਾਸ ਹੋ ਜਾਂਦੇ ਹਨ॥ **ਸਰਣ ਜਾਚਿਕ**=ਸ਼ਰਣ ਆਏ ਚਾਹਵਾਨਾਂ ਦੀ॥ **ਆਤਮ ਰਤ**=ਆਤਮਾਂ ਦੀ ਪਰੀਤੀ ਨੂੰ॥ **ਸੰਗ੍ਰਹਣ**=ਚੰਗੀ ਤਰ੍ਹਾਂ ਗ੍ਰਹਣ ਕਰਨ ਵਾਲੇ ਹੋ॥ **ਕਹਣ**=ਕਥਨੀ ਦੀ॥ **ਕਲ**=ਸੁੰਦਰ ਹੈ ਅੰਮ੍ਰਿਤ ਨਾਲੋਂ ਵੀ॥ **ਢਾਲਣ**=ਰੀਤੀ॥ **ਸਤਿਗੁਰੂ**=ਗੁਰੂ ਨਾਨਕ ਦੇਵ ਜੀ ਨੇ। **ਕਲ**=ਭਟ ਕਹਿੰਦਾ ਹੈ॥ **ਸਤਿਗੁਰ**=ਅੰਗਦ ਦੇਵ ਜੀ ਨੂੰ ਤਿਲਕ ਦਿਤਾ॥ **ਸਤਿ**=ਨਿਸਚੇ ਕਰਕੇ॥ **ਲਾਗੈ**=ਚਰਨੀ ਲੱਗੇ॥ **ਪੈ**=ਜ਼ਰੂਰ ਹੀ॥ **ਫਿਰਣ**=ਬਾਬੇ ਫੇਰੂ ਦੇ॥ **ਸੀਹ**=ਪੁਤਰ॥ **ਅੰਗਰਉ**=ਗੁਰੂ ਅੰਗਦ ਸਾਹਿਬ ਜੀ ਰੂਪ ਹੋ ਕੇ॥ ੫॥ **ਅਕਲ ਲਿਵ ਰਹੈ**=ਪ੍ਰਮਾਤਮਾਂ ਵਿਚ ਬਿਰਤੀ ਟਿਕੀ ਰਹਿੰਦੀ ਹੈ॥

## ੧੩੯੨

ਸੂਰਮ **ਕਰਨ ਸਿਉ**=ਇੰਦ੍ਰੀਆਂ ਨੂੰ॥ **ਇਛਾ ਚਾਰਹ**=ਆਪਣੀ ਇੱਛਾ ਚਕ੍ਰਵਰਤੀ॥ ਚਲਾਉਂਦੇ ਹੋ॥ **ਦ੍ਰੁਮ**=ਬਿਰਛ॥ **ਸਪੂਰ**=ਫਲਾਂ ਨਾਲ ਭਰਕੇ॥ **ਰਹੰਤੌ**=ਗੜੱਕਦਾ ਹੈ॥ **ਖਵੈ**=ਸਹਾਰਦਾ ਹੈ॥ **ਕਸੁ**=ਤਾੜਨਾ (ਵਟੇ ਢੀਮਾਂ)॥ ਬੰਸੀ ਰਾਜਾ। **ਅੰਗ੍ਰੀਚਾਰਹ**=ਉੱਜਲ ਵੀਚਾਰ ਹੋਈ ਹੈ॥ **ਤਤੁ**=ਭੇਦ॥

**ਸਰਬਗਤਿ**=ਸਰਬ ਵਿਆਪਕ ॥ **ਅਲਖੁ**=ਨ ਕਥੇ ਜਾਣ ਵਾਲੇ॥ **ਬਿਡਾਣੀ**=ਅਸਚਰਜ ਰੂਪ ਵਾਹਿਗੁਰੂ ਦਾ ॥ **ਸੰਚਿਓ**=ਇਕੱਠਾ ਕੀਤਾ ਹੈ ॥ **ਕਿਰਣਿ**=ਬਾਣੀ ਰੂਪ ਕਿਰਨਾਂ ਨੂੰ ॥ **ਕਲ**=ਸੁੰਦਰ ॥ **ਗੁਰ ਗਮਿ**=ਗੁਰਾਂ ਦੀ ਪ੍ਰਾਪਤੀ ॥ **ਪ੍ਰਮਾਣੁ**=ਪਰਤੱਖ ਹੀ ॥ **ਗ੍ਰਹਜਿ ਲਯੌ**=ਗ੍ਰਹਿਣ ਕੀਤਾ ਹੈ ॥ **ਪਰਸਿਓ**=ਦਰਸ਼ਨ ਪਾਇਆ ਹੈ॥ **ਸਮੁਲਵੈ**=ਚੰਗੀ ਤਰ੍ਹਾ ਉਚਾਰਨ ਕਰਦਾ ਹੈ॥ ॥ ੬ ॥ **ਬਿਸਾਸੁ**=ਭਰੋਸਾ॥ **ਗਹਰਿ ਗਹੁ**=ਅਥਾਹ ਵਾਹਿਗੁਰੂ ਦਾ ਗ੍ਰਹਿਣ ਕਰਨਾ॥ **ਹਦਰਥਿ**=ਹਜ਼ਰਤ (ਵਡੇ) (ਗੁਰੂ ਨਾਨਕ ਦੇਵ ਜੀ) ਨੇ ਅਥਵਾ ਹਜੂਰੋਂ ਹੀ॥ **ਗਰਲੁ**= ਵਿਸ਼ੇ ਰੂਪੀ ਜ਼ਹਿਰ॥ **ਨਾਸੁ**=ਨਾਸ ਕਰਨ ਵਾਲੀ॥ **ਤਨਿ**=ਸਰੀਰ ਵਿਚੋਂ॥ **ਨਠਯੌ** ਨੱਸ ਗਈ ਹੈ॥ **ਅੰਮਿਓ**=ਅੰਮ੍ਰਿਤ॥ **ਅੰਤਰ ਗਤਿ**=ਜੋ ਅੰਦਰ ਹੀ ਪ੍ਰਾਪਤ ਸੀ॥ **ਰਿਦਿ**=ਹਿਰਦੇ ਵਿਚ ॥ **ਬਿਗਾਸੁ**=ਪਰਗਾਸ਼ (ਗਿਆਨ ਦਾ) ॥ **ਅਲਖਿ**= ਅਕਾਲ ਪੁਰਖ। **ਕਲ ਧਰੀ ਜੁਗੰਤਰਿ**=ਸ਼ਕਤੀ ਜੁਗਾਂ ਜੁਗਾਂ ਵਿਚ ਧਰੀ (ਰਹਿੰਦੀ) ਹੈ॥ **ਰਵਿਓ**=ਜਪਿਆ ਹੈ॥ **ਸਾਮਾਨਿ ਨਿਰੰਤਰਿ**=ਜੋ ਸਾਰਿਆਂ ਵਿਚ ਇਕ ਰਸ ਸਮਾ ਰਿਹਾ ਹੈ॥ **ਉਦਾਰਉ ਚਿਤ**=ਉਦਾਰ (ਸਖੀ) ਚਿਤ ਵਾਲੇ ॥ **ਦਰਿਦ**= ਗਰੀਬੀ ਨੂੰ ॥ **ਹਰਨ**=ਦੂਰ ਕਰਨ ਵਾਲੇ ॥ **ਪਿਖੰਤਿਹ**=ਵੇਖਦਿਆਂ ਹੀ ॥ **ਕਲਮਲ**=ਪਾਪ ॥ **ਤ੍ਰਸਨ**=ਡਰ (ਨੱਸ) ਜਾਂਦੇ ਹਨ ॥ **ਸਦ ਰੰਗਿ**= ਸਦਾ ਅਨੰਦ ਰੂਪ ॥ **ਜੰਪਉ**=ਜਪੋ ॥ **ਲਹਣੇ**=ਗੁਰੂ ਅੰਗਦ ਦੇਵ ਜੀ ਦਾ ॥ **ਰਸਨ**=ਜ਼ਬਾਨ ਦੁਆਰਾ ॥ ੭ ॥ **ਅਵਖਧੁ**=ਦਵਾਈ ਹੈ ॥ **ਸਮਾਧਿ**= ਸਮਾਧੀ ਦਾ ॥ **ਨੀਸਾਣੁ**=ਪ੍ਰਗਟ ਹੀ ॥ **ਸੁਰਿ**=ਦੇਵਤਿਆ ॥ **ਨਰਹ**= ਮਨੁਖਾ ਨੂੰ ॥ **ਬੋਹੈ**=ਸੁਗੰਧੀ (ਜਸ) ਵਾਲਾ ਕਰਦਾ ਹੈ ॥ **ਪਰਸੁ**=ਪਾਰਸ ਰੂਪ ॥ **ਸਤੁ**=ਨਿਸਚੇ ਕਰ ਕੇ ॥ **ਰਵਿ ਲੋਇ**=ਸੂਰਜ ਦੇ ਪ੍ਰਕਾਸ਼ ਵਾਂਗੂੰ ਲੋਕਾਂ ਵਿਚ ਪ੍ਰਗਤ ਹੋਇਆ ਹੈ ॥ **ਅਠਸਠਿ**=ਅਠਾਹਠ ਤੀਰਥਾ ਦਾ ॥ **ਮਜਨੁ**= ਇਸਨਾਨ ਦਾ ਫਲ ॥ ੮ ॥ **ਸਚੁ**=ਨਾਮ ॥ **ਭਾਖੰਤੁ**=ਬੋਲ ਕਰ ਕੇ॥ **ਬੋਹੈ**= ਸੁਗੰਧਤ ਕਰਦਾ ਹੈ ॥ **ਕਬਿ**=ਕਵੀ ॥ **ਸੰਜਮੁ**=ਇੰਦਰੇ ਮਾਰਨੇ ॥ **ਕਲ**= ਭੱਟ ਨੇ। **ਸਚੁ**=ਨਿਸਚੇ ਕਰ ਕੇ ॥ **ਅਮਿਅ**=(ਉਚਾਰਨ ਅਮੇ) ਅੰਮ੍ਰਿਤ ਰੂਪ ॥

**ਦ੍ਰਿਸਟਿ**=ਨਿਗਾਹ॥ **ਹਰੈ**=ਦੂਰ ਕਰ ਦੇਂਦਾ ਹੈ॥ **ਅਘ**=ਵਡੇ ਪਾਪ॥ **ਸਕਲ ਮਲ**=ਸਾਰੀਆਂ ਮਲਾਂ, ਰਾਗ ਦ੍ਵੈਖ, ਈਰਖਾ ਆਦੀ॥ **ਬਲ**=ਬਲਵਾਨਾਂ ਨੂੰ॥ **ਦਰੀਆਉ**=ਦ੍ਰਵੀ ਭੂਤ (ਅਤਿ ਕ੍ਰਿਪਾਲੂ ਹੈ)॥ **ਜਨਮ ਹਮ ਕਾਲਖ ਧੋਵੈ**=ਸਾਡੇ ਜਨਮਾਤਰਾਂ ਦੀ ਮੈਲ ਉਤਾਰ ਦੇਂਦਾ ਹੈ॥ **ਸੁ ਕਹੁ**=ਸੋ ਆਖ॥ **ਟਲ**=ਟੱਲ ਭੱਟ॥ **ਅਹਿਨਿਸਿ**=ਦਿਨ ਰਾਤ॥ **ਸਹਜਿ ਸੁਭਾਇ**=ਸਹਿਜ ਸੁਭਾਵ ਹੀ॥ **ਪਰਸਿਐ**=ਪਾਈਏ॥

ਮ: ੩ ਕੇ॥ ਸੋਈ ਪੁਰਖੁ ਸਿਵਰਿ:- **ਅਛਲ**=ਨ ਛਲਿਆ ਜਾਣ ਵਾਲਾ ਹੈ॥ **ਭਵਜਲ**=ਸੰਸਾਰ ਸਮੁੰਦਰ ਤੋਂ॥ **ਤਿਤੁ**=ਤਿਸ ਪ੍ਰਮਾਤਮਾਂ ਦੇ॥ **ਰਸਿਕੁ**=ਪ੍ਰੇਮੀ॥ **ਜੇਨ ਸਰਬ ਸਿਧੀ**=ਜਿਸ ਨੂੰ ਸਰਬ ਸਿਧੀਆਂ ਪ੍ਰਾਪਤ ਹੋਈਆਂ ਹਨ॥ **ਸਬੁਧੀ**=ਸ੍ਰੇਸ਼ਟ ਬੁਧੀ ਵਾਲੇ ਗੁਰੂ ਅਮਰ ਦਾਸ ਜੀ॥ **ਕੀਰਤਿ**=ਜਸ॥ **ਬਿਸਥੁਰੀਆ**=ਫੈਲੀ ਹੈ॥ **ਰਵਿ**=ਸੂਰਜ ਦੀ॥ **ਸਾਖ ਤਰੋਵਰ ਮਵਲਸਰਾ**=ਖੇਤੀਆਂ ਬ੍ਰਿਛਾਂ ਵਿਚ ਮਵਲ (ਮਿਲ ਰਿਹਾ) ਹੈ ਸਾਰੇ॥ **ਪ੍ਰਬਿ**=ਪੂਰਬ, ਚੜ੍ਹਦੇ ਪਾਸੇ॥ **ਜਪੰਥਿ**=ਜਪਦੇ ਹਨ॥ **ਨਰਾ**=ਜੀਵ॥ **ਰਸਨਿ**=ਰਸਨਾ ਉਤੇ॥

## ੧੩੯੩

**ਬਰਦਾਯਉ**=ਵਰ ਦਿੱਤਾ ਹੈ (ਗੁਰੂ ਅੰਗਦ ਦੇਵ ਜੀ ਨੇ)॥ **ਉਲਟਿ ਗੰਗ ਪਸ੍ਚਮਿ ਧਰੀਆ**=ਗੰਗਾ ਨੂੰ (ਜੋ ਪੂਰਬ ਦਿਸ਼ਾ ਵਲੋਂ ਵਗਦੀ ਸੀ) ਉਲਟਾਕੇ ਪਸਚਮ ਵਲ ਕਰ ਦਿਤਾ ਹੈ ਅਰਥਾਤ ਲੋਕਾਂ ਦੀਆਂ ਬਿਰਤੀਆਂ ਨੂੰ ਸੰਸਾਰ ਵਲੋਂ ਉਲਟਾਕੇ ਪ੍ਰਮਾਤਮਾਂ ਦੇ ਪਾਸੇ ਕਰ ਦਿੱਤਾ ਹੈ। ਤਥਾ ਪੁਤਰਾਂ ਨੂੰ ਛਡ ਕੇ ਗੱਦੀ ਸੇਵਕਾਂ ਨੂੰ ਦਿੱਤੀ॥ **ਭਵ**=ਸੰਸਾਰ ਤੋਂ॥ **ਫੁਰਿਆ**=ਪ੍ਰਗਟ ਹੋਇਆ।੨॥ **ਜਖ੍ਹ**=ਕੁਬੇਰ ਦੀ ਕੁਲ ਵਾਲੇ ਦੇਵਤੇ॥ **ਕਿੰਨ੍ਰ**=ਦੇਵਤਿਆਂ (ਸਵੱਰਗਾਂ) ਦੇ ਹਾਹਾ ਹੂ ਹੂ (ਨਾਮੇ) ਰਾਗੀ॥ **ਸਮਾਧਿ**=ਸਮਾਧੀ ਲਾ ਕੇ॥ **ਹਰਾ**=ਸ਼ਿਵਜੀ॥ **ਨਖ੍ਹਤ੍ਰ**=੨੭ ਨਛੱਤ੍ਰ॥ **ਧ੍ਰੂ ਮੰਡਲ**=ਧ੍ਰੂਅ ਲੋਕ॥ **ਨਾਰਦਾਦਿ**=ਨਾਰਦ ਮੁਨੀ ਆਦਿਕ॥ **ਵਰਾ**=ਸ੍ਰੇਸ਼ਟ॥ **ਸਸੀਅਰੁ**=ਚੰਦਰਮਾਂ। **ਸੂਰੁ**=ਸੂਰਜ॥ **ਉਲਾਸਹਿ**=ਉਚਾਰਦੇ ਹਨ॥ **ਸੈਲ**=ਪਰਬਤ॥ **ਲੋਅ**=ਲੋਕ॥ **ਉਧਰਿਆ**=ਤਾਰੇ ਹਨ॥੩॥ **ਸਿਵਰਿ**=ਸਿਮਰਕੇ॥ **ਨਵ**=ਨੌ॥ **ਸਨਕਾਦਿ**=ਸਨਕ ਆਦਿਕ ਬ੍ਰਹਮਾਂ ਦੇ ਪੁਤਰ॥ **ਸਮੁਧਰਿਆ**=

ਸਮ+ਉਧਰਿਆ=ਚੰਗੀ ਤਰ੍ਹਾ ਤਰ ਗਏ ਅਰਥਾਤ ਉੱਚ ਪਦਵੀ ਨੂੰ ਪਹੁੰਚੇ ਹਨ॥ **ਕਲਿ** ਕਲ ਜੁਲ ਵਿਚ ॥ **ਕਿਲਵਿਖ**=ਪਾਪ ॥ **ਹਰਿਆ**=ਦੂਰ ਕੀਤੇ ॥ ੪ ॥ **ਤੇਤੀਸ**=ਤੇਤੀ ਕ੍ਰੋੜ ਦੇਵਤੇ॥ **ਗੰਗੇਵ**=ਰਾਣੀ ਗੰਗਾ ਦਾ ਜਾਇਆ-ਪੁਤਰ ॥ **ਪਿਤਾਮਹ**=ਕੈਰੋਂ ਦੁਰਜੋਧਨ ਅਤੇ ਯੁਧਿਸ਼ਟਰ ਪਾਂਡੂ ਆਦਿਕਾਂ ਦੇ ਪਿਤਾ ਦਾ ਪਿਤਾ (ਬਾਬਾ) ਭੀਸ਼ਮ॥ **ਚਰਣ ਚਿਤੁ ਅੰਮ੍ਰਿਤੁ ਰਸਿਆ**=ਚਿੱਤ ਚਰਨਾ ਵਿਚ ਤਦਾਕਾਰ ਹੋਇਆ॥ **ਗੰਭੀਰ**=ਅਡੋਲ॥ **ਗਰੂਅ ਮਤਿ**=ਵੱਡੀ ਮਤ ਵਾਲੇ॥ **ਸਤ**=ਨਿਸਚੇ ਕਰਕੇ ॥੫॥ **ਕਿਤਿ**=ਕੀਰਤੀ, ਜੱਸ ॥ **ਕਿਰਣਿ ਰਵਿ**=ਸੂਰਜ ਦੀ ਕਿਰਨ ਵਾਂਗੂੰ ਹੈ ॥ **ਸੁਰਤਰ ਸਾਖਹ**=ਸਵੱਰਗਾਂ ਦੇ ਕਲਪ ਬ੍ਰਿਛ ਦੀਆਂ ਟਾਹਣੀਆਂ ਵਾਂਗੂ ਨਾਮ ਮਨ ਬਾਂਛਤ ਫਲ ਦੇਣ ਵਾਲਾ ਹੈ ॥ **ਪੁਬਿ**=ਪੂਰਬ; ਚੜ੍ਹਦਾ ॥ **ਭਾਖਹ**=ਜਪਦੇ ਹਨ ॥ **ਤ**=ਤਾ॥ **ਸਕਯਥੁ**=ਸਫਲ ਹੈ॥ **ਨਿਵਾਸੈ**=ਵਾਸਾ ਕਰੇ ॥ **ਸੁਰਿ**=ਦੇਵਤੇ ॥ **ਨਰ**=ਮਨੁਖ ॥ **ਛਿਅ ਦਰਸਨ**=ਸਾਧੂਆ ਦੇ ਛੇ ਭੇਖ ॥ **ਆਸਾਸੈ**= ਚਾਹੁੰਦੇ ਹਨ॥ **ਭਲਉ**=ਭੱਲਾ ਜਾਤੀ ਦੇ॥ **ਤੇਜੋ ਤਨੌ**=ਬਾਬਾ ਤੇਜ ਭਾਨ ਦੇ ਪੁਤਰ॥ **ਕਲ**=ਭੱਟ ਨੇ॥ **ਜੋੜਿ ਕਰ**=ਹਥ ਜੋੜ ਕੇ॥ **ਹਰਣੁ**=ਕੱਟਣ ਵਾਲਾ ॥ ੫ ॥ **ਧਾਰੇ**=ਆਸਰੇ ਹਨ ॥ **ਸਮਾਧਿਓ**=ਚੰਗੀ ਤਰ੍ਹਾਂ ਜਪਿਆ ਹੈ ॥ **ਹਰਖੁ**= ਖੁਸ਼ੀ ॥ **ਸਮਕਰਿ**=ਇਕ ਜੇਸੇ ਕਰ ਕੇ ॥ **ਲਿਵ ਧਾਰਿ**=ਬ੍ਰਿਤੀ ਲਗਾ ਕੇ, ਇਕਾਗਰ ਚਿੱਤ ਹੋ ਕੇ॥ **ਤੁਸਿ**=ਪਰਸੰਨ ਹੋ ਕੇ ॥ ੬ ॥ **ਸਤਿ**=ਸੱਤਵਾਦੀ ਹੈ॥ **ਸੂਰਉ**=ਸੂਰਮਾ ਹੋ॥ **ਸੀਲਿ**=ਸ਼ਾਤ ਸੁਭਾਵ॥ **ਬਲਵੰਤੁ**=ਨਾਮ ਦੇ ਜੋਰ ਵਾਲੇ॥ **ਸਤ ਭਾਇ**=ਪ੍ਰੇਮਾ ਭਗਤੀ ਵਾਲੀ॥ **ਸਘਨ**=ਬਹੁਤ ਹੈ ॥ **ਨਿਰਵੈਰਿ ਲੀਣਾ**=ਨਿਰਵੈਰ ਵਾਹਿਗੁਰੂ ਵਿਚ ਲੀਨ ਰਹਿੰਦੇ ਹੋ॥ **ਜਿਸੁ ਧੀਰਜੁ ਧੁਰਿ ਧਵਲੁ**= ਜਿਸ ਪ੍ਰਮਾਤਮਾ ਨੇ ਧੁਰੋਂ ਹੀ ਧੌਲੇ ਬੈਲ ਨੂੰ ਧੀਰਜ ਦਿਤੀ ਹੈ॥ **ਧੁਜਾ**=ਝੰਡਾ ਜਸ ਰੂਪ॥ **ਸੇਤਿ**=(ਬੈਕੁੰਠ ਦੇ ਰਸਤੇ ਉਤੇ) ਪੁਲ॥ **ਬੀਣਾ**=ਬਣਿਆ ਹੈ॥ **ਪਰਸਹਿ**=ਮਿਲਦੇ ਹਨ ॥ **ਜਿਹ**=ਜਿਨ੍ਹਾ ਨੂੰ ॥ **ਕਰਤਾਰਹ**=ਅਕਾਲ ਪੁਰਖ ਦਾ ॥ **ਸੰਜੋਗੁ**= ਮਿਲਾਪ ਹੋਣਾ ॥ **ਜੋਗੁ**=ਸਮਰੱਥ ॥ ੭ ॥ **ਮਿਸ੍ਰ**=ਮਿੱਠੀ ॥ **ਪਸਾਇ**= ਕਿਰਪਾ ਨਾਲ ॥ **ਗਤਿ ਅਗਮ**=ਅ[illegible] ਵਾਹਿਗੁਰੂ ਦੀ ਪ੍ਰਾਪਤੀ ॥ **ਸਮੁਧਰੇ**=

ਚੰਗੀ ਤਰ੍ਹਾਂ ਤਰ ਗਏ ॥ **ਕਲੵਚਰੈ**=ਪਾਠ-(ਕਲ ਉਚਰੈ) ਕਲ ਭੱਟ ਆਖਦਾ ਹੈ ॥ **ਪਰਸ੍ਯ੍ਰਉ**=ਮਿਲਿਆ ਹੈ ॥

## ੧੩੯੪

**ਅਮਰ**=ਗੁਰੂ ਅਮਰ ਦਾਸ ਜੀ ॥ ੮ ॥ **ਬਾਰਿਜੁ**=ਕਵਲ ਫੁੱਲ, ਪਦਮ ॥ **ਕਰਿ ਦਾਹਿਣੈ**=ਸਜੇ ਹੱਥ ਵਿਚ ਹੈ ॥ **ਸਿਧਿ**=ਸਿਧੀਆਂ ॥ **ਸਨਮੁਖ**=ਸਾਹਮਣੇ ॥ **ਮੁਖੁ ਜੋਵੈ**=ਮੂੰਹ ਵੇਖਦੀਆਂ ਹਨ ਹੁਕਮ ਦੀ ਉਡੀਕ ਵਿਚ ॥ **ਬਾਂਵਾਗਿ**=ਖੱਬੇ ਪਾਸੇ ॥ **ਲੋਕਾਂਤਰ**=ਲੋਕਾਂ ਨੂੰ ॥ **ਅਕਹੀਉ**=ਪਾਠ (ਅ-ਕਹੀਓ) ਅਕਹਿ, ਅਕੱਥ (ਵਾਹਿਗੁਰੂ) ॥ **ਇਤੁ**=ਏਸ । **ਰਾਤਉ**=ਰੱਤਿਆ ਹੋਇਆ ਹੈ ॥ **ਮਸਤਕਿ**=ਮਥੇ ਤੇ ॥ **ਕਰ**=ਹਥ ॥ **ਪਰਸਿਉ**=ਮਿਲਿਆ ਹੈ ॥ **ਕਿਲਕੁ**=ਸਰੋਮਣੀ ॥ ੯ ॥ **ਪਰ ਸਕਯਥ**=ਭਲੀ ਪਰਕਾਰ ਕਰਕੇ ਸਫਲ ਹਨ ॥ **ਪਵਲਿਰਯ**=ਪਾਠ (ਪਵ-ਲਿਰੇ) ਰਸਤੇ ਪੈਂਣ ॥ **ਪਯ**=ਪੈਰੀਂ ਤੇ॥ **ਜੀਹ**=ਜ਼ਬਾਨ ॥ **ਭਣਿਜੈ**=ਜਪੇ ॥ **ਨਯਣਿ (ਨੈਣ)**=ਨੇਤਰ ॥ **ਪਿਖਿਜੈ**=ਵੇਖਣ ॥ **ਸ੍ਰਵਣ**=ਕੰਨ ॥ **ਸੁ ਹੀਉ**=ਉਹ ਹਿਰਦਾ ਹੈ ॥ **ਹੀਅ**=ਹਿਰਦੇ ਵਿਚ ॥ **ਨਿਜ**=ਆਪ ॥ **ਪਿਤ**=ਪਿਤਾ ਰੂਪ ਹਨ ॥ **ਜਾਲਪੁ**=ਭੱਟ ਦਾ ਨਾਮ ਹੈ ॥ **ਭਣੈ**=ਕਹਿੰਦਾ ਹੈ ॥ ੧੦ ॥ **ਤਿ ਨਰ**=ਉਸ ਮਨੁਖ ਨੂੰ ॥ **ਨਿਧਨ**=ਗਰੀਬ ॥ **ਨਹੁ**=ਨਹੀਂ ॥ **ਸੋਕੁ**=ਕਲੇਸ਼,ਦੁਖ॥ **ਸਯ(ਸੈ)**=ਸੈਂਕੜੇ ॥ **ਸਹਸ**=ਹਜ਼ਾਰਾਂ ॥**ਸਮਪਹਿ**=ਭੇਟਾ ਕਰਦੇ ਹਨ (ਹੋਰਨਾਂ ਨੂੰ) ॥ **ਦੁਲੀਚੇ**=ਗਦੇਲਿਆਂ ਤੇ ॥ **ਉਥਪਿ ਬਿਥਪਹਿ**=ਉਚੀ ਪਦਵੀ ਤੇ ਅਸਥਾਪਨ ਕਰਦੇ ਤੇ ਉਤਾਰਦੇ ਹਨ ॥ **ਅਭੈ**=ਨਿਰਭੈਤਾ ਦਾ ॥ **ਪਟੁ**=ਕਪੜਾ, ਬਸਤਰ ਪਾ ਕੇ ॥ **ਰਿਪ**=ਵੈਰੀਆਂ ਦੇ ॥ **ਮਧਿ**=ਵਿਚ ॥ **ਤਿਹ**=ਉਹ ਜੀਵ ॥ **ਜਿਹ**=ਜਿਨ੍ਹਾਂ ਨੇ ॥ ੧੧ ॥ **ਪਢਿਉ**=ਪੜ੍ਹਿਆ ॥ **ਧਰਿਅਉ ਇਕੁ**=ਇਕ ਵਾਹਿਗੁਰੂ ਨੂੰ ਹੀ ਰਿਦੇ ਵਿਚ ਟਿਕਾਇਆ ਹੈ ॥ **ਨਯਣਿ**=ਨੇਤਰਾਂ ਵਿਚ ॥ **ਬਯਣਿ (ਬੈਣ)**=ਬਚਨਾਂ ਵਿਚ ॥ **ਮੁਹਿ**=ਮੂੰਹ ਵਿਚ ॥ **ਦੁਹੁ ਠਾਇਨ**=ਦੋਹਾਂ ਥਾਵਾਂ ਲੋਕ ਪ੍ਰਲੋਕ ਵ ਜੀਵ ਈਸ ਵਿਚ ॥ **ਇਕਸ ਮਹਿ ਲੀਣਉ**=ਇਕ ਪ੍ਰਮਾਤਮਾਂ ਵਿਚ ਹੀ ਲੀਨ ਰਹਿੰਦੇ ਹੋ ॥ **ਤੀਸ ਇਕੁ**=ਤੀਹ ਰੋਜ਼ਿਆਂ ਵਿਚ ਵੀ

ਕੇਵਲ ਇਕ ਵਾਹਿਗੁਰੂ ਹੈ॥ **ਪੰਜਿ ਸਿਧੁ**=ਪੰਜਾਂ ਨਮਾਜ਼ਾਂ ਵਿਚ ਵੀ ਉਹ ਵਾਹਿਗੁਰੂ ਪਰਗਟ ਹੈ॥ **ਪੈਤੀਸ ਨ ਖੀਣਉ**=ਅਤੇ ਹਿੰਦੂਆਂ ਦੇ ੩੫ ਵਰਤਾਂ (੨੪ ਇਕਾਦਸ਼ੀਆਂ, ਗਣੇਸ਼ ਚੌਥ, ਜਨਮ ਅਸ਼ਟਮੀ, ਰਾਮ ਨੌਮੀ, ੭ ਨੌਰਾਂਤੇ, ਅਤੇ ਸ਼ਿਵਰਾਤਰੀ) ਵਿਚ ਪਰਮੇਸ਼ਵਰ ਨੂੰ ਘਟ ਨਹੀਂ ਜਾਣਿਆ॥ **ਇਕਹੁ**=ਇਕ ਤੋਂ॥ **ਲਾਖ**=ਲਖ ਰੂਪ ਹੈ॥ **ਅਲਖੁ**=ਬੇਅੰਤ ਹੈ॥ **ਇਕੁ ਇਕੁ**=ਇਕ ਵਾਹਿਗੁਰੂ ਨੂੰ ਇਕ ਰੂਪ ਕਰ ਕੇ ਹੀ॥ **ਵਰਨਿਅਉ**=ਉਚਾਰਨ ਕੀਤਾ ਹੈ॥ ੧੨॥ **ਜਿ**= ਜੇਹੜੀ॥ **ਗਹੀ**=ਫੜੀ; ਧਾਰਨ ਕੀਤੀ॥ **ਨਾਮੈ**=ਨਾਮਦੇਵ ਵਿਚ॥ **ਸਮਾਣੀ**= ਸਮਾਈ ਹੋਈ ਸੀ॥ **ਰੁਕਮਾਂਗਦ**=ਰਾਜਾ ਰੁਕਮਾਂਦ ਦੀ ਤਰ੍ਹਾਂ (ਜੋ ਇਕਾਦਸ਼ੀ ਦਾ ਵਰਤ ਨਿਰਜਲਾ ਰਖੌਂਦਾ ਸੀ)। **ਕਰਤੂਤਿ**=ਕਰਨੀ (ਪੁਤ੍ਰ ਮਾਰਿਆ ਪ੍ਰੰਤੂ ਮੋਹਣੀ ਦੇ ਕਹੇ ਇਕਾਦਸੀ ਦਾ ਵਰਤ ਤੇ ਰਾਮ ਦਾ ਨਾਮ ਨ ਛੱਡਿਆ)॥ **ਜੰਪਹੁ**=ਜਪੋ॥ **ਗਤਿ**=ਮੁਕਤੀ॥ **ਸੁਮਤਿ**=ਸ੍ਰੇਸ਼ਟ ਮਤ ਕਰਕੇ॥ **ਜਲ੍ਹ**=ਜਾਲਪ ਭੱਟ॥ **ਨਿਜੁ**=ਵਾਹਿਗੁਰੂ ਦਾ ਆਪਣਾ ॥੧੩॥ **ਪਰਸੀਐ**=ਦਰਸ਼ਨ ਕਰੀਏ॥ **ਪ੍ਰਹਮਿ**=ਪਿਰਥਵੀ ਦੇ॥ **ਪਾਤਿਕ**= ਪਾਪ॥ **ਆਸਾਸਹਿ**=ਚਾਹੁੰਦੇ ਹਨ॥ **ਪਉ**=ਪੌ (ਪਾਸਾ) ਜਨਮ ਮਰਨ ਦੀ ਬਾਜ਼ੀ ਦਾ॥ **ਮੁਕਿਹਿ**=ਮੁੱਕ ਜਾਦੇ ਹਨ॥ **ਅਭਉ ਲਭੈ**=ਡਰ ਰਹਿਤ ਵਾਹਿਗੁਰੂ ਦੀ ਪ੍ਰਾਪਤੀ ਹੁੰਦੀਹੈ॥ **ਗਉ ਚੁਕਿਹਿ**=ਗਵਣ (ਔਣਾ, ਜਾਣਾ ੮੪ ਲਖ ਜੂਨੀਆਂ ਦਾ) ਮਿਟ ਜਾਂਦਾ ਹੈ॥

## ੧੩੯੫

**ਇਕੁ ਬਿਨਿ**=ਇਕ ਵਾਹਿਗੁਰੂ ਤੋਂ ਬਿਨਾ॥ **ਦੁਗਣ ਜੋ ਤਉ ਰਹੈ**=ਜੇਹੜੀ ਦ੍ਵੈਤ ਹੈ ਉਹ ਤਾਂ ਮਿੱਟਦੀ ਹੈ॥ **ਜਾ**=ਜਦ॥ **ਸੁ ਮੰਤ੍ਰਿ**=ਸ੍ਰੇਸ਼ਟ ਮੰਤਰ ਨੂੰ॥ **ਮਾਨਵਹਿ ਲਹਿ**=ਮਨੁੱਖ ਲੈਂਦਾ(ਧਾਰਨ)ਕਰਦਾ ਹੈ॥ **ਇਤੜੇ**=ਏਤਨੇ; ਸਭ ॥੧੪॥ **ਸੰਗ੍ਰਹਿਅਉ**=ਇਕੱਠਾ ਕੀਤਾ; ਗ੍ਰਹਣ ਕੀਤਾ ਹੈ॥ **ਤਾਸੁ**=ਉਸ (ਗੁਰੂ ਨਾਨਕ) ਦੇ॥ **ਕੁਲਿ**=ਗੁਰਿਆਈ ਗੱਦੀ ਦੀ ਸੰਪ੍ਰਦਾ ਵਿਚ॥ **ਵਖਾਣਉ**=ਦੱਸਾਂ॥ **ਅਲਖ ਅਗੰਮ**=ਬੇਅੰਤ ਅਤੇ ਮਨ ਬੁੱਧੀ ਤੋਂ ਪਰੇ ਪ੍ਰਮਾਤਮਾਂ ਵਿਚ ਹਨ॥ **ਬੋਹਿਥਉ**=ਜਹਾਜ਼ ਰੂਪ (ਗੁਰੂ ਜੀ ਨੂੰ)॥ **ਬਿਧਾਤੈ**=ਵਾਹਿਗੁਰੂ ਨੇ॥ **ਨਿਰਮਯੌ**=ਉਤਪਤ ਕੀਤਾ ਹੈ॥ **ਉਧਰਣ**=ਉਧਾਰਨ ਵਾਸਤੇ॥ **ਕੀਰਤੁ**=ਭੱਟ ਦਾ ਨਾਮ ਹੈ॥ **ਤ੍ਰਾਹਿ ਤ੍ਰਾਹਿ**=

ਰੱਖਿਆ ਕਰੋ,ਰੱਖਿਆ ਕਰੋ ॥ **ਤੁਅ**=ਤੇਰੀ ॥ **ਪਾ ਸਰਣ**=ਪੈਰਾਂ ਦੀ ਸਰਨ ਹਾਂ॥੧੫॥ **ਕਲਾ ਧਾਰਿ**=ਸ਼ਕਤੀ ਧਾਰ ਕੇ॥ **ਪਰਵਰਿਯਉ**=ਪਰਵਿਰਤ (ਇਸ ਰੂਪ ਵਿਚ ਪ੍ਰਵੇਸ਼)ਹੋਇਆ ਹੈ॥ **ਨਿਰੰਕਾਰਿ**=ਸਰੂਪ ਰਹਿਤ ਪ੍ਰਮਾਤਮਾਂ ਨੇ॥ **ਆਕਾਰੁ**=ਸਰੂਪ ਧਾਰਕੇ। **ਜੋਤਿ**=ਪਰਕਾਸ਼ ॥ **ਸਬਦੁ ਦੀਪਕਿ**=ਉਪਦੇਸ਼ ਰੂਪ ਦੀਵੇ ਨੂੰ ॥ **ਦੀਪਾਯਉ**=ਪ੍ਰਕਾਸ਼ ਕੀਤਾ ਹੈ॥ **ਜਿਹ ਸਿਖਹ**=ਜਿਨ੍ਹਾਂ ਸਿੱਖਾਂ ਨੇ॥ **ਸੰਗ੍ਰਹਿਓ** =ਗ੍ਰਹਿਣ ਕੀਤਾ, ਭਾਵ ਜਪਿਆ ਹੈ। **ਤਤੁ**=ਤੱਤਕਾਲ ਹੀ॥ **ਕੁਲਿ**=ਕੁਲ ਵਿਚ॥ **ਨਿੰਮਲੁ**=ਨਿਰਮਲ ਬੇਦੀ ਬੰਸ॥ **ਅਵਤਰਿਓ**=ਅਵਤਾਰ ਧਾਰਿਆ ਹੈ॥ **ਅੰਗਦ ਲਹਣੇ ਸੰਗਿ ਹੁਅ**=ਗੁਰੂ ਅੰਗਦ ਜੀ ਜੋ ਪਹਿਲਾਂ ਲਹਿਣਾ ਜੀ ਸਨ, ਦੀ ਸੰਗਤ ਵਿਚ ਹੋ ਕਰਕੇ ॥ ੨ ॥ ੧੬ ॥ **ਪਿਖਿ**=ਵੇਖ ਕੇ ॥ **ਸਿਖਹ**=ਸਿੱਖਾਂ ਦਾ ॥ **ਉਬਰਹਿ**=ਬਚ ਜਾਂਦੇ ਹਨ ॥ **ਲਿਖਹ**=ਲਿਖਤਾਂ ਨੂੰ ॥ **ਭਗਤਿ ਭਾਇ**= ਪਰੇਮਾ ਭਗਤੀ ਕਰ ਕੇ॥ **ਗਉਹਰੁ**=ਮੋਤੀ ਵਤ ਸੁੱਧ ਹੈ॥ **ਦਰੀਆਉ**=ਕ੍ਰਿਪਾਲੂ ਹੈ॥ **ਡੁਬੰਤਹ**=ਡੁੱਬਦਿਆਂ ਨੂੰ ॥ **ਦਰਿਦੁ**=ਗਰੀਬੀ ਦੇ ॥ **ਪਰਹਰਿ ਪਰੈ**= ਦੂਰ ਜਾ ਪੈਂਦੇ ਹਨ॥ ੩ ॥ ੧੭ ॥ **ਚਿਤਵਉ**=ਸੋਚਦਾ ਹਾਂ॥ **ਤਕਉ**=ਦਰਸ਼ਨ ਕਰਾਂ॥ **ਨੀਸਾਣੁ**=ਮਥੇ ਦੇ ਲੇਖ (ਨਿਸ਼ਾਣ) ॥ **ਸੁਭ ਦਿਸਟਿ**=ਸੁਵੱਲੀ ਨਜ਼ਰ ਨਾਲ ॥ **ਕਰਤਾ**=ਕਰਤੇ ਦਾ ॥ **ਮੁਖਿ ਮੇਵਾ**=ਮੂੰਹ ਵਿਚ ਮਿਉਂਦਾ (ਸਮਾਉਂਦਾ) ਹੈ ॥ **ਅਗਮ ਅਲਖ**=ਮਨ ਬਾਣੀ ਤੇ ਬੁੱਧੀ ਤੋਂ ਪਰੇ ਬੇਅੰਤ ਹੈ॥ **ਕਾਰਣ ਪੁਰਖ**= ਕਰਤਾ ਪੁਰਖ (ਵਾਹਿਗੁਰੂ) ॥ ੪ ॥ ੧੮ ॥ ਭਿਖੇ ਕੇ:— ਭਿੱਖਾ ਭੱਟ ਦਾ ਨਾਮ ਹੈ ਜੋ ਬ੍ਰਹਮਾਂ ਦਾ ਅਵਤਾਰ ਕਥਨ ਕੀਤਾ ਹੈ॥ **ਤਤੁ**=ਅਸਲ ਸਵਰੂਪ ਨਾਲ॥ **ਸਚਿ**=ਨਿਸਚੇ ਕਰ ਕੇ॥ **ਪਵਣੁ**=ਪੌਣ ਵਤ ॥ **ਉਡੰਤ**=ਉੱਡਣ ਵਾਲਾ ਮਨ॥ **ਪਵਣੁ ਉਡੰਤ**= ਪੌਣ ਦਾ ਉਡਾਇਆ ਹੋਇਆ॥ **ਨ ਧਾਵੈ**=ਨਹੀਂ ਭਟਕਦਾ ॥ **ਕਲਿ ਮਾਹਿ**= ਕਲਜੁਗ ਵਿਚ। **ਕੀਅਉ**=ਕੀਤਾ ਹੋਵੇ (ਜਪ ਤਪ)॥ **ਸੋਇ**=ਉਹੀ (ਗੁਰੂ ਅਮਰਦਾਸ ਜੇਹੜਾ ਕਰਤਾ ਪੁਰਖ ਦਾ ਰੂਪ ਹੈ)॥ **ਸਹਜ ਰੰਗਿ**=ਆਪਣੇ ਪ੍ਰੇਮ ਰੰਗ ਵਿਚ ॥੧॥੧੯॥ **ਹਉ**=ਮੈਂ। **ਪਰਚਉ**=ਪਰੇਮ॥

ਕੇਵਲ ਇਕ ਵਾਹਿਗੁਰੂ ਹੈ॥ **ਪੰਜਿ ਸਿਧੁ**=ਪੰਜਾਂ ਨਮਾਜ਼ਾਂ ਵਿਚ ਵੀ ਉਹ ਵਾਹਿਗੁਰੂ ਪਰਗਟ ਹੈ ॥ **ਪੈਤੀਂਸ ਨ ਖੀਣਉ**=ਅਤੇ ਹਿੰਦੂਆਂ ਦੇ ੩੫ ਵਰਤਾਂ (੨੪ ਇਕਾਦਸ਼ੀਆਂ, ਗਣੇਸ਼ ਚੌਥ, ਜਨਮ ਅਸ਼ਟਮੀ, ਰਾਮ ਨੌਮੀ, ੭ ਨੌਰਾਤੇ, ਅਤੇ ਸਿਵਰਾਤਰੀ) ਵਿਚ ਪਰਮੇਸ਼ਵਰ ਨੂੰ ਘਟ ਨਹੀਂ ਜਾਣਿਆ॥ **ਇਕਹੁ**=ਇਕ ਤੋਂ॥ **ਲਾਖ**=ਲਖ ਰੂਪ ਹੈ ॥ **ਅਲਖੁ**=ਬੇਅੰਤ ਹੈ ॥ **ਇਕੁ ਇਕੁ**=ਇਕ ਵਾਹਿਗੁਰੂ ਨੂੰ ਇਕ ਰੂਪ ਕਰ ਕੇ ਹੀ॥ **ਵਰਨਿਅਉ**=ਉਚਾਰਨ ਕੀਤਾ ਹੈ ॥ ੧੨ ॥ **ਜਿ**= ਜੇਹੜੀ॥ **ਗਹੀ**=ਫੜੀ; ਧਾਰਨ ਕੀਤੀ॥ **ਨਾਮੈ**=ਨਾਮਦੇਵ ਵਿਚ ॥ **ਸੰਮਾਣੀ**= ਸਮਾਈ ਹੋਈ ਸੀ॥ **ਰੁਕਮਾਂਗਦ**=ਰਾਜਾ ਰੁਕਮਾਂਦ ਦੀ ਤਰ੍ਹਾਂ (ਜੋ ਇਕਾਦਸ਼ੀ ਦਾ ਵਰਤ ਨਿਰਜਲਾ ਰਖੌਂਦਾ ਸੀ) । **ਕਰਤੂਤਿ**=ਕਰਨੀ (ਪੁਤ੍ਰ ਮਾਰਿਆ ਪ੍ਰੰਤੂ ਮੋਹਣੀ ਦੇ ਕਹੇ ਇਕਾਦਸੀ ਦਾ ਵਰਤ ਤੇ ਰਾਮ ਦਾ ਨਾਮ ਨ ਛੱਡਿਆ)॥ **ਜੰਪਹੁ**=ਜਪੋ॥ **ਗਤਿ**=ਮੁਕਤੀ॥ **ਸੁਮਤਿ**=ਸ੍ਰੇਸ਼ਟ ਮਤ ਕਰਕੇ ॥ **ਜਲੵ**=ਜਾਲਪ ਭੱਟ ॥ **ਨਿਜੁ**=ਵਾਹਿਗੁਰੂ ਦਾ ਆਪਣਾ ॥ ੧੩ ॥ **ਪਰਸੀਐ**=ਦਰਸ਼ਨ ਕਰੀਏ॥ **ਪੁਹਮਿ**=ਪਿਰਥਵੀ ਦੇ॥ **ਪਾਤਿਕ**= ਪਾਪ॥ **ਆਸਾਸਹਿ**=ਚਾਹੁੰਦੇ ਹਨ॥ **ਪਉ**=ਪੌਂ (ਪਾਸਾ) ਜਨਮ ਮਰਨ ਦੀ ਬਾਜ਼ੀ ਦਾ॥ **ਮੁਕਿਹਿ**=ਮੁੱਕ ਜਾਦੇ ਹਨ॥ **ਅਭਉ ਲਭੈ**=ਡਰ ਰਹਿਤ ਵਾਹਿਗੁਰੂ ਦੀ ਪ੍ਰਾਪਤੀ ਹੁੰਦੀਹੈ॥ **ਗਉ ਚੁਕਿਹਿ**=ਗਵਣ (ਔਣਾ, ਜਾਣਾ ੮੪ ਲਖ ਜੂਨੀਆਂ ਦਾ) ਮਿਟ ਜਾਂਦਾ ਹੈ॥

## ੧੩੯੫

**ਇਕੁ ਬਿਨਿ**=ਇਕ ਵਾਹਿਗੁਰੂ ਤੋਂ ਬਿਨਾ॥ **ਦੁਗਣ ਜੋ ਤਉ ਰਹੈ**=ਜੇਹੜੀ ਦ੍ਵੈਤ ਹੈ ਉਹ ਤਾਂ ਮਿੱਟਦੀ ਹੈ॥ **ਜਾ**=ਜਦ॥ **ਸੁ ਮੰਤ੍ਰਿ**=ਸ੍ਰੇਸ਼ਟ ਮੰਤਰ ਨੂੰ ॥ **ਮਾਨਵਹਿ ਲਹਿ**=ਮਨੁੱਖ ਲੈਂਦਾ(ਧਾਰਨ)ਕਰਦਾ ਹੈ॥ **ਇਤੜੇ**=ਏਤਨੇ; ਸਭ ॥੧੪॥ **ਸੰਗ੍ਰਹਿਅਉ**=ਇਕੱਠਾ ਕੀਤਾ; ਗ੍ਰਹਣ ਕੀਤਾ ਹੈ॥ **ਤਾਸੁ**=ਉਸ (ਗੁਰੂ ਨਾਨਕ) ਦੇ॥ **ਕੁਲਿ**=ਗੁਰਿਆਈ ਗੱਦੀ ਦੀ ਸੰਪ੍ਰਦਾ ਵਿਚ॥ **ਵਖਾਣਉ**=ਦੱਸਾਂ॥ **ਅਲਖ ਅਗੰਮ**=ਬੇਅੰਤ ਅਤੇ ਮਨ ਬੁੱਧੀ ਤੋਂ ਪਰੇ ਪ੍ਰਮਾਤਮਾਂ ਵਿਚ ਹਨ॥ **ਬੋਹਿਥਉ**=ਜਹਾਜ਼ ਰੂਪ (ਗੁਰੂ ਜੀ ਨੂੰ)॥ **ਬਿਧਾਤੈ**=ਵਾਹਿਗੁਰੂ ਨੇ ॥ **ਨਿਰਮਯੌ**=ਉਤਪਤ ਕੀਤਾ ਹੈ॥ **ਉਧਰਣ**=ਉਧਾਰਨ ਵਾਸਤੇ॥ **ਕੀਰਤੁ**=ਭੱਟ ਦਾ ਨਾਮ ਹੈ॥ **ਤ੍ਰਾਹਿ ਤ੍ਰਾਹਿ**=

ਰੱਖਿਆ ਕਰੋ,ਰੱਖਿਆ ਕਰੋ ॥ **ਤੁਅ**=ਤੇਰੀ ॥ **ਪਾ ਸਰਣ**=ਪੈਰਾਂ ਦੀ ਸਰਨ ਹਾਂ॥੧੫॥ **ਕਲਾ ਧਾਰਿ**=ਸ਼ਕਤੀ ਧਾਰ ਕੇ ॥ **ਪਰਵਰਿਯਉ**=ਪਰਵਿਰਤ (ਏਸ ਰੂਪ ਵਿਚ ਪ੍ਰਵੇਸ਼)ਹੋਇਆ ਹੈ ॥ **ਨਿਰੰਕਾਰਿ**=ਸਰੂਪ ਰਹਿਤ ਪ੍ਰਮਾਤਮਾਂ ਨੇ ॥ **ਆਕਾਰੁ**=ਸਰੂਪ ਧਾਰਕੇ । **ਜੋਤਿ**=ਪਰਕਾਸ਼ ॥ **ਸਬਦੁ ਦੀਪਕਿ**=ਉਪਦੇਸ਼ ਰੂਪ ਦੀਵੇ ਨੂੰ ॥ **ਦੀਪਾਯਉ**=ਪ੍ਰਕਾਸ਼ ਕੀਤਾ ਹੈ ॥ **ਜਿਹ ਸਿਖਹ**=ਜਿਨ੍ਹਾਂ ਸਿੱਖਾਂ ਨੇ ॥ **ਸੰਗ੍ਰਹਿਓ** =ਗ੍ਰਹਿਣ ਕੀਤਾ, ਭਾਵ ਜਪਿਆ ਹੈ । **ਤਤੁ**=ਤੱਤਕਾਲ ਹੀ ॥ **ਕੁਲਿ**=ਕੁਲ ਵਿਚ ॥ **ਨਿੰਮਲੁ**=ਨਿਰਮਲ ਬੇਦੀ ਬੰਸ ॥ **ਅਵਤਰਿਓ**=ਅਵਤਾਰ ਧਾਰਿਆ ਹੈ ॥ **ਅੰਗਦ ਲਹਣੇ ਸੰਗਿ ਹੁਅ**=ਗੁਰੂ ਅੰਗਦ ਜੀ ਜੋ ਪਹਿਲਾਂ ਲਹਿਣਾ ਜੀ ਸਨ, ਦੀ ਸੰਗਤ ਵਿਚ ਹੋ ਕਰਕੇ ॥ ੨ ॥ ੧੬ ॥ **ਪਿਖਿ**=ਵੇਖ ਕੇ ॥ **ਸਿਖਹ**=ਸਿੱਖਾਂ ਦਾ ॥ **ਉਬਰਹਿ**=ਬਚ ਜਾਂਦੇ ਹਨ ॥ **ਲਿਖਹ**=ਲਿਖਤਾਂ ਨੂੰ ॥ **ਭਗਤਿ ਭਾਇ**= ਪਰੇਮਾ ਭਗਤੀ ਕਰ ਕੇ ॥ **ਗਉਹਰੁ**=ਮੋਤੀ ਵਤ ਸੁੱਧ ਹੈ ॥ **ਦਰੀਆਉ**=ਕ੍ਰਿਪਾਲੂ ਹੈ ॥ **ਡੁਬੰਤਹ**=ਡੁੱਬਦਿਆਂ ਨੂੰ ॥ **ਦਰਿਦੁ**=ਗਰੀਬੀ ਦੇ ॥ **ਪਰਹਰਿ ਪਰੈ**= ਦੂਰ ਜਾ ਪੈਂਦੇ ਹਨ ॥ ੩ ॥ ੧੭ ॥ **ਚਿਤਵਉ**=ਸੋਚਦਾ ਹਾਂ ॥ **ਤਕਉ**=ਦਰਸ਼ਨ ਕਰਾਂ॥ **ਨੀਸਾਨੁ**=ਮਥੇ ਦੇ ਲੇਖ (ਨਿਸ਼ਾਣ) ॥ **ਸੁਭ ਦਿਸਟਿ**=ਸੁਵੱਲੀ ਨਜ਼ਰ ਨਾਲ ॥ **ਕਰਤਾ**=ਕਰਤੇ ਦਾ ॥ **ਮੁਖਿ ਮੇਵਾ**=ਮੂੰਹ ਵਿਚ ਮਿਉਂਦਾ (ਸਮਾਉਂਦਾ) ਹੈ ॥ **ਅਗਮ ਅਲਖ**=ਮਨ ਬਾਣੀ ਤੇ ਬੁੱਧੀ ਤੋਂ ਪਰੇ ਬੇਅੰਤ ਹੈ ॥ **ਕਾਰਣ ਪੁਰਖ**= ਕਰਤਾ ਪੁਰਖ (ਵਾਹਿਗੁਰੂ) ॥ ੪ ॥ ੧੮ ॥ ਭਿਖੇ ਕੇ:- ਭਿੱਖਾ ਭੱਟ ਦਾ ਨਾਮ ਹੈ ਜੋ ਬ੍ਰਹਮਾਂ ਦਾ ਅਵਤਾਰ ਕਥਨ ਕੀਤਾ ਹੈ ॥ **ਤਤੁ**=ਅਸਲ ਸਵਰੂਪ ਨਾਲ ॥ **ਸਚਿ**=ਨਿਸਚੇ ਕਰ ਕੇ ॥ **ਪਵਣੁ**=ਪੌਣ ਵਤ ॥ **ਉਡੰਤ**=ਉੱਡਣ ਵਾਲਾ ਮਨ ॥ **ਪਵਣੁ ਉਡੰਤ**= ਪੌਣ ਦਾ ਉਡਾਇਆ ਹੋਇਆ ॥ **ਨ ਧਾਵੈ**=ਨਹੀਂ ਭਟਕਦਾ ॥ **ਕਲਿ ਮਾਹਿ**= ਕਲਜੁਗ ਵਿਚ ॥ **ਕੀਅਉ**=ਕੀਤਾ ਹੋਵੇ (ਜਪ ਤਪ) ॥ **ਸੋਇ**=ਉਹੀ (ਗੁਰੂ ਅਮਰਦਾਸ ਜੇਹੜਾ ਕਰਤਾ ਪੁਰਖ ਦਾ ਰੂਪ ਹੈ) ॥ **ਸਹਜ ਰੰਗਿ**=ਆਪਣੇ ਪ੍ਰੇਮ ਰੰਗ ਵਿਚ ॥੧॥੧੯॥ **ਹਉ**=ਮੈਂ । **ਪਰਚਉ**=ਪਰੇਮ ॥

## ੧੩੯੬

**ਕਹਤਿਅਹ ਕਹਤੀ ਸੁਣੀ**=(ਕਹਤਿਐ)–ਕਹਿਣ ਵਾਲਿਆਂ ਦੀਆਂ ਕਹਿਣੀਆਂ (ਗੱਲਾ ਸੁਣ ਕੇ)॥ **ਰਹਤ**=ਰਹਿਣੀ (ਵੇਖ ਕੇ)॥ **ਕੋ**=ਕੋਈ॥ **ਗੁਣ**=ਔਗੁਣ॥**ਦਯਿ(ਦਈ)**=ਵਾਹਿਗੁਰੂ ਨੇ॥੨॥੨੦॥ **ਪਹਿਰਿ ਸਮਾਧਿ**=ਸਮਾਧ ਰੂਪੀ ਪਹਿਨਕੇ॥ **ਸਨਾਹੁ**=ਸੰਜੋਏ (ਲੋਹੇ ਦਾ ਕੋਟ ਜੋ ਲੜਾਈ ਸਮੇਂ ਸੂਰਮੇ ਪਾਉਂਦੇ ਹਨ)॥ **ਗਿਆਨਿ ਹੈ ਆਸਣਿ ਚੜਿਅਉ**=ਗਿਆਨ ਰੂਪ (ਹੈ) ਘੋੜੇ ਦੇ (ਆਸਣ) ਪਿੱਠ ਉਤੇ ਸਵਾਰੀ ਕੀਤੀ ਹੈ॥ **ਧ੍ਰੰਮ ਧਨਖੁ**=ਧਰਮ ਰੂਪ ਧਨੁਖ (ਕਮਾਨ)॥ **ਕਰ ਗਹਿਓ**=ਹੱਥ ਵਿਚ ਫੜਿਆ ਹੈ॥ **ਭਗਤ ਸੀਲਹ**=ਭਗਤੀ ਤੇ ਸਾਂਤ ਸੁਭਾਉ ਰੂਪ॥ **ਸਰਿ**=ਬਾਣਾ ਨਾਲ॥ **ਲੜਿਅਉ**=ਜੁੱਧ ਕੀਤਾ ਹੈ (ਕਾਮਾਦਿਕ ਦੂਤਾਂ ਨਾਲ)॥ **ਭੈ ਨਿਰਭਉ**=ਡਰ ਤੋਂ ਡਰ ਰਹਿਤ ਹੋ ਗਏ ਹੋ॥**ਹਰਿ ਅਟਲੁ ਮਨਿ**=ਅਟਲ ਵਾਹਿਗੁਰੂ ਨੂੰ ਮਨ ਵਿਚ॥ **ਸਬਦਿ ਗੁਰ**=ਗੁਰਾ ਦੇ ਉਪਦੇਸ਼ ਦਾ॥ **ਨੇਜਾ ਗਡਿਓ**=ਨੇਜ਼ਾ ਗੱਡਿਆ ਹੈ॥ **ਅਪਤੁ**=ਬੇ ਇੱਜ਼ਤ ਕਰ ਕੇ ਤਥਾ ਆਪਾ ਭਾਵ ਹੰਕਾਰ॥ **ਬਿਖੰਡਿਓ**=ਬੁਰੀ ਤਰ੍ਹਾਂ ਨਾਸ ਕੀਤੇ ਹਨ॥ **ਭਲਉ**=ਭੱਲਾ ਜਾਤੀ ਦੇ॥ **ਭੂਹਾਲੁ** ਰਾਜਾ ਰੂਪ॥ **ਤੇਜੋ ਤਨਾ**=ਬਾਬਾ ਤੇਜ ਭਾਨ ਜੀ ਦੇ ਪੁਤਰ॥ **ਨ੍ਰਿਪਤਿ ਨਾਥੁ**=ਰਾਜਿਆਂ ਦੇ ਰਾਜੇ॥ **ਨਾਨਕ ਬਰਿ**=ਗੁਰੂ ਨਾਨਕ ਸਾਹਿਬ ਦੇ ਵਰ ਕਰ ਕੇ ਹੋਏ ਹੋ॥ **ਸਲ੍ਯ ਭਣਿ**=ਸੱਲਯ (ਨਾਮ ਦਾ) ਭੱਟ ਕਹਿੰਦਾ ਹੈ॥ **ਦਲੁ**=ਕਾਮਾਦਿਕ ਦੂਤਾ ਦੀ ਦੀ ਫ਼ੌਜ॥੧॥ ੨੧॥ **ਘਨਹਰ**=ਬੱਦਲ ਦੀਆਂ॥ **ਬਸੁਅ**=ਧਰਤੀ ਦੀ॥ **ਰੋਮਾਵਲਿ**=ਬਨਾਸਪਤੀ ਦੇ॥ **ਕੁਸਮ ਬਸੰਤ**=ਬਸੰਤ ਰੁਤ ਦੇ ਫੁੱਲਾ ਦੀ॥ **ਗਨੰਤ**=ਗਿਣਤੀ ॥ **ਰਵਿ**=ਸੂਰਜ ਅਤੇ॥ **ਸਸਿ**=ਚੰਦਰਮਾਂ ਦੀਆਂ॥ **ਕਿਰਣਿ**=ਕਿਰਣਾ ਦਾ॥ **ਉਦਰੁ ਸਾਗਰ ਕੋ**=ਸਮੁੰਦਰ ਦੇ ਪੇਟ ਦਾ॥ **ਗੰਗ ਤਰੰਗ**=ਗੰਗਾਂ ਦੀਆਂ ਲਹਿਰਾ ਦਾ॥ **ਰੁਦ੍ਰ**=ਸ਼ਿਵ ਜੀ ਦੀ॥ **ਧਿਆਨ**=ਸਮਾਧੀ ਦੇ॥ **ਗਿਆਨ**=ਗਿਆਨ ਦਾ॥ **ਕਬਿ ਜਨ**=ਕਵੀ ਦਾਸ॥ **ਭਲ੍ਯ**=ਭੱਲ ਭੱਟ ਕਹਿੰਦਾ ਹੈ॥ **ਉਨਹ ਜੁ ਗਾਵੈ**=ਉਨ੍ਹਾ (ਉਤੇ ਦਸੇ) ਅੰਤਾਂ ਨੂੰ ਭਾਵੇਂ॥ **ਕੋ ਪਾਵੈ**=ਕੋਈ ਪਾ ਲਵੇ (ਪਰ ਗੁਰੂ ਮਹਿਮਾ ਦਾ ਅੰਤ ਨਹੀਂ ਪਾ ਸਕਦਾ)॥

ਮ: ੪ ਕੇ ॥ ਇਕ ਮਨਿ ਪੁਰਖੁ:– ਪ੍ਰਸਾਦਿ=ਕ੍ਰਿਪਾ ਤੇ ॥ ਬਿਗਾਸਾ= ਪ੍ਰਸੰਨ ॥ ਜਨਹ=ਦਾਸਾਂ ॥ ਪਰਮ ਪਦੁ=ਮੋਖ ॥ ਚੰਪੈ=ਚੰਬੜਦੀ; ਦਬੌਂਦੀ ॥ ਕਲ੍ ਸਹਾਰੁ=ਭੱਟ ਦਾ ਨਾਮ ਹੈ॥ ਤਾਸੁ=ਤਿਸੁ ਗੁਰੂ ਦੇ॥ ਜੰਪੈ=ਜਪਦਾ ਹੈ ॥ ਜੰਪਉ=ਜਪਦਾ ਹਾਂ ॥ ਬਿਮਲ=ਨਿਰਮਲ ॥ ਸੁਜਨ ਜਨ ਕੇਰੇ=ਜੋ ਜਨਾਂ ਵਿਚੋਂ ਸ੍ਰੇਸ਼ਟ ਜਨ ਹਨ ॥ਅਮਿਅ(ਅਮੇ)=ਅੰਮ੍ਰਿਤ ਰੂਪੀ॥ਫੁਰਿਆ=ਪ੍ਰਗਟ ਹੋਇਆ॥ ਉਰਿਧਰਿਆ=ਹਿਰਦੇ ਵਿਚ ਧਾਰਨ ਕੀਤਾ ਹੈ॥ ਰਸਿਕੁ=ਪਰੇਮੀ॥ ਗਾਹਕੁ= ਖਰੀਦਣ ਵਾਲੇ; ਗ੍ਰਹਿਣ ਕਰਨ ਵਾਲੇ ॥ ਤਤ=ਸਰੂਪ ਨੂੰ ॥ਸਮਤ ਸਰ=ਇਕ ਦਰਿਸ਼ਟੀ ਕਰਕੇ;ਇਕ ਸਾਰ॥ਚਾਹਕੁ=ਵੇਖਦੇ ਹੋ। ਠਕੁਰ ਹਰਦਾਸ ਤਨੇ=ਠਾਕਰ ਹਰਿਦਾਸ ਮੱਲ ਦੇ ਪੁੱਤਰ ਸ੍ਰੀ ਗੁਰੂ ਰਾਮਦਾਸ ਜੀ॥ ਸਰ=ਸਰੋਵਰ॥ ਅਭਰ ਭਰੇ=ਖਾਲੀਆਂ ਨੂੰ ਸ਼ੁਭ ਗੁਣਾਂ ਨਾਲ ਭਰ ਦਿੱਤਾ ॥ ੧ ॥ ਛੁਟਤ=ਚੱਲਦਾ ਹੈ ॥ ਪਰਵਾਹ=ਉਪਦੇਸ਼ ਰੂਪ॥ ਅਮਰਾਪਦੁ=ਨਾ ਮਰਨ ਵਾਲੀ ਪਦਵੀ ਦਾ॥ ਸਦ=ਸਦਾ ਹੀ ॥ ਤੇ= ਉਹ॥ ਮਜਨੁ=ਇਸਨਾਨ॥ ਪੁਬ=ਪਿਛਲੇ ਜਨਮ॥ ਨਿਵਾਰਿ=ਦੂਰ ਕਰਕੇ ॥ ਅਨ ਭੈ ਪਦੁ=ਨਿਰ ਭੈ ਪਦਵੀ, ਭਾਵ–ਮੁਕਤੀ॥ ਸਬਦ ਮਾਤ੍ਰ=ਉਪਦੇਸ਼ ਨਾਲ ਹੀ॥ ਉਧਰ ਧਰੇ=ਉਧਾਰ (ਤਾਰ) ਦਿੱਤੇ ਹਨ ॥ ੨ ॥ ਬਿਮਲ=ਉੱਜਲ ਹੈ ॥ ਸਤਿਗੁਰ=ਸਤਿਗੁਰੂ ਜੀ ਦੀ॥ ਚਲੂਲੁ=ਗੂਹੜਾ॥ ਜਾਗ੍ਯ=ਤਤ ਪਰ ਹੋਇਆ॥ ਕਵਲੁ=ਹਿਰਦਾ॥ ਅਭੈ ਨਿਰੰਜਨੁ=ਪ੍ਰਮਾਤਮਾਂ ਨੂੰ।

## ੧੩੯੭

ਘਰਹਿ=ਹਿਰਦੇ ਰੂਪ ਘਰ ਵਿਚ ਹੀ॥ ਲਹਾ=ਪ੍ਰਾਪਤ ਕਰ ਲਿਆ॥ ਪ੍ਰਸਾਦਿ=ਕ੍ਰਿਪਾ ਨਾਲ॥ ਪੰਚ=ਪੰਜ ਕਾਮਾਦਿਕ ॥ ੩ ॥ ਅਨਭਉ=ਨਿਰ ਭੈ ਪ੍ਰਮਾਤਮਾਂ ਨੂੰ॥ ਉਨਮਾਨਿ=ਵੀਚਾਰ ਕਰਕੇ॥ ਅਕਲ=ਕਲਪਣਾਂ ਤੋਂ ਰਹਿਤ ਹੋ ਕੇ॥ ਭੇਟਿਆ=ਮਿਲਿਆ ਹੈ॥ ਸਹਜ ਘਰੇ=ਸੁਭਾਵਕ ਘਰ ਵਿਚ॥ ਭਗਤਿ ਭਾਇ =ਪ੍ਰੇਮਾਂ ਭਗਤੀ ਕਰਕੇ॥ ਜਨਮਾਂਤੁ=ਜਨਮ ਅਤੇ ਅੰਤ (ਮਰਣ)॥ ਸੰਤੋਖ ਸਰੇ= ਸ਼ਾਂਤੀ ਦੇ ਸਰੋਵਰ ਹਰੀ ਵਿਚ॥ ੪ ॥ ਅਪਾਰੁ=ਬੇ ਅੰਤਰ ਵਾਹਿਗੁਰੂ ਨੂੰ ॥ ਰਿਦੁ= ਹਿਰਦੇ ਵਿਚ ॥ ਭੰਜਨੁ=ਨਾਸ ਕਰਣ ਵਾਲਾ॥ ਆਤਮ ਪ੍ਰਬੋਧੁ=ਗਿਆਨੁ ॥

## ੧੩੯੬

**ਕਹਤਿਅਹ ਕਹਤੀ ਸੁਣੀ**=(ਕਹਤਿਐ)–ਕਹਿਣ ਵਾਲਿਆਂ ਦੀਆਂ ਕਹਿਣੀਆਂ (ਗੱਲਾ ਸੁਣ ਕੇ)॥ **ਰਹਤ**=ਰਹਿਣੀ (ਵੇਖ ਕੇ)॥ **ਕੋ**=ਕੋਈ॥ **ਗੁਣ**= ਔਗੁਣ॥**ਦਯਿ(ਦਈ)**=ਵਾਹਿਗੁਰੂ ਨੇ॥੨॥੨੦॥ **ਪਹਿਰਿ ਸਮਾਧਿ**=ਸਮਾਧ ਰੂਪੀ ਪਹਿਨਕੇ॥ **ਸਨਾਹੁ**=ਸੰਜੋਏ (ਲੋਹੇ ਦਾ ਕੋਟ ਜੋ ਲੜਾਈ ਸਮੇਂ ਸੂਰਮੇਂ ਪਾਉਂਦੇ ਹਨ)॥ **ਗਿਆਨਿ ਹੈ ਆਸਣਿ ਚੜਿਅਉ**=ਗਿਆਨ ਰੂਪ (ਹੈ) ਘੋੜੇ ਦੇ (ਆਸਣ) ਪਿੱਠ ਉਤੇ ਸਵਾਰੀ ਕੀਤੀ ਹੈ॥ **ਧ੍ਰੰਮ ਧਨਖੁ**=ਧਰਮ ਰੂਪ ਧਨੁਖ (ਕਮਾਨ)॥ **ਕਰ ਗਹਿਓ**=ਹੱਥ ਵਿਚ ਫੜਿਆ ਹੈ॥ **ਭਗਤ ਸੀਲਹ**=ਭਗਤੀ ਤੇ ਸਾਂਤ ਸੁਭਾਉ ਰੂਪ॥ **ਸਰਿ**=ਬਾਣਾ ਨਾਲ॥ **ਲੜਿਅਉ**=ਜੁੱਧ ਕੀਤਾ ਹੈ (ਕਾਮਾਦਿਕ ਦੂਤਾਂ ਨਾਲ)॥ **ਭੈ ਨਿਰਭਉ**=ਡਰ ਤੋਂ ਡਰ ਰਹਿਤ ਹੋ ਗਏ ਹੋ॥**ਹਰਿ ਅਟਲੁ ਮਨਿ**=ਅਟਲ ਵਾਹਿਗੁਰੂ ਨੂੰ ਮਨ ਵਿਚ॥ **ਸਬਦਿ ਗੁਰ**=ਗੁਰਾ ਦੇ ਉਪਦੇਸ਼ ਦਾ॥ **ਨੇਜਾ ਗਡਿਓ**= ਨੇਜ਼ਾ ਗੱਡਿਆ ਹੈ॥ **ਅਪਤੁ**=ਬੇ ਇੱਜ਼ਤ ਕਰ ਕੇ ਤਥਾ ਆਪਾ ਭਾਵ ਹੰਕਾਰ॥ **ਬਿਖੰਡਿਓ**=ਬੁਰੀ ਤਰ੍ਹਾਂ ਨਾਸ ਕੀਤੇ ਹਨ॥ **ਭਲਉ**=ਭੱਲਾ ਜਾਤੀ ਦੇ॥ **ਭੂਹਾਲੁ** ਰਾਜਾ ਰੂਪ॥ **ਤੇਜੋ ਤਨਾ**=ਬਾਬਾ ਤੇਜ ਭਾਨ ਜੀ ਦੇ ਪੁਤਰ॥ **ਨ੍ਰਿਪਤਿ ਨਾਥੁ**= ਰਾਜਿਆ ਦੇ ਰਾਜੇ॥ **ਨਾਨਕ ਬਰਿ**=ਗੁਰੂ ਨਾਨਕ ਸਾਹਿਬ ਦੇ ਵਰ ਕਰ ਕੇ ਹੋਏ ਹੋ॥ **ਸਲ੍ ਭਣਿ**=ਸੱਲਯ (ਨਾਮ ਦਾ) ਭੱਟ ਕਹਿੰਦਾ ਹੈ॥ **ਦਲੁ**=ਕਾਮਾਦਿਕ ਦੂਤਾਂ ਦੀ ਦੀ ਫ਼ੌਜ॥੧॥ ੨੧॥ **ਘਨਹਰ**=ਬੱਦਲ ਦੀਆਂ॥ **ਬਸੁਅ**=ਧਰਤੀ ਦੀ॥ **ਰੋਮਾਵਲਿ**=ਬਨਾਸਪਤੀ ਦੇ॥ **ਕੁਸਮ ਬਸੰਤ**=ਬਸੰਤ ਰੁਤ ਦੇ ਫੁੱਲਾਂ ਦੀ॥ **ਗਨੰਤ**=ਗਿਣਤੀ ॥ **ਰਵਿ**=ਸੂਰਜ ਅਤੇ॥ **ਸਸਿ**=ਚੰਦਰਮਾਂ ਦੀਆ॥ **ਕਿਰਣਿ**=ਕਿਰਣਾ ਦਾ॥ **ਉਦਰੁ ਸਾਗਰ ਕੋ**=ਸਮੁੰਦਰ ਦੇ ਪੇਟ ਦਾ॥ **ਗੰਗ ਤਰੰਗ**=ਗੰਗਾ ਦੀਆ ਲਹਿਰਾ ਦਾ॥ **ਰੁਦ੍ਰ**=ਸ਼ਿਵ ਜੀ ਦੀ॥ **ਧਿਆਨ**= ਸਮਾਧੀ ਦੇ॥ **ਗਿਆਨ**=ਗਿਆਨ ਦਾ॥ **ਕਬਿ ਜਨ**=ਕਵੀ ਦਾਸ॥ **ਭਲ੍**= ਭੱਲ ਭੱਟ ਕਹਿੰਦਾ ਹੈ॥ **ਉਨਹ ਜੁ ਗਾਵੈ**=ਉਨ੍ਹਾਂ (ਉਤੇ ਦਸੇ) ਅੰਤਾ ਨੂੰ ਭਾਵੇਂ॥ **ਕੋ ਪਾਵੈ**=ਕੋਈ ਪਾ ਲਵੇ (ਪਰ ਗੁਰੂ ਮਹਿਮਾ ਦਾ ਅੰਤ ਨਹੀਂ ਪਾ ਸਕਦਾ)॥

ਮ: ੪ ਕੇ ॥ ਇਕ ਮਨਿ ਪੁਰਖੁ:- **ਪ੍ਰਸਾਦਿ**=ਕ੍ਰਿਪਾ ਤੇ ॥ **ਬਿਗਾਸਾ**= ਪ੍ਰਸੰਨ ॥ **ਜਨਹ**=ਦਾਸਾਂ ॥ **ਪਰਮ ਪਦੁ**=ਮੋਖ ॥ **ਚੰਪੈ**=ਚੰਬੜਦੀ; ਦਬੌਂਦੀ ॥ **ਕਲ੍ਯ ਸਹਾਰੁ**=ਭੱਟ ਦਾ ਨਾਮ ਹੈ॥ **ਤਾਸੁ**=ਤਿਸੁ ਗੁਰੂ ਦੇ॥ **ਜੰਪੈ**=ਜਪਦਾ ਹੈ ॥ **ਜੰਪਉ**=ਜਪਦਾ ਹਾਂ ॥ **ਬਿਮਲ**=ਨਿਰਮਲ ॥ **ਸੁਜਨ ਜਨ ਕੇਰੇ**=ਜੋ ਜਨਾਂ ਵਿਚੋਂ ਸ੍ਰੇਸ਼ਟ ਜਨ ਹਨ ॥**ਅਮਿਅ(ਅਮੇ)**=ਅੰਮ੍ਰਿਤ ਰੂਪੀ॥**ਫੁਰਿਆ**=ਪ੍ਰਗਟ ਹੋਇਆ॥ **ਉਰਿਧਰਿਆ**=ਹਿਰਦੇ ਵਿਚ ਧਾਰਨ ਕੀਤਾ ਹੈ॥ **ਰਸਿਕੁ**=ਪਰੇਮੀ॥ **ਗਾਹਕੁ**= ਖਰੀਦਣ ਵਾਲੇ; ਗ੍ਰਹਿਣ ਕਰਨ ਵਾਲੇ ॥ **ਤਤ**=ਸਰੂਪ ਨੂੰ ॥**ਸਮਤ ਸਰ**=ਇਕ ਦਰਿਸ਼ਟੀ ਕਰਕੇ;ਇਕ ਸਾਰ॥**ਚਾਹਕੁ**=ਵੇਖਦੇ ਹੋ। **ਠਕੁਰ ਹਰਦਾਸ ਤਨੇ**=ਠਾਕਰ ਹਰਿਦਾਸ ਮੱਲ ਦੇ ਪੁੱਤਰ ਸ੍ਰੀ ਗੁਰੂ ਰਾਮਦਾਸ ਜੀ॥ **ਸਰ**=ਸਰੋਵਰ॥ **ਅਭਰ ਭਰੇ**=ਖਾਲੀਆਂ ਨੂੰ ਸ਼ੁਭ ਗੁਣਾਂ ਨਾਲ ਭਰ ਦਿੱਤਾ ॥ ੧ ॥ **ਛੁਟਤ**=ਚੱਲਦਾ ਹੈ ॥ **ਪਰਵਾਹ**=ਉਪਦੇਸ਼ ਰੂਪ॥ **ਅਮਰਾਪਦੁ**=ਨਾ ਮਰਨ ਵਾਲੀ ਪਦਵੀ ਦਾ॥ **ਸਦ**=ਸਦਾ ਹੀ ॥ **ਤੇ**= ਉਹ॥ **ਮਜਨੁ**=ਇਸਨਾਨ। **ਪੁਬ**=ਪਿਛਲੇ ਜਨਮ॥ **ਨਿਵਾਰਿ**=ਦੂਰ ਕਰਕੇ ॥ **ਅਨ ਭੈ ਪਦੁ**=ਨਿਰ ਭੈ ਪਦਵੀ, ਭਾਵ-ਮੁਕਤੀ॥ **ਸਬਦ ਮਾਤ੍ਰ**=ਉਪਦੇਸ਼ ਨਾਲ ਹੀ॥ **ਉਧਰ ਧਰੇ**=ਉਧਾਰ (ਤਾਰ) ਦਿੱਤੇ ਹਨ ॥ ੨ ॥ **ਬਿਮਲ**=ਉੱਜਲ ਹੈ ॥ **ਸਤਿਗੁਰ**=ਸਤਿਗੁਰੂ ਜੀ ਦੀ॥ **ਚਲੂਲੁ**=ਗੂਹੜਾ॥ **ਜਾਗ੍ਯਾ**=ਤਤ ਪਰ ਹੋਇਆ॥ **ਕਵਲੁ**=ਹਿਰਦਾ॥ **ਅਭੈ ਨਿਰੰਜਨੁ**=ਪ੍ਰਮਾਤਮਾਂ ਨੂੰ।

## ੧੩੯੭

**ਘਰਹਿ**=ਹਿਰਦੇ ਰੂਪ ਘਰ ਵਿਚ ਹੀ॥ **ਲਹਾ**=ਪ੍ਰਾਪਤ ਕਰ ਲਿਆ॥ **ਪ੍ਰਸਾਦਿ**=ਕ੍ਰਿਪਾ ਨਾਲ॥ **ਪੰਚ**=ਪੰਜ ਕਾਮਾਦਿਕ ॥ ੩ ॥ **ਅਨਭਉ**=ਨਿਰ ਭੈ ਪ੍ਰਮਾਤਮਾਂ ਨੂੰ॥ **ਉਨਮਾਨਿ**=ਵੀਚਾਰ ਕਰਕੇ॥ **ਅਕਲ**=ਕਲਪਣਾਂ ਤੋਂ ਰਹਿਤ ਹੋ ਕੇ॥ **ਭੇਟਿਆ**=ਮਿਲਿਆ ਹੈ॥ **ਸਹਜ ਘਰੇ**=ਸੁਭਾਵਕ ਘਰ ਵਿਚ॥ **ਭਗਤਿ ਭਾਇ**=ਪ੍ਰੇਮਾਂ ਭਗਤੀ ਕਰਕੇ॥ **ਜਨਮਾਂਤੁ**=ਜਨਮ ਅਤੇ ਅੰਤ (ਮਰਣ)॥ **ਸੰਤੋਖ ਸਰੇ**= ਸ਼ਾਂਤੀ ਦੇ ਸਰੋਵਰ ਹਰੀ ਵਿਚ॥ ੪ ॥ **ਅਪਾਰੁ**=ਬੇ ਅੰਤਰ ਵਾਹਿਗੁਰੂ ਨੂੰ ॥ **ਰਿਦੈ**= ਹਿਰਦੇ ਵਿਚ ॥ **ਭੰਜਨੁ**=ਨਾਸ ਕਰਣ ਵਾਲਾ॥ **ਆਤਮ ਪ੍ਰਬੋਧੁ**=ਗਿਆਨੁ ॥

ਸੁਮਤਿ = ਸ੍ਰੇਸ਼ਟ ਮਤ ਕਰਕੇ ॥ **ਅਮਰਿ** = ਗੁਰੂ ਅਮਰ ਦਾਸ ਜੀ ਨੇ॥ **ਅਮਰੁ** = ਆਪਣਾ ਹੁਕਮ ਵਰਤਾਇਆ ॥ **ਕਲ੍ਯ੍ਚਰੈ** = ਕਲ+ਉਚਰੈ = ਕਲ ਭੱਟ ਆਖਦਾ ਹੈ ॥ ੫ ॥ **ਅਮਿਅ** = ਨਾਮ ਅੰਮ੍ਰਿਤ ॥ **ਬੁਸੈ** = ਵੱਸ ਰਿਹਾ ਹੈ॥ **ਰਸਨ** = ਜਿਹਬਾ ਕਰਕੇ ॥ **ਪ੍ਰਕਾਸੈ** = ਉਚਾਰਦੇ ਹਨ ॥ **ਦੁਰਤੁ** = ਪਾਪ॥ **ਦੂਰੰਤਰਿ** = ਦੂਰੋਂ ਹੀ ॥ **ਦਿੰਤੁ** = ਦਿੱਤਾ ਹੋਇਆ ਹੈ॥ **ਹਰਿ ਮਗਿ ਨ ਹੁਟੈ** = ਹਰੀ ਮਾਰਗ ਤੋਂ ਹੱਟਦੇ ਨਹੀਂ ॥ **ਸੰਜਮੁ** = ਇੰਦਰੀਆ ਨੂੰ ਰੋਕਣਾ ॥ **ਸੰਨਾਹੁ** = ਸੰਜੋਏ ॥ **ਮਫੁਟੈ** = ਅਫੁੱਟ (ਨਾ ਫੁੱਟਣ ਵਾਲੀ) ਹੈ॥ **ਪ੍ਰਮਾਣੁ** = ਬਰਾਬਰ॥ **ਬਿਧਨੈ** = ਕਰਤਾਰ ਨੇ ॥ **ਸਿਰਿਓ** = ਰਚਿਆ ਹੈ ॥ **ਤੂਰੁ** = ਵਾਜਾ ॥ ੬ ॥ **ਪ੍ਰਮਾਣਿ** = ਪ੍ਰਮਾਣੀਕ, ਨਿਸਚੇ ਕਰਕੇ॥ **ਨਉ** = ਨੌ ॥ **ਨਿਧਾਨੁ** = ਖਜ਼ਾਨਾ ਹੈ ॥ **ਸਹਜ ਸਰੋਵਰੁ** = ਗੁਰੂ ਅਮਰ ਦਾਸ ਜੀ ॥ **ਆਦਿ ਲੇ** = ਪਹਿਲੇ ॥ ੭ ॥ **ਪੁਬਲੀ** = ਪੂਰਬਲੀ । **ਹੁਟਇ** = ਹੱਟਦੀ, ਰੁਕਦੀ ॥ **ਗੁਟਇ** = ਪੀਂਦੇ ਹੋ ॥ **ਸਰਿ ਸਹਜ** = ਸ਼ਾਤੀ ਦੇ ਸਰੋਵਰ ਵਿਚ॥ **ਆਜੋਨੀ** = ਜੂਨੀ ਰਹਿਤ ਪ੍ਰਮਾਤਮਾਂ ਦੇ॥ **ਸੰਭਵਿਅਉ** = ਸੁਤੇ ਪ੍ਰਕਾਸ਼ ਰੂਪ ਹੋ॥ **ਅਪਰਪਰੁ** = ਸੰਸਾਰ ਤੋਂ ਪਰੇ ਪ੍ਰਮਾਤਮਾਂ॥ **ਗਿਆਨ** = ਬ੍ਰਹਮ ਆਤਮਾਂ ਦਾ ਅਭੇਦ ਨਿਸਚਾ॥ **ਤੈ** = ਆਪ ਜੀ ਨੇ॥ **ਜਗਤੁ ਉਧਾਰਣੁ** = ਜਗਤ ਨੂੰ ਤਾਰਨ ਵਾਲੇ ਹਰੀ ਦਾ ਰੂਪ ॥੮॥ **ਭਵ ਤਾਰਣੁ** = ਸੰਸਾਰ ਤੋਂ ਤਾਰਨ ਵਾਲੇ ਹੋ॥ **ਬਿਸੁ** = ਸੰਸਾਰ ਦੀ॥ **ਬਿਖੈ** = ਜ਼ਹਿਰ ਨੂੰ ॥ **ਨਿਵਾਰਣੁ** = ਦੂਰ ਕਰਨ ਵਾਲੇ ਹੋ ॥ **ਸਹਜ ਤਰੋਵਰ** = ਸ਼ਾਂਤੀ ਦਾ ਬ੍ਰਿਛ । **ਫਲਿਓ** = ਫਲੀ ਭੂਤ ਹੋਏ ਹੋ॥

## ੧੩੯੮

**ਪਰਚਾ** = ਪਰੇਮ ॥ **ਨੀਸਾਨੁ** = ਨਗਾਰਾ ॥ ੯ ॥ **ਸਧਾ** = ਸ਼ਰਧਾ ਰੂਪੀ ਹੈ॥ **ਸਹਜੁ** = ਸਾਂਤੀ ਦੀ। **ਛਾਵਾਣੁ** = ਸਾਇਬਾਨ (ਚਾਦਨੀ ਤਨੀ ਹੋਈ) ਹੈ ॥ **ਸਰਾਇਚਉ** = ਕਨਾਤ ਹੈ ॥ **ਸਨਾਹੁ** = ਸੰਜੋਏ ॥ **ਸਮਾਚਰਿਓ** = ਗ੍ਰਹਿਣ ਕੀਤਾ ਹੈ॥ **ਸੰਗਾਦਿ** = ਸੰਗੀ ਆਦਕਾਂ ਦੀ ॥ **ਬੋਹੈ** = ਕੀਰਤੀ ਰੂਪ ਸੁਗੰਧੀ ਫੈਲ ਰਹੀ ਹੈ॥ **ਭਲ੍ਯ੍** = ਚੰਗੀ ਤਰ੍ਹਾਂ ॥ **ਅਮਲੁ** = ਮੈਲ ਰਹਿਤ ॥ **ਕਲ੍ਯ੍ਚਰੈ** = ਕਲਜ ਸਹਾਰ ਭੱਟ ਕਹਿੰਦਾ ਹੈ ॥ **ਤੁਅ** = ਤੇਰਾ ॥ **ਸਹਜ ਸਰੋਵਰਿ** =

ਸਾਂਤੀ ਦੇ ਸਰੋਵਰ ਵਿਚ ॥ **ਬਾਸੁ**=ਵਾਸਾ ਹੈ ॥ ੧੦ ॥ **ਦੁਰਤੁ**=ਪਾਪ ॥ **ਦੂਰੰਤਰਿ**=ਦੂਰੋਂ ਹੀ ॥ **ਸਬਦਿ**=ਉਪਦੇਸ ਵਿਚ ॥ **ਭਵਜਲੁ**=ਸੰਸਾਰ ਸਮੁੰਦਰ ਤੋਂ ।। **ਪ੍ਰਮਾਣੁ**=ਪਰਵਾਨ ਹੋਇਆ ਹੋਇਆ ॥ **ਸਕਯਥਉ**=ਸਫਲ ਹੈ॥ **ਭੁਗਤਿ**=ਭੋਗ, ਪਦਾਰਥ॥ **ਲਗਿ**=ਤਕ (ਪਾਸ ਹੀ) ਹਨ ॥੧੧। **ਖੇਮਾ**=ਸਿੱਖੀ ਧਰਮ ਰਪ ਚੰਦੋਆ॥ **ਜੁਗ ਜੂਥ**=ਜੁਗਾਂ ਦੇ ਸਮੂਹ ਜੀਵ ॥ **ਅਨਭਉ**=ਪ੍ਰਮਾਤਮਾਂ ਦੇ॥ **ਜਿਤੁ**=ਜਿਸ ਨਾਲ ॥ **ਅਘਾਣੇ**=ਤ੍ਰਿਪਤ ਹੋਏ ਹਨ॥ **ਤੁਮਹੂ**=ਆਪ ਜੀ ਨੇ ਹੀ ॥ **ਰਸੁ ਜਾਣੇ**=ਰਸ ਨੂੰ ਜਾਣਿਆ ਹੈ ॥ ੧੨ ॥ **ਜਨਕੁ**=ਗਿਆਨਵਾਨ ॥ '**ਉਨਮਨਿ**=ਤੁਰੀਆ ਪਦ ਵਿਚ । **ਰਥੁ**=ਬਿਰਤੀ ਰੂਪ ਰਥ (ਪ੍ਰਵਾਹ) ॥ **ਸਮਾਚੁਰੇ**=ਚੰਗੀ ਤਰ੍ਹਾਂ ਗ੍ਰਹਿਣ ਕੀਤੇ ਹਨ॥ **ਅਭਰਾ**=ਸੁਭ ਗੁਣਾਂ ਤੋਂ ਖਾਲੀ ॥ **ਸਰੁ**=ਸਰੋਵਰ (ਅੰਤਸ਼ਕਰਨ)॥ **ਅਕਥ ਕਥਾ**=ਨ ਆਖੀ ਜਾਣ ਵਾਲੀ ਕਥਾ ਹੈ॥ **ਅਮਰਾ ਪੁਰੀ**=ਸਵੱਰਗ ਦੀ ॥ **ਜਨਕ ਰਾਜੁ**=ਗਿਆਨ ਦਾ ਰਾਜ ॥ ੧੩ ॥ **ਦ੍ਰਿਸ੍ਟਿ ਧਾਰੈ**=ਕ੍ਰਿਪਾ ਦੀ ਨਜ਼ਰ ਕਰੇ॥ **ਅਗਮ**=ਮਨ ਬਾਣੀ ਦੀ ਪਹੁੰਚ ਤੋਂ ਪਰੇ ਹੈ॥ **ਬਿਖ੍ਯਾਤਾ**=ਪਰਗਟ ਕਰਨ ਵਾਲਾ ॥ **ਅਹਿਨਿਸਿ**=ਦਿਨ ਰਾਤ ॥ **ਧਾਵੈ**=ਦੌੜਦਾ ਹੈ(ਪਰਮੇਸ਼ਵਰ ਵੱਲੇ)॥ **ਦਰਿਦ੍ਰ**=ਗਰੀਬੀ ॥ **ਸੋ**=ਵਰਗਾ, ਦਾ॥ **ਨਿਧਾਨ**=ਖਜ਼ਾਨਾ॥ **ਦੁਰਮਤਿ**=ਖੋਟੀ ਬੁੱਧੀ ਦੀ ॥ ੧ ॥ **ਸੁਰਿ**=ਦੇਵਤੇ ॥ **ਜਾਚਹਿ**=ਮੰਗਦੇ ਹਨ॥ **ਸਾਰੁ**=ਸ੍ਰੇਸ਼ਟ ਹੈ॥ **ਫੁਨਿ**=ਫੇਰ॥ **ਅਪਾਰੁ**=ਅੰਤ॥ **ਬੁਝਾਈ**=ਸਮਝ ਆਈ ਹੈ ॥ **ਸੰਘਾਰ**=ਸਮੂੰਹ ਜੂਨਾਂ ਤੋਂ ॥ **ਜਮ ਕੋ ਨ ਡੰਡ ਕਾਲ**=ਜਮ ਕਾਲ ਦਾ ਡੰਡ ਨ ਹੋਵੇਗਾ॥ **ਮੁਗਧ**=ਮੂਰਖ ॥ ੨॥ **ਸਰੇਉ**=ਕਰਾਂ ॥ **ਰਸਹੁ**=ਸਿਮਰਦਾ ਹਾਂ॥

## ੧੩੯੯

**ਜੁਗ ਜੋਰਿ ਕਰ**=ਦੋਵੇਂ ਹਥ ਜੋੜ ਕੇ॥ **ਮਨ, ਬਚ, ਕ੍ਰਮ**=ਮਨ, ਬਚਨਾਂ ਅਤੇ ਕਰਮਾਂ (ਸਰੀਰ) ਕਰ ਕੇ ॥ **ਅਨਤ**=ਹੋਰ ਕੋਈ ॥ **ਸਾਰੁ**=ਸਰੇਸ਼ਟ ਹੈ॥ **ਰਿਦ ਧਰ**=ਰਿਦੇ ਵਿਚ ਵਸਾ (ਇਸਥਿੱਤ ਕਰ ਦਿੱਤਾ) ਹੈ॥ **ਨਲ੍ਯ ਕਵਿ**=ਨਲਯ (ਨਾਮ ਦਾ) ਕਵੀ ਭੱਟ॥ **ਪਰਸ**=ਛੂਹਕੇ॥ **ਕਚ**=ਸ਼ੀਸਾ ਆਦਿਕ ਲੋਹੇ ਦੀ

ਮੈਲ ਵਤ ਨਿਕੰਮੇ ॥ **ਕੰਚਨ** = ਸੋਨਾ ॥ **ਸੁਬਾਸੁ** = ਸੁਗੰਧੀ ਨਾਲ ॥ **ਅਨ ਤਰ** = ਹੋਰ ਦਰੱਖਤ (ਵੀ ਸੁਗੰਧੀ ਵਾਲੇ ਹੋ ਜਾਂਦੇ ਹਨ) ॥ **ਜਾਸੁ** = ਜਿਸ ਦਾ ॥ **ਸਿਮਰਤ** = ਸਿਮਰਨ ਕਰ ਕੇ ॥ **ਨਿਵਾਰੇ** = ਦੂਰ ਹੋ ਜਾਂਦੇ ਹਨ ॥ ੩ ॥ **ਰਾਜੁ ਜੋਗੁ** = ਰਾਜ ਅਤੇ ਜੋਗ ਗੁਰ ਗੱਦੀ ਦਾ ॥ **ਦੀਅਨੁ** = ਦਿੱਤਾ ਹੈ ॥ **ਚੰਦੁ** = ਚੰਦਰਮਾ ਵਤ ॥ **ਜਨ** = ਦਾਸਾਂ ਨੂੰ ॥ **ਪ੍ਰਗਾਸੁ** = ਨਾਮ ਦਾ ਪ੍ਰਕਾਸ਼ ਤਥਾ ਅਵਤਾਰ ਧਾਰਿਆ ॥ **ਭੂਤ** = ਕਾਮ ਕ੍ਰੋਧ ਆਦਿਕ ਭੂਤਨੇ ॥ **ਜਮਤ** = ਜੰਮਦਾ; ਪੈਦਾ ਹੁੰਦਾ ॥ **ਤ੍ਰਾਸ** = ਡਰ ॥ **ਅਘਨ** = ਪਾਪ ॥ **ਗਤੁ** = ਨਾਸ ਹੋ ਜਾਂਦੇ ਹਨ ॥ **ਜਾਸ** = ਜਿਸ ਦੇ ॥ **ਸਭ ਬਿਧਿ** ਹਰ ਪ੍ਰਕਾਰ । ੪ ॥ **ਰਡੁ** = ਛੰਦ ਦਾ ਨਾਮ ਹੈ ॥ **ਵਿਉਮੁ** = ਅਕਾਸ ॥ **ਨੀਰ ਸਰ** = ਪਾਣੀ ਦੇ ਸਮੁੰਦਰ ॥ **ਅਨਲ** = ਅਗਨੀ ॥ **ਅਨਾਦਿ** = ਅਨ ਆਦਿਕ ॥ **ਸਸਿ** = ਚੰਦਰਮਾਂ ॥ **ਰਿਖਿ** = ਤਾਰੇ ॥ **ਨਿਸਿ** = ਰਾਤ ਨੂੰ ॥ **ਸੂਰ** = ਸੂਰਜ ॥ **ਸੈਲ** = ਪਹਾੜ ॥ **ਤਰੂਅ** = ਬਿਰਛ ॥ **ਕਿਅ** = ਕੀਤੇ ॥ **ਸਪਤ** = ਸਤ ॥ **ਤ੍ਰਿਭਵਣ** = ਤਿਰਲੋਕੀ ॥ **ਜਾਸੁ** = ਜਿਸਨੇ ॥ **ਸਤਿ** = ਨਿਸਚੇ ਕਰ ਕੇ ॥ ੧ ॥ ੫ ॥ **ਕਚਹੁ** = ਕੱਚ ਤੋਂ ॥ **ਕੰਚਨ** = ਸੋਨਾ ॥ **ਹੁਯਉ** = ਹੋਇਆ ॥ **ਭਨਿਅਉ** = ਉਚਾਰਿਆ ॥ **ਲੋਹਉ** = ਲੋਹੇ ਤੋਂ ॥ **ਪਾਹਣ** = ਪੱਥਰ ॥ **ਕਾਠਹੁ** = ਸੁੱਕੀ ਲੱਕੜ ਤੋਂ ॥ **ਸ੍ਰੀ ਖੰਡ** = ਚੰਦਨ ॥ **ਪਸੁ** = ਪਸੂ ਤੋਂ ॥ ੨ ॥ ੬ ॥ **ਜਾਮਿ** = ਜਿਸ ਵਲ, ਜਦੋਂ ॥ **ਧਨਹਿ** = ਧਨ ਨੂੰ ॥ **ਗਾਰਵੁ** = ਗੌਰਵਤਾ, ਵਡਿਆਈ ॥ **ਦਿਜਇ** = ਦੇਣੀ ਹੈ ॥ **ਲਖ ਬਾਹੇ** = ਲਖਾਂ ਬਾਹਾ (ਵਾਲੀਆਂ ਫੌਜਾਂ) ॥ **ਅਨਨ ਪਰਿ** = ਤਤਪਰ ਹੁੰਦਾ ਹੈ, ਵ ਮੁੱਖ ਅਗੇ ਹੁੰਦਾ ਹੈ ॥ **ਸੁ ਸਚਹ ਘਰਿ** = ਉਸ ਸਚੇ ਘਰ ਦੀਆਂ ਹੁੰਦੀਆ ਹਨ ॥ ੩ ॥ ੭ ॥ **ਗੁਰੁ ਕਰੁ ਸਬਦ ਸਪੁੰਨ** = ਗੁਰੂ ਨੂੰ ਧਾਰਨ ਕਰੋ ਉਸਦੇ (ਸਬਦ) ਉਪਦੇਸ਼ ਸਹਿਤ ॥ **ਸਪੁੰਨ** = ਸਹਿਤ ॥ **ਅਘਨ** = ਪਾਪ ॥ **ਨਯਣਿ** = ਅੱਖਾਂ ਕਰਕੇ ਵੇਖੋ ॥ **ਬਯਣਿ** = ਬਚਨਾਂ ਕਰਕੇ ਜਸ ਕਰੋ ॥ **ਕਰਹੁ** = ਜਿਹਬਾ ਕਰਕੇ ਜਪੋ ॥ **ਸਤਿ** = ਨਿਸਚੇ ਕਰਕੇ ॥ **ਨਹੁ** = ਨਾਹੀ ॥ **ਕੀਉ** = ਧਾਰਨ ਕੀਤਾ ਉਪਦੇਸ਼ ॥ **ਅਕਯਥ** = ਨਿਸਫਲ ਹਨ ॥ ੪ ॥ ੮ ॥

੧੪੦੦

**ਸਮਥੁ**=ਸਮਰੱਥ (ਜਹਾਜ਼ ਰੂਪ ਹੋ ਕੇ)॥ **ਸੁਨਤ**=ਸੁਣ ਕਰਕੇ॥ **ਸਮਾਧਿ**=ਸਮਾਧੀ ਲੱਗ ਜਾਂਦੀ ਹੈ॥ **ਸੂਰਉ**=ਸੂਰਮਾਂ ਹੈ॥ **ਧਰਤ**=ਧਰਦਾ ਹੈ॥ **ਬਸਤ**=(ਗੁਰੂ ਜੀ) ਵੱਸਦਾ ਹੈ॥ **ਤਿਹ ਨੇਰੇ**=ਤਿਸਦੇ ਨੇੜੇ॥ **ਅਘ**=ਪਾਪ॥ ੫॥ ੯॥ **ਜਉ**=ਜੇਕਰ॥ **ਗਰੂ**=ਵੱਡਾ॥ **ਹੁਤੀ**=ਹੁੰਦੀ ਸੀ॥ **ਪਿਊਸ**=ਅੰਮ੍ਰਿਤ॥ **ਪਿਵੰਨ**=ਪੀਣ॥ **ਬੰਛਤ ਸਿਧਿ**=ਮਨ ਮੰਗੀਆਂ ਸਿੱਧੀਆਂ ਦੇ ਪ੍ਰਾਪਤ ਕਰਨ ਵਾਸਤੇ॥ **ਬਿਧਿ**=ਬਿਧਾਤਾ ਵਾਹਿਗੁਰੂ ਨੇ॥ **ਪੂਰਨ ਭੋ**=ਪੂਰਨ ਹੋਕੇ॥ **ਮਨ ਠਉਰ ਬਸੋ**=ਮਨ ਰੂਪੀ ਥਾਂ ਵਿਚ ਟਿਕ ਗਿਆ ਹੈ॥ **ਰਸ ਬਾਸਨ ਸਿਉ ਜੁ**=ਜੇਹੜਾ ਰਸਾਂ ਦੀ ਵਾਸ਼ਨਾ ਕਰਕੇ॥ **ਦਹੰਦਿਸਿ**=ਦਸੀਂ ਪਾਸੀਂ॥ **ਧਾਯਉ**=ਭੱਜਾ ਫਿਰਦਾ ਸੀ॥ **ਗੋਬਿੰਦਪੁਰੀ**=ਵਿਸ਼ਨੂੰ ਦਾ ਨਿਵਾਸ ਅਸਥਾਨ, ਬੈਕੁੰਠ॥ **ਸਮ**=ਵਰਗੀ, ਬਰਾਬਰ॥ **ਜਲ੍ਯ੍ਨ**=ਭੱਟ ਦਾ ਨਾਮ ਹੈ॥ **ਤੀਰਿ**=ਕਿਨਾਰੇ॥ **ਬਿਪਾਸ**=ਬਿਆਸਾ ਨਦੀ ਦੇ॥ **ਗਯਉ(ਗਇਉ)**=ਦੂਰ ਹੋ ਗਿਆ॥ **ਬਰਖਨ ਕੋ**=ਕਈਆਂ ਵਰ੍ਹਿਆਂ ਦਾ॥੬॥੧੦॥ **ਚਰੰਨ**=ਚਰਨਾਂ ਨੂੰ॥ **ਅਘੰਨ**=ਪਾਪ॥ **ਹਰ੍ਯਉ**=ਦੂਰ ਹੋ ਗਏ ਹਨ॥ **ਨਿਸਿ**=ਰਾਤ॥ **ਬਾਸੁਰ**=ਦਿਨ॥ **ਸੁ ਨਾਮ**=ਸ੍ਰੇਸ਼ਟ ਨਾਮ॥ **ਸੁਤੁ ਭਾਨ ਡਰ੍ਯਉ**=ਸੂਰਜ ਦਾ ਪੁਤ੍ਰ (ਧਰਮ ਰਾਜ) ਡਰਦਾ ਹੈ॥ **ਭਨਿ ਦਾਸ**=ਦਾਸ ਭੱਟ ਕਹਿੰਦਾ ਹੈ॥ **ਸੁ ਆਸ**=ਉਸੇ ਦੀ ਆਸ ਹੈ॥ **ਪਰਸੁ**=ਪਾਰਸ॥ ੭॥ ੧੧॥ **ਫਾਰੇ**=ਚੀਰ ਦਿੱਤਾ॥ **ਕਰ ਆਜ**=ਹੱਥਾਂ ਦੇ ਨਹੁਆਂ ਨਾਲ॥ **ਫੁਨਿ**=ਫੇਰ॥ **ਛੀਨਤ**=ਉਤਾਰਦਿਆਂ॥ **ਸਾਜ**=ਬਣਾ ਦਿਤੇ॥ **ਅਪਦਾ**=ਬਿਪਤਾ ਤੋਂ, ਗਰੀਬੀ ਤੋਂ॥ **ਗਨਿਕਾ**=ਵੇਸਵਾ॥ **ਪੜ੍ਹਤ**=ਤੋਤੇ ਤੋਂ ਰਾਮ ਨਾਮ ਪੜ੍ਹਨ ਕਰਕੇ॥ **ਤਿਹ**=ਤਿਸ ਗਨਕਾ ਦੇ॥ ੮॥ ੧੨॥ **ਝੋਲਨਾ**=ਇਕ ਛੰਦ ਦਾ ਨਾਮ ਹੈ॥ **ਅਪੈ**=ਅਰਪਨ ਕਰੇ, ਦੇਵੇ ਅਥਵਾ ਪੀਵੇ॥ **ਰਸਨਿ**=ਜ਼ਬਾਨ ਦੁਆਰੇ॥ **ਅਹਿਨਿਸਿ**=ਦਿਨ ਰਾਤ॥ **ਰਸੈ**=ਉਚਾਰਨਾ ਕਰੇ॥ **ਸਤਿ**=ਨਿਸਚੇ ਕਰਕੇ॥ **ਅੰਨ ਮਾਰਗੁ**=ਹੋਰ ਰਸਤਿਆਂ ਨੂੰ॥ **ਰਿਦਿ**=ਹਿਰਦੇ ਵਿਚ॥ **ਪੰਚ ਭੂ**=ਪੰਜਾਂ ਤਤਾਂ ਤੋਂ ਹੋਇਆ ਮਨ ਅਥਵਾ ਪੰਜਾਂ ਕਾਮਾਦਿਕ ਭੂਤਾਂ ਨੂੰ॥ **ਦੁਆਰਿ ਹਰਿ ਮਾਨੀਅਹੁ**=ਹਰੀ ਦੇ ਦਵਾਰੇ ਮੰਨੇ ਜਾਓਗੇ॥ **ਜਉਤ**=ਜੇ ਕਰ ਕੇ॥

**ਇਤ ਉਤ** = ਏਥੇ ਉਥੇ (ਲੋਕ ਪ੍ਰਲੋਕ ਵਿਚ) ॥ **ਬੰਛਵਹੁ** = ਚਾਹੁੰਦੇ ਹੋ ॥ ੧। ੧੩ ॥ **ਅਗਮ ਗੁਨੁ** = ਬੇਅੰਤ ਗੁਣਾ ਦਾ ॥ **ਨਿਧਾਨ** = ਖਜ਼ਾਨਾ ॥ **ਜਲ ਬਿਮਲ ਅਥਾਹ** = ਬੇਅੰਤ ਪਵਿੱਤ੍ਰ ਜਲ ਹੈ ਉਸ ਵਿਚ ॥ **ਮਜਨੁ** = ਇਸ਼ਨਾਨ ॥ **ਰੰਗ ਸਰਿ** = ਪ੍ਰੇਮ ਦੇ ਸਰੋਵਰ ਵਿਚ ॥ **ਮੁਗਧ** = ਹੇ ਮੂਰਖ ਮਨ ॥

## ੧੪੦੧

॥ ੨ ॥ ੧੪ ॥ **ਉਦਧਿ** = ਸਮੁੰਦਰ ਵਾਂਗੂੰ ॥ **ਗੰਭੀਰ** = ਅਡੋਲ ਸ਼ਾਂਤੀ ਪੂਰਵਕ ਹੈ ॥ **ਹਰਿਨਾਮ ਨਗ ਹੀਰ ਮਨਿ** = ਹਰੀ ਦਾ ਨਾਮ ਨਗੀਨੇ, ਹੀਰੇ ਅਤੇ ਮਾਣਿਕ ਵੱਤ ਹੈ ॥ **ਮਿਲਤ** = ਮਿਲਦਾ ਹੈ ॥ **ਪਰਮਲ** = ਚੰਦਨ ਦੇ ॥ **ਸਰਸ** = ਬਰਾਬਰ ਹਨ ॥ **ਕੰਚਨੁ** = ਸੋਨਾ ॥ **ਪਰਸ** = ਛੂਹ ਕੇ ॥ **ਦੁਰਮਤਿ** = ਖੋਟੀ ਬੁਧੀ ਦੀ ॥ **ਹਿਰਤ** = ਨਾਸ ਕਰ ਦੇਂਦੇ ਹਨ ॥ **ਛੁਟਕੰਤ** = ਛੁੱਟ(ਚਲ)ਰਿਹਾ ਹੈ ਉਪਦੇਸ ਰੂਪ ॥ **ਬਿਮਲ ਸਰ** = ਪਵਿੱਤਰ ਸਰੋਵਰ(ਗਿਆਨ ਰੂਪ)ਵਿਚ ॥ **ਨਿਰਬਾਨੁ** = ਨਿਰਬੰਧ ਹੈ ॥ **ਉਰਿ ਧਰਹੁ** ਹਿਰਦੇ ਵਿਚ ਧਾਰਨ ਕਰੋ ॥ ੩ ॥ ੧੫ ॥ **ਸੁਰ** = ਦੇਵਤੇ ॥ **ਅਸੁਰ** = ਦੈਂਤ ॥ **ਗਣ** = ਨੰਦੀ ਭ੍ਰਿੰਗੀ ਸ਼ਿਵ ਜੀ ਦੇ ਸੇਵਕ ॥ **ਤੇਤੀਸ** = ਤੇਤੀ ਕਰੋੜ ਦੇਵਤੇ ॥ **ਤੇ** = ਉਹ ॥ **ਮੁਨਿ ਜੰਨ ਰੇ** = ਮੁਨੀ ਜਨਾਂ ਨੂੰ ॥ **ਨਾਰਦਾਦਿ ਸਨਕਾਦਿ** = ਨਾਰਦ ਅਤੇ ਸਨਕ ਆਦਿਕ ॥ **ਰਸ ਅੰਨ ਰੇ** = ਹੋਰ ਰਸਾ ਨੂੰ ॥ **ਦਾਸੁ** = ਭੱਟ ਦਾ ਨਾਮ ॥ ੪ ॥੧੬॥੨੯॥ **ਉਧਰੀਅੰ** = ਤਾਰ ਦਿਤਾ ॥ **ਹਸ੍ਤ ਕਮਲ** = ਕਵਲ ਫੁੱਲ ਵਰਗੇ ਹਥ ॥ **ਜੀਅ** = ਜੀਵ ਪਾਸੋਂ ॥ **ਨਿਸ੍ਤਾਰਹੁ** = ਪਾਰ ਉਤਾਰੋ, ਸਫਲੀ ਕਰੋ ॥ **ਖੇਵਟੁ** = ਮਲਾਹ ਰੂਪ ॥ **ਪੰਥੁ** = ਰਸਤਾ ਚਲਾਇਆ ॥ **ਥਿਰੁ** = ਇਸਥਿੱਤ ਕਰਕੇ ॥ **ਥਪ੍ਉ** = ਥਾਪਿਆ, ਕੈਮ ਕੀਤਾ ॥ **ਅਖੈ** = ਨਾਸ ਨ ਹੋਣ ਵਾਲਾ ॥ **ਨਿਧਿ** = ਖਜ਼ਾਨਾ ॥ **ਅਪ੍ਉ** = ਅਰਪਿਆ, ਬਖਸ਼ਿਆ ॥ **ਬੰਦਹਿ** = ਨਮਸਕਾਰ ਕਰਨ ॥ **ਪੋਖਣ ਭਰਣੰ** = ਪਾਲਣ ਪੋਸਣ ਵਾਲੇ ਹਨ ॥ **ਆਦਿ ਰੂਪਿ** = ਪ੍ਰਮਾਤਮਾ ਦਾ ਰੂਪ ਹਨ ॥ **ਅਲਖੰ ਗਤਿ** ਲਖੀ ਨ ਜਾਣ ਵਾਲੀ ਗਤੀ ਹੈ ॥ ੧ ॥ **ਬਿਚਿਤਿ** = ਵਿਸੇਸ਼ ਕਰਕੇ ਚਿੱਤ ਵਿੱਚ ॥ **ਸੰਸਾਰਿ ਸਫਲੁ** = ਸੰਸਾਰ ਵਿਚ ਸਫਲ ਹੈ ॥ **ਗੰਗਾ** = ਗੰਗਾ ਦੀ ਨਿਆਈਂ ॥ **ਪਰਸਨ** = ਮਿਲ ਕਰਕੇ ॥ **ਪਰਮ ਪਵਿਤ੍ਰ ਗਤੇ** = ਵਡੀ ਪਵਿੱਤਰ ਗਤੀ ਪ੍ਰਾਪਤ ਹੁੰਦੀ ਹੈ ॥

**ਸਿਵ**=ਕਲਿਆਨ ਸ੍ਰੂਪ ਪ੍ਰਮਾਤਮਾਂ ਦੇ॥ **ਰਘੁ ਬੰਸਿ**=ਰਘੂ ਰਾਜਾ ਦੀ ਕੁਲ ਵਿਚ॥ **ਤਿਲਕੁ**=ਸ਼ਰੋਮਣੀ ਜੋ ਹਨ॥ **ਦਸਰਥ ਘਰਿ**=ਰਾਜੇ ਜਸਰਥ ਦੇ ਘਰ ਵਿਚ (ਸ੍ਰੀ ਰਾਮ ਚੰਦਰ ਜੀ)॥ **ਬੰਛਹਿ**=ਚਾਹੁੰਦੇ ਹਨ॥ **ਸਰਣੰ**=ਸ਼ਰਨ॥

## ੧੪੦੨

**ਅਲਖ ਗਤਿ ਜਾਕੀ**=ਜਾਣੀ ਨਹੀਂ ਜਾਂਦੀ ਜਿਨ੍ਹਾਂ ਦੀ ਗਤੀ (ਓਹੋ ਰੂਪ ਸ੍ਰੀ ਗੁਰੂ ਰਾਮਦਾਸ ਜੀ ਹਨ)॥੨॥ **ਅਗਮ ਸਾਗਰੁ**=ਅਥਾਹ ਸਮੁੰਦਰ ਹੈ॥ **ਭਗਾ**=ਦੌੜ (ਮਿੱਟ) ਗਈ॥ **ਹੀਐ**=ਹਿਰਦੇ ਵਿਚ॥ **ਬ੍ਰਿਥਾ**=ਪੀੜਾ॥ **ਅਵਲੋਕ੍ਯਾ**=ਵੇਖਿਆ॥ **ਦਿਬ੍ਯ ਦ੍ਰਿਸਟਿ**=ਗਿਆਨ ਵਾਲੀ ਨਜ਼ਰ ਦੇ ਕਰਨ ਵਾਲਾ॥੩॥ **ਜਸੁ ਜਨਕੇ**=ਦਾਸਾਂ ਨੂੰ ਗੁਰੂ ਦਾ ਜਸ॥ **ਬਿਧਿ ਸਹਿਤ ਕਰੰ**=ਬਿਧੀ (ਕੇਸਰ, ਧੂਪ, ਪੁਸ਼ਪ) ਸਹਿਤ ਕਰਦੇ ਹਨ॥ **ਕੰਚਨੁ ਤਨੁ**=ਅੰਤਹ ਕਰਨ ਸੋਨੇ ਵਾਂਗੂੰ ਸੁੱਧ॥ **ਪਰਸਿ**=ਮਿਲਕੇ॥ **ਥਲ**=ਪ੍ਰਿਥਵੀ॥ **ਪੂਰਿ**=ਭਰਪੂਰ॥ **ਬਰਨੰ**=ਵਰਨਨ ਕਰਦੇ ਹਨ ਵੇਦ ਸ਼ਾਸਤ੍ਰ॥੪॥ **ਜਿਨਹੁ**=ਜਿਨ੍ਹਾਂ ਨੇ॥ **ਨਿਸ੍ਚਲ**=ਨਿਸਚੇ ਕਰਕੇ॥ **ਧ੍ਰੂਅ**=ਧਰੂਅ ਵਾਂਗੂੰ ਅਟੱਲ॥ **ਕਾਲ੍ਰ**=ਮੌਤ॥ **ਰੁਦ੍ਰ**=ਭਿਆਨਕ॥ **ਜਲਹੈਰ**=ਪਾਣੀ ਦੇ॥ **ਬਿੰਬ**=ਬੁਲਬੁਲੇ॥ **ਜੁਗਤਿ**=ਦੀ ਤਰ੍ਹਾਂ॥ **ਰਚਾ**=ਸਿਰਜਿਆ ਹੈ॥ **ਕੁੰਡਲਨੀ**=ਮੂਲਾ ਧਾਰ ਚਕ੍ਰ ਦੀ ਗੁੰਝਲ, ਮਾਇਆ ਵਿਚੋਂ ਮਨ ਦੀ ਫਸੌਤ (ਚਿੱਦ ਜੜ ਦੀ ਗੰਢ ਅਰਥਾਤ ਆਤਮਾਂ ਅਨਾਤਮਾਂ ਦੀ ਵੀਚਾਰ)॥ **ਸੁਰਝੀ**=ਸਿੱਧੀ ਹੋ (ਖੁਲ੍ਹ) ਗਈ ਹੈ॥ **ਪਰਮਾਨੰਦ ਗੁਰੂ ਮੁਖਿ ਮਚਾ**=ਗੁਰਾਂ ਦੁਆਰੇ ਆਤਮ ਅਨੰਦ ਚਮਕਿਆ (ਪ੍ਰਕਾਸ਼ ਹੋਇਆ)॥ **ਊਪਰਿ**=ਵੱਡੇ ਹਨ॥ **ਮਨ ਬਚ ਕ੍ਰੰਮ**=ਮਨ, ਬਚਨਾਂ ਅਤੇ ਕਰਮਾਂ ਕਰਕੇ॥੫॥ **ਵਾਹਿ**=ਅਸਚਰਜ ਰੂਪ॥ **ਕਵਲ ਨੈਨ**=ਕੌਲ ਫੁਲ ਵਰਗੀਆਂ ਅੱਖਾਂ ਹਨ॥ **ਮਧੁਰ ਬੈਨ**=ਮਿੱਠੇ ਬਚਨ ਹਨ॥ **ਕੋਟਿ ਸੈਨ**=ਕਰੋੜਾਂ (ਗੋਪੀਆਂ ਗੁਆਲਿਆਂ ਦੀਆਂ) ਫੌਜਾਂ ਦੇ ਨਾਲ॥ **ਕਹਤ ਮਾ ਜਸੋਦ ਜਿਸਹਿ**=ਜਿਸਨੂੰ ਮਾਤਾ ਜਸੋਦਾਂ ਕਹਿੰਦੀ ਹੈ॥ **ਭਾਤੁ**=ਰਿੱਧੇ ਹੋਏ ਚੌਲ (ਭੱਤ)॥ **ਅਨੂਪ**=ਉਪਮਾਂ ਰਹਿਤ॥ **ਮੋਹ ਮਹਾ**=ਬਹੁਤ ਮੋਹ ਕਰ ਕੇ॥ **ਮਗ**=ਮਸਤ ਹੋ ਗਈ॥ **ਕਿੰਕਨੀ**=ਤੜਾਗੀ ਦੀ॥ **ਸਬਦ**=ਅਵਾਜ਼ ਨਾਲ॥ **ਝਨਤਕਾਰ**=ਛਨ ਛਨ ਕਰਕੇ॥ **ਖੇਲੁ**

ਪਾਹਿ=ਖੇਡ ਪਾਉਂਦੇ ਸਨ ॥ ਕਾਲ ਕਲਮ ਹੁਕਮ ਹਾਥਿ=ਮੌਤ ਦਾ ਹੁਕਮ ਲਿਖਣ ਵਾਲੀ ਕਲਮ ਜਿਸਦੇ ਹਥ ਵਿਚ ਹੈ॥ ਈਸੁ ਧ੍ਯਾਨੁ=ਸ਼ਿਵ ਜੀ ਧਿਆਨ ॥ ਬ੍ਰੰਮੁ ਗ੍ਯਾਨੁ=ਬ੍ਰਹਮਾ ਗਿਆਨ ਕਥਨ ਕਰਦਾ ਹੈ॥ ਧਰਤ=ਧਾਰਦੇ ਹਨ॥ ਹੀਐ =ਹਿਰਦੇ ਵਿਚ ॥੧॥੬॥ ਪਰਮ ਧਾਮ=ਵੱਡਾ ਪ੍ਰਕਾਸ਼ ਰੂਪ ਹੈ ॥ ਸੁਧ= ਨਿਰ ਵਿਕਾਰ ਹੈ॥ ਬੁਧ=ਬੋਧ ਰੂਪ ਹੈ॥ ਸਾਚੁ=ਸਚ ਸਰੂਪ॥ ਸ੍ਰੀ ਨਿਵਾਸ= ਲਛਮੀ ਦਾ ਆਸਰਾ॥ ਨਿਰੀਕਾਰ=ਅਕਾਰ (ਸਰੂਪ) ਤੋਂ ਬਿਨਾਂ ਹੈ॥ ਸਰਬਰ= ਬਰਾਬਰ ਦਾ॥ ਕਉ ਕਾਹਿ=ਕਿਸ ਨੂੰ ਆਖੀਏ॥ ਸੁਥਰ ਚਿਤ=ਸੁੱਧ ਚਿਤ ਵਾਲੇ ॥ ਹਿਤ=ਵਾਸਤੇ॥ ਹਰਿਓ=ਮਾਰਿਆ ॥ ਨਖ=ਨਹੁੰਹਾਂ ਨਾਲ॥ ਬਿਦਾਰਿ= ਪਾੜ ਕੇ ॥ ਗਦਾ=ਗੁਰਜ ॥ ਪਦਮ=ਕਵਲ ਫੁਲ ॥ ਆਪਿ ਆਪੁ= ਆਪਣੇ ਆਪ ਨੂੰ॥ ਛਦਮ=ਛਪੌਣਾ; ਗੁਪਤ॥੨॥੭॥ ਪੀਤ=ਪੀਲੇ॥ ਬਸਨ =ਕਪੜੇ ਪਹਿਰੇ ਹਨ॥ ਕੁੰਦ ਦਸਨ=ਕਲੀਆਂ ਵਰਗੇ ਚਿੱਟੇ ਦੰਦ ਹਨ॥ ਪ੍ਰਿਆ ਸਹਿਤ=ਅਪਣੀ ਪਿਆਰੀ (ਲਛਮੀ) ਸਮੇਤ॥ ਕੰਠ ਮਾਲ=ਗਲ ਵਿਚ ਮਾਲਾ ਹੈ॥ ਮੋਰੁ ਪੰਖ=ਮੋਰ ਦੇ ਖੰਭਾਂ ਦਾ ਹੈ ॥ ਚਾਹਿ ਜੀਉ=ਚਾਹ ਨਾਲ ਪਹਿਨਦਾ ਹੈ; ਵ ਚਾਹਿ (ਗਰੜ) ਦੀ ਸਵਾਰੀ ਹੈ ਜਿਸਦੀ ॥ ਬੇ ਵਜੀਰ=ਵਜ਼ੀਰ (ਸਲਾਹਕਾਰ) ਤੋਂ ਬਿਨਾ॥ ਧੀਰ=ਧੀਰਜਵਾਨ ਹੈ॥ ਅੰਗ=ਪੱਖ (ਕਰਨ ਵਾਲੇ)॥

## ੧੪੦੩

ਉਛਾਹਿ=ਉਤਸ਼ਾਹ ਕਰਕੇ॥ ਸੁਤਹ ਸਿਧ=ਸੁਭਾਵਕ ਹੀ॥ ਸਾਂਹਨ ਕੈ ਸਾਹਿ=ਬਾਦਸ਼ਾਹਾਂ ਦੇ ਬਾਦਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਨੇ॥ ਸ੍ਰੀ ਨਿਵਾਸੁ= ਲਛਮੀ ਨੂੰ ਨਿਵਾਸ (ਆਸਰਾ) ਦੇਣ ਵਾਲੇ॥੩॥੮॥ ਬਲਿਹਿ ਛਲਨ=ਬਲ ਰਾਜੇ ਨੂੰ ਛਲਨ ਵਾਲਾ (ਬਾਵਨ ਰੂਪ)॥ ਸਬਲ ਮਲਨ=ਜ਼ੋਰ ਵਾਲਿਆਂ (ਤਕੜਿਆਂ) ਦੈਂਤਾ ਨੂੰ ਨਾਸ ਕਰਨ ਵਾਲਾ ਨਰ ਸਿੰਘ ਰੂਪ॥ ਭਗ੍ਤਿ ਫਲਨ=ਭਗਤਾਂ ਨੂੰ ਫਲ ਦੇਣ ਵਾਲਾ (ਵਿਸ਼ਨੂੰ ਰੂਪ)॥ ਕਾਨ੍ਹ ਕੁਅਰ=ਕ੍ਰਿਸਨ ਕੁਮਾਰ ॥ ਨਿਹ ਕਲੰਕ=ਦੋਸ਼ ਤੋਂ ਬਿਨਾ ਹੈ ਅਥਵਾ ਭਵਿੱਖਤ ਸਮੇਂ ਵਿਚ ਹੋਣ ਵਾਲੇ ਅਵਤਾਰ ਦਾ। ਬਜੀ ਡੰਕ=ਨਗਾਰਾ ਵਜੇਗਾ॥ ਦਲ ਰਵਿੰਦ=ਸੂਰਜ ਤੇ ਚੰਦ ਦਾ

ਦਲ ਨਾਲ ਚੜ੍ਹੇਗਾ ॥ **ਰਾਮ ਰਵਨ**=ਰਾਮ ਸਿਮਰਨ ॥ **ਦੁਰਤ ਦਵਨੁ**=ਪਾਪ ਨਾਸ ਕਰਨ ਵਾਲਾ ਹੈ॥ **ਸਕਲ ਭਵਣ**=ਸਾਰੇ ਲੋਕਾਂ ਵਿਚ॥ **ਕੁਸਲ ਕਰਣ**= ਖੁਸ਼ੀ ਕਰਣ ਵਾਲੇ॥ **ਸਰਬ ਭੂਤ**=ਸਭ ਜੀਵਾਂ ਵਿਚ । **ਦੇਵਾਧਿ ਦੇਵ**=ਦੇਵਤਿਆਂ ਦਾ ਸਰੋਮਨ ਦੇਵ ਹੈ ॥ **ਸਹਸ**=ਹਜ਼ਾਰ ਫਨ ਵਾਲੇ॥ **ਫਨਿੰਦ**=ਸ਼ੇਸ਼ ਨਾਗ ਹੋ ॥ **ਜਰਮ**=ਜਨਮ ਲੇ ਕੇ॥ **ਕਰਮ**=ਕਰਮ ਕੀਤੇ ਹਨ ॥ **ਮਛ, ਕਛ, ਬਰਾਹ**= ਮੱਛ, ਕੱਛ ਅਤੇ ਸੂਰ॥ **ਹੁਅ**=ਹੋ ਕੇ॥ **ਕੂਲਿ**=ਕੰਢੇ॥ **ਗਿੰਦ**=ਗੇਂਦ ॥ **ਸਾਰੁ**= ਸ੍ਰੇਸ਼ਟ॥ **ਗਯੰਦ**=ਭੱਟ (ਨਾਮ ਦਾ) ਕਵੀ॥੪॥੯॥ **ਨਿਜ ਨਿਧਾਨੁ**=ਆਪਣੇ ਸ੍ਵਰੂਪ ਰੂਪੀ ਖਜ਼ਾਨੇ ਨੂੰ॥ **ਸਚੁ**=ਨਿਸਚੇ ਕਰਕੇ॥ **ਨਿਸਿ**=ਰਾਤ ॥ **ਬਾਸੁਰ**=ਦਿਨ॥ **ਕਲ੍ਯਾਨ**=ਮੁਕਤ ॥ **ਪਰਮ ਗਤਿ**=ਮੋਖ ॥ **ਜਣ ਜਣ**=ਜਣੇ ਖਣੇ ਨਾਲ॥ **ਧੋਹੁ**=ਛੱਲ॥ **ਫੰਧੁ**=ਫਾਹੀ॥ **ਦੇਹ**=ਸਰੀਰ॥ **ਗੇਹੁ**=ਘਰ॥ **ਤ੍ਰਿਅ**=ਇਸਤਰੀ ਦਾ॥ **ਸਨੇਹੁ**=ਪ੍ਰੇਮ॥ **ਚਿਤ ਬਿਲਾਸ**=ਦਿਲ ਦੀਆਂ ਖੁਸ਼ੀਆਂ ਹਨ॥ **ਸੇਉ**= ਸਿਮਰ॥੫॥੧੦॥ **ਭਰਪੂਰ**=ਪੂਰਨ ਕਰਨ ਵਾਲਾ ॥ **ਸਦਕਾ**=ਆਸਰਾ ਹੈ॥ **ਕਦ ਕਾ**=ਕਦੋਂ ਕੁ ਦਾ ਹੈ। **ਸਿਰੈ**=ਬਣਾਏ ਹਨ॥ **ਤੈ**=ਆਪ ਨੇ ॥ **ਅਗਨਤ** =ਬੇ ਗਿਣਤ ॥ **ਮੋਹੁ ਭਯਾ ਮਨ ਮਦ ਕਾ**=ਮਨ ਵਿਚ ਹੰਕਾਰ ਕਰਕੇ ਮੋਹ ਹੋ ਰਿਹਾ ਹੈ॥ **ਤਦ ਕਾ**=ਤਦੋਂ ਦਾ ਹੀ(ਜਦੋ ਦੇ ੮੪ ਲਖ ਜੂਨਾਂ ਦੇ ਜੀਵ ਪੈਦਾ ਹੋਏ ੨ ਹਨ)॥ ੧।੧੧॥ **ਥਲੁ ਥੰਮ੍ਹਨੁ**=ਪ੍ਰਿਥਵੀ ਦਾ ਸਹਾਰਾ ਰੂਪ ਹੈ॥ **ਬਾਸਾ**=ਵਾਸ॥ **ਸਾਰਿ** =ਜੀਵ ਰੂਪ ਨਰਦਾਂ ਹਨ॥ **ਪਾਸਾ**=ਤਿੰਨ ਗੁਣ ਰੂਪੀ ਪਾਸਾ (ਚੌਂਪੜ) ਹੈ॥੨॥੧੨॥ **ਬਡ**=ਵੱਡਾ॥ **ਮੇਲੁ**=ਪੰਜ ਤਤਾਂ ਨੂੰ ਮੇਲ ਕੇ॥ **ਪਯਾਲਿ**=ਪਾਤਾਲ ਵਿਚ॥ **ਤੇ**= ਤੋਂ ਵੀ॥ **ਰੁਦ੍ਰਾਦਿਕ**=ਸ਼ਿਵਜੀ ਆਦਿਕ॥ **ਕਾਲ ਕਾ ਕਾਲੁ**=ਮੌਤ ਦੀ ਭੀ ਮੌਤ ਹੈਂ॥ **ਹੇ ਨਿਰੰਜਨੁ**=ਮਾਇਆ ਰਹਿਤ ਵਾਹਿਗੁਰੂ॥ **ਜਚਨਾ**=(ਤੇਰੇ ਨਾਮ ਦਾ ਦਾਨ) ਮੰਗਦੇ ਹਨ। **ਪਰਮਾਰਥੁ**=ਮੁਕਤੀ॥

**੧੪੦੪**

**ਖਚਨਾ**=ਖਰਚ ਹੁੰਦਾ, ਮਿਲਦਾ ਹੈ।੩॥੧੩॥੪੨॥ **ਅਨਾਦਿ**= ਆਦ (ਮੁੱਢ) ਤੋਂ ਬਿਨਾ ਹੈ॥ **ਬਿਰੰਚਿ**=ਬ੍ਰਹਮਾਂ ॥ **ਬਖਾਨੈ**=ਉਚਾਰਨ ਕਰਦੇ ਹਨ

ਬ੍ਰਹਮਾਂ ਜੀ॥ **ਭੰਜਨ**=ਨਾਸ ਕਰਨ ਵਾਲਾ॥ **ਰਸਨਾ ਰਸੈ**=ਜਬਾਨ ਦੁਆਰਾ ਉਚਾਰਦਾ ਹੈ॥ **ਚਿਤਹ**=ਚਿਤ ਵਿਚ ॥੧॥ **ਗਹਿ ਕਰੀਆ**=ਫੜ ਕਰਕੇ ॥ **ਧ੍ਰੂਵ ਬੁਧਿ** ਅਚੱਲ ਬੁੱਧੀ ਨੂੰ ਕਰ ਦਿਤਾ॥ **ਸੁ ਮਤਿ ਸਮੑਾਰਨ ਕਉ**=ਸਰੇਸ਼ਟ ਬੁੱਧੀ ਦੇ ਸੰਭਾਲਨ ਨੂੰ॥ **ਧ੍ਰਮ ਧੁਜਾ**=ਧਰਮ ਦਾ ਝੰਡਾ (ਉਪਦੇਸ)॥ **ਫਹਰੰਤਿ**=ਝੂਲ ਰਿਹਾ ਹੈ। **ਅਘ** ਪਾਪਾਂ ਦਾ॥ **ਪੁੰਜ**=ਸਮੂੰਹ॥ **ਤਰੰਗ**=ਲਹਿਰਾ (ਸੰਕਲਪ ਵਿਕੱਲਪ)॥ **ਨਿਵਾਰਨ ਕਉ**=ਦੂਰ ਕਰਨ ਨੂੰ ॥ **ਮਥਰਾ**=ਭਟ ਦਾ ਨਾਮ ਹੈ। **ਬੋਹਿਥੁ**=ਜਹਾਜ਼ ਹੈ॥ **ਕਲਿ ਮੈ**=ਕਲਜੁਗ ਵਿਚ॥ **ਭਵ ਸਾਗਰ**=ਸੰਸਾਰ ਸਮੁੰਦਰ ਤੋਂ ॥੨॥ **ਸੰਤਤ ਹੀ**=ਨਿਰੰਤਰ (ਇਕ ਰਸ) ਹੀ॥ **ਸੁਰੰਗ ਰਤੇ**=ਸੋਹਣੇ ਪਰੇਮ ਵਿਚ ਮਗਨ ਹੋ ਕੇ। **ਧ੍ਰਮ ਪੰਥ**=ਧਰਮ ਦਾ ਰਾਹ॥ **ਧਰਿਓ**=(ਚਲਾਉਣ ਵਾਸਤੇ ਆਪਣਾ ਰੂਪ) ਧਾਰਨ ਕੀਤਾ॥ **ਧਰਨੀ ਧਰ**=ਪ੍ਰਮਾਤਮਾ ਨੇ॥ **ਲਿਵ ਧਾਰਿ**=ਸਮਾਧੀ ਲਾ ਕੇ ਇਕ ਰਸ॥ **ਧਾਵਤ**=ਦੌੜਦੇ, ਭਾਵ-ਆਪ ਦਾ ਮਨ ਪਦਾਰਥਾਂ ਵਿਚ ਨਹੀਂ ਭਟਕਦਾ॥ **ਭਨਿ**= ਆਖਦਾ ਹੈ॥ **ਰਵਿ ਕੇ ਸੁਤ ਕੋ**=ਸੂਰਜ ਦੇ ਪੁਤਰ (ਜਮ ਰਾਜ) ਦਾ॥ **ਤਿਨ**=ਉਨ੍ਹਾਂ ਨੂੰ॥ **ਤ੍ਰਾਸੁ**=ਡਰ॥ **ਚਰੰਨ**=ਚਰਨ ਕਵਲਾ ਵਿਚ ॥੩॥ **ਸੁਧਾ**=ਅੰਮ੍ਰਿਤ ਹੈ॥ **ਪਰਪੂਰਨ**=ਭਰਪੂਰ ਹੈ॥ **ਸਬਦ ਤਰੰਗ**=ਉਪਦੇਸ਼ ਦੀਆ ਲਹਿਰਾਂ॥ **ਪ੍ਰਗਟਿਤ** =ਪਰਗਟ ਹੁੰਦੀਆਹਨ॥ **ਦਿਨ ਆਗਰੁ**=ਸੂਰਜ ਚੜ੍ਹਨ ਤੋਂ ਅਗੇ ਅਗੇ ਹੀ॥ **ਗਹਿਰ** =ਡੂੰਘਾ ਹੈ॥ **ਗੰਭੀਰੁ**=ਅਹਿੱਲ ਹੈ॥ **ਅਤਿ ਬਡ**=ਬਹੁਤ ਵਡੇ ਹਨ। **ਸੁਭਰੁ**= ਲਬਾ ਲਬ ਭਰਿਆ ਹੋਇਆ ਹੈ ਸਭ ਬਿਧੀਆਂ ਕਰਕੇ॥ **ਰਤਨਾਗਰੁ**=ਰਤਨਾਂ ਦੀ ਖਾਣ ਹੈ॥ **ਮਰਾਲ**=ਹੰਸ ਰੂਪ॥ **ਕੌਤੂਹਲ**=ਖੇਡਾਂ, ਅਨੰਦ॥ **ਕਾਗਰੁ**=ਕਾਗਜ਼, ਲੇਖਾ॥ **ਦੁਰਤੁ**=ਪਾਪ॥ **ਕਰਬੇ**=ਕਰਨ ਨੂੰ॥ **ਕਬਹੂ ਕ**=ਕਦੀ ਕੋਈ॥ **ਬਿਰੰਚਿ**=ਬ੍ਰਹਮਾ॥ **ਗਹਿ**=ਫੜਕੇ॥ **ਨ ਤਜਾਤ**=ਨਹੀਂ ਛੱਡਦੇ॥ **ਕਬਿਲਾਸ**=ਕੈਲਾਸ ਪਰਬਤ ਭਾਵ-ਕੈਲਾਸ਼ ਪਰਬਤ ਉਤੇ ਲਗਾਤਾਰ ਸਮਾਧੀਆਂ ਲਾਈ ਬੈਠੇ ਹਨ। **ਤਪ**=ਤਪੀਏ॥ **ਉਦਾਸ ਕਉ** =ਤਿਆਗੀ ਹੋ ਕੇ॥ **ਸੁ ਤਿਨਿ**=ਸੋ ਉਸ ਪ੍ਰਮਾਤਮਾਂ ਨੇ ਗੁਰੂ ਅਮਰਦਾਸ ਜੀ ਰੂਪ ਹੋਕੇ॥੫॥ **ਸੁਖ ਭਾਇ**=ਸੁਖੇਨ ਹੀ॥ **ਅੰਤਰਗਤਿ**=ਅੰਦਰ ਪ੍ਰਾਪਤ

ਹੋਇਆ ਹੈ। **ਤੇਜ ਪੁੰਜ**=ਤੇਜ ਦਾ ਪਰਤਾਪ॥ **ਤਿਹੁਲੋਗ**=ਤਿੰਨਾਂ ਲੋਕਾਂ ਵਿਚ॥ **ਭਟਕਿ**=ਭਟਕਣਾ ਕਰਨ ਵਾਲੇ ॥ **ਭਜਤ**=ਭੱਜ ਜਾਂਦੇ ਹਨ ॥ **ਪਰਹਰਿ**= ਤਿਆਗ ਕੇ॥ **ਸੁਖ ਸਹਜ**=ਆਤਮ ਸੁਖ॥ **ਬਿਗਾਸੇ**=ਪ੍ਰਕਾਸ਼ (ਖਿੜ) ਜਾਂਦਾ ਹੈ॥ **ਲੁਭਿਤ**=ਲੁਭਾਇਮਾਨ ਹੋ ਰਹੇ ਹਨ॥ **ਅਲਿ**=ਭੌਰੇ॥ **ਸਮੂਹ**=ਸਾਰੇ ॥ **ਕੁਸਮ ਸੁ ਬਾਸੇ**=ਫੁਲਾਂ ਦੀ ਵਾਸ਼ਨਾ (ਸੁਗੰਧੀ) ਉਤੇ (ਹੁੰਦਾ ਹੈ)॥ **ਬਿਦ੍ਮਾਨ**= ਪਰਗਟ ਹੀ ਅਰਥਾਤ ਆਪਣੇ ਹੁੰਦਿਆ॥ **ਥਪ੍ਉ**=(ਸ੍ਰੀ ਗੁਰੂ ਅਮਰਦਾਸ ਜੀ ਨੇ) ਅਸਥਾਪਨ ਕੀਤਾ ਹੈ॥੬॥ **ਥਿਰ**=ਪੱਕਾ ਕਰ ਕੇ॥ **ਮਦ ਮੋਹਿਤ**=ਮਾਇਆ ਦੇ ਮੋਹਿਤ ਕਰਨੇ ਵਾਲੇ ਹੰਕਾਰ ਤੋਂ॥ **ਕੀਰਤਿਵੰਤ**=ਜੱਸ ਵਾਲੇ ਹਨ ਗੁਰੂ ਜੀ॥ **ਸੰਪਤਿ**=ਦੌਲਤ ਆਦਿਕ॥ **ਸਥੁ**=ਸਾਥ॥ **ਦਾਨਿ ਬਡੌ**=ਵੱਡੇ ਦਾਨੀ ਹਨ ਗੁਰੂ ਜੀ॥

## ੧੪੦੫

**ਅਤਿਵੰਤੁ**=ਬਹੁਤ ਹੀ॥ **ਦਾਸਿ**=ਭੱਟ ਨੇ॥ **ਤਥੁ**=ਸਿਧਾਂਤ॥ **ਕਾਹੂ**=ਕਿਸੇ ਗਲ॥ **ਬਸੀਸਿ**=ਸਿਰ ਉਤੇ॥੭।੪੯॥ **ਅਪਨ ਸਰਸੁ**= ਅਪਣੇ ਤੁੱਲ॥ **ਸੁਰਿ**=ਦੇਵਤੇ॥ **ਅਸੁਰ**=ਦੈਂਤਾ ਨੇ॥ **ਗਣ**=ਦੇਵਤਿਆਂ ਦੇ ਸੇਵਕ॥ **ਗੰਧਰਬ**=ਸਵੱਰਗ ਦੇ ਰਾਗੀ॥ **ਪਰਖੋਤਮੁ**=ਉੱਤਮ ਪੁਰਖ ਹੈ॥ **ਅਪਾਰਪਰੇ**= ਸੰਸਾਰ ਤੋਂ ਪਰੇ ਹੈ॥ **ਜਯੋ ਜਯ**=ਜੈ ਜੈ ਕਾਰ ਹੋ ਰਹੀ ਹੈ॥੧॥ **ਅੰਗਦਿ**= ਗੁਰੂ ਅੰਗਦ ਨੇ॥ **ਅਨੰਤ**=ਬੇਅੰਤ ਵਾਹਿਗੁਰੂ ਦੀ॥ **ਨਿਜ**=ਆਪ॥ **ਰਸਿ**= ਅਨੰਦ ਵਿਚ॥ **ਹੀਅਉ**=ਹਿਰਦਾ॥੨॥ **ਪੁਬ**=ਪੂਰਬਲੇ (ਪਿਛਲੇ)॥ **ਜੁ ਗਨੰ**= ਜੋਹੜੇ ਗਿਣੀਦੇ ਹਨ॥ **ਭਨੰ**=ਕਹੇ ਜਾਂਦੇ ਹਨ॥ **ਕਲਿ ਭਿੰਤਰਿ**=ਕਲਜੁਗ ਵਿਚ॥੩॥ **ਮਣਸਾ**=ਮਨ (ਬੁਧੀ) ਕਰ ਕੇ॥ **ਜੁ ਤਿਣੰ**=ਜੇਹੜੇ ਉਹਨਾਂ ਦੇ ਸਨ॥ **ਬਾਚਾ**= ਬਾਣੀ ਕਰ ਕੇ॥ **ਦਰਿਦ੍ਰ**=ਗਰੀਬੀ॥ **ਖਿਣੰ**=ਖਿਨ ਵਿੱਚ॥ **ਕਰਮ**= ਕੰਮਾਂ ਅਥਵਾ ਸਰੀਰ ਕਰ ਕੇ॥ **ਤੁਅ**=ਤੇਰਾ॥ **ਪਰਸ**=ਕਰਦੇ ਹਨ॥ **ਸਰ**= ਤੁਲ ਹਨ॥੪॥ **ਨਯਨ(ਨੈਨ)**=ਮਨ ਬੁਧੀ ਰੂਪੀ ਅੱਖਾਂ ਦਾ॥ **ਤਿਮਰ**=ਅਗਿਆਨ ਰੂਪ ਅੰਨ੍ਹੇਰਾ। **ਨਵ**=ਨੌ॥ **ਸੋਈ**=ਓਹੀ ਪ੍ਰਮਾਤਮਾ ਹੀ॥ **ਬਲ ਭਨਿ**=ਬਲ (ਨਾਮ ਦਾ) ਭੱਟ ਕਹਿੰਦਾ ਹੈ॥ **ਨਰਹੁ**=ਹੇ ਜੀਵੋ॥ **ਜਿਹ**=ਜਿਨ੍ਹਾਂ॥੫॥੫੪॥ **ਪਾਸੁ**=

ਪਾਸਾ ॥ **ਗਉਹਰੁ** = ਮੋਤੀ ਵਤ ਸੁੱਧ ॥ **ਉਜੀਆਰਉ** = ਪਰਕਾਸ਼ ਹੋਇਆ ਹੈ ॥ **ਕਵਿ ਕੀਰਤਿ** = ਕੀਰਤ (ਨਾਮੀ) ਭੱਟ ਕਵੀ ॥

## ੧੪੦੬

॥ ੧ ॥ **ਪਦਾਰਥੁ** = ਨਾਮ ਗਿਆਨ ਰੂਪ ॥ **ਨਿਸਿ** = ਰਾਤ ॥ **ਬਾਸੁਰ** = ਦਿਨ ॥ **ਸਘਨ** = ਸੰਘਨੀ ॥ **ਭਾਇ ਭਉ** = ਪਰੇਮ ਸਹਿਤ ਡਰ ॥ **ਮਲੀਆਗਰ** = ਬਾਵਨ ਚੰਦਨ ਹੋ॥ **ਸੁ ਬਾਸੁ** = ਜੱਸ ਰੂਪ ਸੁਗੰਧੀ ਹੈ ॥ **ਜੁ** = ਜੋਹੜ॥ **ਪਿਖਤ** = ਵੇਖਕੇ। **ਰਹਸੁ** = ਪ੍ਰਸੰਨਤ॥ **ਸਹਾਰ** = ਸਹਾਇਕ॥੨॥**ਸਾਇਰ** = ਸਮੁੰਦ੍ਰ (ਗੁਣਾਂ ਦਾ) ॥ **ਸਬਦ ਸੁਰਤਿ ਕੀਨੀ ਵਰਖਾਈ** = ਗਿਆਨ ਉਪਦੇਸ਼ ਦੀ ਵਰਖਾ ਕੀਤੀ ॥ ਤਥਾ—**ਕੀ ਨੀਵ ਰਖਾਈ** = ਦੀ ਨੀਂਹ ਰੱਖੀ ॥ **ਜੀਹ** = ਜ਼ਬਾਨ ਤੋਂ ॥ ॥ ੩ ॥ **ਬਿਖੈ ਬਿਖੁ** = ਵਿਸ਼ਿਆ ਰੂਪੀ ਜ਼ਹਿਰ॥ **ਖਾਈ** = ਖਾਂਦੇ ਹਾਂ॥ **ਭਰਮ ਪੈ** = ਭਰਮਾ ਵਿਚ ਪੈ ਕੇ ॥ **ਸੁਤ** = ਪੁਤਰ ॥ **ਦਾਰਾ** = ਇਸਤਰੀ ਨਾਲ ॥ **ਤਿਹ** = ਉਸ (ਸਤਸੰਗ ਨੂੰ) ॥ **ਤ੍ਰਾਸ** = ਡਰ ॥ ੪ ॥ ੫੮ ॥ **ਮੋਹ ਮਲਿ** = ਮੋਹ ਰੂਪ ਭਲਵਾਨ ਨੂੰ॥ **ਬਿਵਸਿ** = ਚੰਗੀ ਤਰ੍ਹਾਂ ਕਾਬੂ ॥ **ਗਹਿ** = ਫੜਕੇ ॥ **ਪਛਾੜ੍ਹਿਉ** = ਪਟਕਾ ਕੇ ਮਾਰਿਆ ਹੈ॥ **ਕ੍ਰੋਧੁ ਖੰਡਿ ਪਰਚੰਡਿ** = ਤੀਖਣ, ਕ੍ਰੋਧ ਨੂੰ ਟੋਟੇ ਟੋਟੇ ਕਰ ਦਿੱਤਾ ਹੈ॥ **ਅਪਮਾਨ** = ਨਿਰਾਦਰੀ ਨਾਲ ॥ **ਜਨਮੁ ਕਾਲੁ** = ਜੰਮਣਾ ਮਰਨਾ ॥ **ਕਰ ਜੋੜਿ** = ਹਥ ਜੋੜ ਕੇ ॥ **ਭਵ ਸਾਗਰੁ ਬੰਧਿਅਉ** = ਸੰਸਾਰ ਸਮੁੰਦਰ ਨੂੰ ਬੰਨ੍ਹ ਦਿੱਤਾ ਹੈ, ਭਾਵ—ਚੁਰਾਸੀ ਕੱਟ ਦਿਤੀ ਹੈ ॥ **ਸਿਰਿ** = ਸਿਰ ਉਤੇ ॥ **ਆਤਪਤੁ** = ਛੱਤਰ ਹੈ ਜਸ ਰੂਪੀ॥ **ਜੋਗ ਭੋਗ** = ਨਾਮ ਤੇ ਪਦਾਰਥ ॥ **ਸੰਜੁਤੁ ਬਲਿ** = ਬਲ ਸਹਿਤ ਹੈ॥ **ਅਭਗੁ ਦਲਿ** = ਨ ਭੱਜਨ ਵਾਲੀ (ਸਾਧ ਸੰਗਤ ਦੀ) ਫੌਜ ਵਾਲਾ ॥ ੧ ॥ **ਸਾਧਕ** = ਸਾਧਨਾ ਕਰਨ ਵਾਲੇ । **ਸੇਵੰਤ** = ਸਿਮਰਦੇ ਹਨ ॥ **ਧੁਰਹ ਧੁਰੁ** = ਪਰਮ ਪਰਾ ਤੋਂ ਹੀ ॥ **ਅਨਾਦਿ** = ਆਦ ਰਹਿਤ॥ **ਤਿਹੁ ਲੋਅਹ** = ਤਿੰਨਾ ਲੋਕਾਂ ਵਿਚ॥ **ਅਗਮ** = ਸ਼ਾਸਤਰ ॥ **ਨਿਗਮ** = ਵੇਦਾਂ ਨੂੰ ॥ **ਉਧਰਣ** = ਬਚਾਉਣ ਵਾਲੇ ਹੋ ॥ **ਜਰਾ** = ਬੁਢੇਪਾ। **ਜੰਮਿਹਿ** = ਜਮਾ ਉਤੇ। **ਆਰੋਅਹ** = ਸਵਾਰ ਹੋਏ ਹੋ,ਕਾਬੂ ਪਾਇਆ ਹੈ ॥**ਥਿਰੁਥਪਿਅਉ** = ਇਸਥਿੱਤ ਕਰਕੇ ਅਸਥਾਪਨ ਕੀਤਾ ਹੈ ਗੁਰਗੱਦੀ ਉਤੇ॥**ਪਰਗਾਮੀ**

=ਪਾਰ ਗਰਾਮੀ=ਪਾਰ ਹੋਏ ੨, ਮੁਕਤ । **ਤਰਣ**=ਜਹਾਜ਼ ਰੂਪ ਹੋ ॥ **ਅਘ**= ਪਾਪ ਅਤੇ ॥ **ਅੰਤਕ**=ਜਮਾਂ ਨੂੰ ॥ **ਬਦੈ**=ਮਿਥਦਾ ॥ ੨॥੬੦॥ਮ: ੫॥ਸਿਮਰੰ ਸੋਈ ਪੁਰਖੁ– **ਦੁਰਮਤਿ**=ਖੋਟੀ ਬੁੱਧੀ ਦੀ ॥ **ਰਿਦਿ ਧਾਰੰ**=ਹਿਰਦੇ ਵਿਚ ਧਾਰਨ ਕੀਤੇ ਹਨ ॥ **ਸਹਜਿ**=ਸੁਭਾਵਕ ਹੀ ॥ **ਬਿਚਾਰੰ**=ਵਿਚਾਰਦਾ ਹਾਂ ॥

## ੧੪੦੭

**ਜਨਮਤ**=ਜਨਮ ਤੋਂ ਹੀ ॥ **ਕਲ੍ਯ**=ਕਲ ਸਹਾਰ ਕਵੀ ਨੇ ॥ **ਜੋੜ ਕਰ** =ਹਥ ਜੋੜ ਕੇ ॥ **ਸੁ ਜਸ**=ਸਰੇਸਟ ਜੱਸ ॥ **ਵਖਾਣਿਓ**=ਉਚਾਰਿਆ ਹੈ ॥ **ਭਗਤਿ ਜੋਗ ਕੌ**=ਭਗਤੀ ਜੋਗ ਨੂੰ ॥ **ਜੈਤਵਾਰੁ**=ਜਿੱਤਣ ਵਾਲੇ ਹੋ ॥ **ਜਨਕੁ** ਗਿਆਨਵਾਨ ॥ **ਰਸਨ**=ਜ਼ਬਾਨ ਉਤੇ ॥ ੧॥ **ਉਨਮਾਨਿਅਉ**=ਵੀਚਾਰਿਆ ਹੈ ॥ **ਦਰਸਾਯਉ**=ਦਰਸ਼ਨ ਕਰਾਇਆ ਹੈ ॥ **ਅਨਭਉ**=ਅਨ ਭਵ, ਗਿਆਨ ਸਰੂਪ ॥ **ਠਹਰਾਯਉ**=ਜਾਣਿਆ ਹੈ ॥ ੨ ॥ **ਆਲੀਣਾ**=ਆ ਵੱਸਿਆ ਹੈ ॥ **ਅਪਤੀਜੁ** ਨ ਪਤੀਜਣ ਵਾਲਾ (ਮਨ) ॥ **ਪਤੀਣਾ**=ਪਤੀਜ ਗਿਆ ॥ **ਨੀਵ ਸਾਜਿ**= ਨੀਂਹ ਰੱਖ ਕੇ (ਗੁਰ ਸਿੱਖੀ ਦੀ) ॥ **ਅਪਰੰਪਰੁ**=ਪ੍ਰਮੇਸ੍ਵਰ ਰੂਪ ॥ **ਬੀਣਾ**=ਵੇਖਿਆ ਹੈ, ਬਣਿਆ ਹੈ ॥ ੩ । **ਗੂੜਉ**=ਗੁੱਝਾ ॥ **ਸਮਾਚਰ੍ਯਉ**=ਚੰਗੀ ਤਰ੍ਹਾਂ ਗ੍ਰਹਿਣ ਕੀਤਾ ਹੈ ॥ **ਬਿਮਲ**=ਉੱਜਲ ॥ **ਆਜੋਨੀ**=ਅਜੋਨੀ ਰੂਪ ॥ **ਸੰਭਵਿਅਉ**= ਪ੍ਰਗਟ ਹੋਏ ਹੋ ॥ **ਕਵੀਅਣਿ**=ਕਵੀ ਜਨਾਂ ਨੇ ॥ **ਵਰ੍ਯਉ**=ਵਰ ਦਿੱਤਾ, ਵਡਿਆਈ ਦਿੱਤੀ ॥ **ਨਿਧਾਨੁ**=ਗੁਣਾਂ ਦਾ ਖਜ਼ਾਨਾ ਬਖਸ਼ਿਆ ॥ **ਪਰਸੁ**=ਛੂਹਣਾ ॥ **ਪ੍ਰਮਾਣੁ** =ਤੁੱਲ ਹੈ (ਗੁਰੂ ਨਾਨਕ ਜੀ ਨੂੰ ਪਰਸ ਕੇ ਗੁਰੂ ਅੰਗਦ ਦੇਵ ਜੀ ਪਾਰਸ ਰੂਪ ਹੋ ਗਏ ਏਸੇ ਤਰ੍ਹਾਂ ਅਗੇ ਸਾਰੇ ਗੁਰੂ) ॥ ੪ ॥ **ਸਦ**=ਸ੍ਰੇਸ਼ਟ ॥ **ਭੰਜਨੁ**=ਦੂਰ ਕਰਣ ਵਾਲਾ ਹੈ ॥ **ਪਰ** =ਪਰਾਇਆ ॥ **ਨਿਵਾਰੁ**=ਦੂਰ ਕਰਨ ਵਾਲਾ ॥ **ਅਨੰਭਉ**=ਭੈ ਰਹਿਤ ਹਨ ॥ **ਅਗਹ**=ਪ੍ਰਮਾਤਮਾਂ ਨੂੰ ॥ **ਗਹਣੁ**=ਗ੍ਰਹਿਨ ਕਰਨ ਵਾਲੇ ਹੋ ॥ **ਭ੍ਰਾਂਤਿ**=ਸੰਸੇ ਨੂੰ ॥ **ਦਹਣੁ**=ਸਾੜਨ ਵਾਲੇ ਹੋ ॥ **ਆਸੰਭਉ**=ਆਪਣੇ ਆਪ ਤੋਂ ॥ **ਉਦਵਿਅਉ**= ਪਰਗਟ ਹੋਇਆ ਹੈ ॥ **ਬਿਧਾਤਉ**=ਪ੍ਰਮਾਤਮਾਂ ਰੂਪ ਹੋ । ੫ ॥ **ਜਾਸੁ**=ਜਿਸ ਦਾ ॥ **ਮੰਦਰਿ ਭਾਗੁ**=ਭਾਗਾਂ ਦੇ ਮਹੱਲ ਭਾਵ ਵਡੇ ਭਾਗਾਂ ਵਾਲੇ ਹਨ ॥ **ਜੁਗਤਿ ਸਿਵ**

**ਰਹਤਾ** = ਕਲਿਆਣ ਸਰੂਪ ਵਾਹਿਗੁਰੂ ਨਾਲ ਜੁੜੇ ਰਹਿੰਦੇ ਹਨ ॥ **ਮੇਦਨਿ** (ਜੇਹੜਾ ਵਾਹਿਗੁਰੂ) ਧਰਤੀ ਦਾ ॥ **ਭਰੁ** = ਭਾਰ ॥ **ਸਹਤਾ** = ਸਹਾਰਦਾ ਹੈ ਤਥਾ ਜੋ ਸੇਸ਼ਨਾਗ ਧਰਤੀ ਦਾ ਭਾਰ ਸਹਾਰਨ ਵਾਲਾ ਹੈ ॥ **ਬਕਤਾ** = ਕਹਿੰਦਾ ਹੈ ॥ **ਤਨੁ** = ਪੁਤਰ ॥ **ਧਰਮ** = ਧਰਮ ਦਾ ॥ **ਧੁਜਾ** = ਨਿਸ਼ਾਨ ਹਨ ॥੬॥ **ਧ੍ਰੰਮ ਧੀਰੁ** = ਧੀਰਜ (ਉਨ੍ਹਾਂ ਦਾ ਧਰਮ ਹੈ) ॥ **ਗਭੀਰੁ** = ਡੂੰਘੀ ਵੀਚਾਰ ਵਾਲੇ ॥ **ਸਾਰੁ** = ਸਰੇਸ਼ਟ ਹੈ ॥ **ਹਰਿ ਸਮ ਉਦਾਰੁ** = ਅਕਾਲ ਪੁਰਖ ਵਾਂਗੂੰ ਸਖੀ ਚਿਤ ॥ **ਅਹੰਮੇਵ** = ਹੰਕਾਰ ਨੂੰ ਨਿਸਚੇ ਕਰਕੇ ॥ **ਨਿਵਾਰਨੁ** = ਦੂਰ ਕਰਨ ਵਾਲੇ ॥ **ਮਹਾ ਦਾਨਿ** = ਵਡੇ ਦਾਨੀ ॥ **ਹੁਟੈ** = ਹਟਦਾ ॥ **ਸਤਿਵੰਤੁ** = ਸੱਤਵਾਦੀ ॥ **ਨਿਖੁਟੈ** = ਮੁਕਦੀਆ ॥ **ਤਨੁ** = ਪੁਤਰ ॥ **ਸਰਬਮੈ** = ਸਰਬ ਰੂਪ ॥ **ਸਹਜਿ** = ਸ਼ਾਤੀ ਦਾ ॥ **ਕਲੁਚਰੈ** = ਕਲ ਉਚਰੇ = ਕਲ ਭੱਟ ਉਚਾਰਦਾ ਹੈ ॥ **ਰਸੁ** = ਅਨੰਦ ਨੂੰ ॥ ੭ ॥ **ਭੈ** = ਭੈ ਰੂਪ ਸੰਸਾਰ ਵਿਚ ॥ **ਲਾਖ** = ਲੱਖਾਂ ਜੀਵਾਂ ਵਿਚ ॥

## ੧੪੦੯

**ਅਲਖੁ** = ਨ ਲਖੇ ਜਾਣ ਵਾਲੇ ਵਾਹਿਗੁਰੂ ਨੂੰ ॥ **ਲਖਾਯਉ** = ਜਣਾਇਆ ਹੈ ॥ **ਗਤਿ ਗੰਭੀਰੁ** = ਗੰਭੀਰ ਗਤੀ ਵਾਲੇ ਵਾਹਿਗੁਰੂ ਨਾਲ ॥ **ਪਰਚਾਯਉ** = ਪ੍ਰੇਮ ਲਾਇਆ ਹੈ (ਆਪ ਜੀ ਦੇ ਮਨ ਨੂੰ) ॥ **ਪਰਚੈ** = ਪ੍ਰੇਮ ਕਰਕੇ ॥ **ਅਭਰ** = ਸ਼ੁਭ ਗੁਣਾਂ ਰਹਿਤ, ਨਾ ਭਰੇ ਜਾਣ ਵਾਲੇ ॥ **ਸਰ** = ਸਰੋਵਰਾ ਨੂੰ ॥ **ਸੁਭਰ** = ਲਬਾ ਲਬ ਗੁਣਾਂ ਨਾਲ ਭਰਪੂਰ ॥ **ਗੁਰ ਗਮ** = ਗੁਰਾ ਦੇ ਗਿਆਨ ਕਰਕੇ ॥ **ਪ੍ਰਮਾਣਿ** = (ਓਨ੍ਹਾ ਦੇ) ਸਮਾਨ ਹੋ ਕੇ ॥ **ਅਜਰੁ** = ਨ ਸਹਾਰੀ ਜਾਣ ਵਾਲੀ ਨਾਮ ਵਸਤੂ ਨੂੰ ॥ **ਜਰਿਓ** = ਸਹਾਰਿਆ ਹੈ ॥ **ਸਰਿ ਸੰਤੋਖ** = ਸੰਤੋਖ ਦੇ ਸਰੋਵਰ ਪ੍ਰਮਾਤਮਾਂ ਵਿਚ ॥ **ਨਿਜੁ** = ਸ੍ਵੈ (ਆਪਣੇ) ਸਰੂਪ ਨੂੰ ॥ ੮ ॥ **ਅਮਿਉ** = ਨਾਮ ਅੰਮ੍ਰਿਤ ॥ **ਰਸਨਾ** = ਜ਼ਬਾਨ ਦੁਆਰਾ ॥ **ਬਦਨਿ** = ਉਚਾਰਦੇ ਹੋ ॥ **ਬਰਦਾਤਿ** = ਸ੍ਰੇਸ਼ਟ ਵਰ ਦਾਨ ਦੇਂਦੇ ਹੋ ॥ **ਸੂਰ** = ਸੂਰਮੇ ਨੇ ਤਥਾ ਸੂਰਜ ਰੂਪ ਨੇ ॥ **ਸਬਦਿ** = ਉਪਦੇਸ਼ ਰੂਪੀ ਕਿਰਨਾਂ ਨਾਲ ॥ **ਹਉਮੈ ਨਿਵਾਰ੍ਹਉ** = ਹੰਕਾਰ ਦੂਰ ਕੀਤਾ ਹੈ ॥ **ਪੰਚਾਹਰੁਨਿ** = ਪੰਜ ਕਾਮ ਕ੍ਰੋਧ ਆਦਿਕ ਹਰਨਾ ਨੂੰ ॥ **ਦਲਿਓ** = ਦਲ ਮਲ ਦਿੱਤਾ ॥ **ਸੁੰਨ** = ਅਫੁਰ ਵਾਹਿਗੁਰੂ ਨੂੰ ॥ **ਸਹਜਿ** = ਸਹਿਜੇ ਹੀ ॥ **ਨਿਜਘਰਿ** = ਅਪਣੇ ਅੰਤਸ਼ ਕਰਨ ਵਿਚ ॥ **ਸਹਾਰ੍ਹਉ** =

=ਟਿਕਾਇਆ ਹੈ ॥ **ਜਨ ਕਹ**=ਦਾਸਾਂ ਦੇ॥ **ਕਲਸੁ**=ਸਰੋਮਣੀ ਪ੍ਰਮਾਤਮਾਂ ਨੂੰ ॥ **ਦੀਪਾਇਅਉ**=ਪਰਕਾਸ਼ ਕੀਤਾ ਹੈ॥ ੯ ॥ ਸੋਰਠੇ॥ **ਪਾਰਥਉ**=ਪ੍ਰਿਥਾ ਦੇ ਪੁਤ੍ਰ ਅਰਜਨ (ਪਾਂਡੋ ਵਾਂਗੂੰ) ॥ **ਚਾਲੈ ਨਹੀ**=ਚਲਾਏ ਮਾਨ ਨਹੀਂ ਹੁੰਦੇ; ਭਾਵ—ਅਜਿਤ ਹਨ (ਵਿਸ਼ੇ ਵਿਕਾਰਾਂ ਅਗੇ) ॥ **ਨੀਸਾਣੁ**=ਪ੍ਰਗਟ ਹੈ ॥ **ਭਵਜਲੁ**=ਸੰਸਾਰ ॥ **ਸਾਇਰੁ**=ਸਮੁੰਦਰ ਉਤੇ ॥ **ਸੇਤੁ**=ਉੱਜਲ; ਪੁਲ ॥ **ਬੋਹਿਥਾ**=ਜਹਾਜ਼ ਹੈ ॥ **ਤੁਅ**=ਆਪਦਾ ॥ **ਸੰਹੇਤ**=ਚੰਗੀ ਤਰ੍ਹਾਂ ਪ੍ਰੇਮ ਹੈ ॥ ੨ ॥ **ਤੁਠੈ**=ਪਰਸੰਨ ਹੋਏ ਤਾਂ ॥ **ਅਵਰ ਸਰਿ**=ਹੋਰ ਕੋਈ ਇਸ ਦੇ ਬਰਾਬਰ ॥ **ਬਾਰੰਤਰਿ**=ਬਾਹਰ ਅੰਦਰ; ਹਰ ਥਾਂ ॥ ੩ ॥ ੧੨॥ **ਤਤ**=ਜੋਤਿ ॥ **ਅਮਰਤੁ**=ਅਟੱਲ ॥ **ਗੁਰ ਰਾਮਹਿ**=ਸ਼੍ਰੀ ਗੁਰੂ ਰਾਮਦਾਸ ਜੀ ਨੂੰ॥ **ਬਯਣ**=ਬਚਨ॥ **ਮੂਰਤਿ ਪੰਚ**=ਪੰਜਵੀਂ ਮੂਰਤੀ॥ **ਪ੍ਰਮਾਣੁ**=ਤੁੱਲ ਹੈ ਕਰਤਾ ਪੁਰਖ ਦੇ॥ **ਪਿਖਹੁ**=ਵੇਖੋ॥ **ਨਯਣ**=ਅੱਖਾਂ ਨਾਲ॥ ੧ ॥ **ਉਰਿ**=ਹਿਰਦੇ ਵਿਚ॥ **ਅਛਰੁ**=ਅੱਖਰ (ਗੁਰਿਆਈ ਦੇ) ॥ **ਧੁਰਿ**=ਮੁਢੋਂ ਹੀ॥ **ਜਗ ਮਗੈ**=ਪ੍ਰਕਾਸ਼ ਰਹੀ ਹੈ॥ **ਭੂਅ ਮੰਡਲਿ**=ਪਿਰਥਵੀ ਦੇ ਮੰਡਲ ਉਤੇ॥ **ਪਰਸਿ**=ਛੂਹ ਕੇ॥ **ਭਨਿ**=ਕਹਿੰਦਾ ਹੈ॥ **ਮੂਰਤਿ**=ਪ੍ਰਮਾਤਮਾਂ ਸਰੂਪ ਗੁਰੂ ਅਰਜਨ ਦੇਵ ਜੀ॥ **ਸਨਮੁਖ ਰਹਹੁ**=ਸਾਹਮਣੇ ਰਹੋ॥ **ਲਗਿ**=ਚਰਨੀਂ ਲੱਗਕੇ॥ **ਬਿ ਤਰਹੁ**=ਬਿਨਾ ਦੇਰੀ ਦੇ,ਨਿਸਚੇ ਕਰਕੇ ਤਰੋ॥ ੨ ॥ **ਤਿਹ**=ਉਸ ਪਾਸੋਂ ॥ **ਜਨ**=ਹੇ ਲੋਕੋ । **ਜਾਚਹੁ**=ਮੰਗੋ॥ **ਜਗਤ੍ਰ**=ਜਗਤ ਤੋਂ॥ **ਪਰ**=ਪਰੇ॥ **ਬਾਸੁਰ**=ਦਿਨ॥ **ਰਯਨਿ**=ਰਾਤ॥ **ਬਾਸੁ**=ਵਾਸਾ ਹੈ॥ **ਹਿਤੁ**=ਪ੍ਰੇਮ ਹੈ॥ **ਪਰਮ ਅਤੀਤ**=ਵੱਡਾ ਵੈਰਾਗਵਾਨ॥ **ਬਾਸਨਾ ਤੇ ਬਾਹਰਿ**=ਵਾਸ਼ਨਾ ਤੋਂ ਪਰੇ ਹੈ॥ **ਪੈ**=ਪਰੰਤੂ ॥ **ਦੇਖੀਅਤੁ ਧਾਮ ਸਿਉ**=ਘਰ ਵਾਨ ਵੇਖੀਦਾ ਹੈ ਆਪਨੂੰ । **ਸ੍ਰਬ ਮਯ**=ਸਰਬ ਰੂਪ ਹੈ॥ **ਪਾਇ**=ਪਾ ਕੇ॥ ੩ ॥ **ਮਹਾ ਸਿਵ ਜੋਗ ਕਰੀ**=ਸ਼ਿਵ ਜੀ ਜਿਨ੍ਹਾਂ ਨੇ ਪ੍ਰਮਾਤਮਾਂ ਦੀ ਪ੍ਰਾਪਤੀ ਵਾਸਤੇ ੮੮ ਹਜ਼ਾਰ ਵਰ੍ਹੇ ਵੱਡੀ ਸਮਾਧੀ ਵਿਚ ਜੁੜਨਾ ਕੀਤਾ ॥ **ਫੁਨਿ**=ਫੇਰ॥ **ਬਿਰੰਚਿ**=ਬ੍ਰਹਮਾਂ॥

## ੧੪੦੯

**ਸ੍ਰਿਸ੍ਰਿ**=ਸ੍ਰਿਸ਼ਟੀ ਵਿਚ ॥ ੪ ॥ **ਅਉਰੁ ਨ**=ਹੋਰ ਨਹੀਂ (ਕੋਈ ਹੋਇਆ) ॥

**ਯਾਹਿ** = ਏਸ ॥ **ਜਗ** = ਜਗਤ ॥ **ਮੈ** = ਵਿਚ ॥ **ਮਹਾਤਮ** = ਮਹਾਤਮਾਂ ॥ **ਉਜਾਗਰੁ** = ਪਰਗਟ ਕੀਤਾ ਅਪਣਾ ਅਵਤਾਰ ਗੁਰੂ ਨਾਨਕ ਨੇ ॥ **ਕੋਟਿਕ** = ਕਰੋੜਾਂ ਹੀ ॥ **ਪਧਤਿ** = ਰਾਹ ਤੋਂ ॥ **ਮਤ ਚੂਕਹਿ** = ਮਤਾਂ ਭੁੱਲ ਜਾਏਂ ॥ **ਬਿਭੇਦੁ** = ਹੋਰ ਭੇਦ, ਅੰਤਰਾ ॥ **ਬੀਅਉ** = ਦੂਜਾ, ਭਾਵ ਗੁਰੂ ਅਰਜਨ ਦੇਵ ਅਤੇ ਵਾਹਿਗੁਰੂ ਵਿਚ ਕੋਈ ਭੇਦ ਨ ਜਾਣੋ ॥ **ਪਰਤਛਿ** = ਪਰਤੱਖਜ ॥੫॥ **ਲਉ** = ਤੱਕ ॥ **ਲਿਲਾਰ** = ਮੱਥੇ ਦੇ ॥ **ਉਦੈ** = ਜਾਗੇ॥ **ਕਲਿ** = ਕਲਜੁਗ ਵਿਚ ॥ **ਘੋਰ** = ਅਤੀ ਭਿਆਨਕ ॥ **ਬੂਡਤ** = ਡੁੱਬਦੇ ॥ **ਤਤੁ** = ਸਿਧਾਤ ॥ **ਯਹੈ** = ਇਹ ॥ **ਸੰਕਟ ਜੋਨਿ ਗਰਭ** = ਗਰਭ ਜੋਨਾਂ ਦੇ ਕਸਟਾਂ ਵਿਚ ॥ ੬ ॥ **ਕਲਿ ਸਮੁੰਦ** = ਕਲਿਜੁਗ ਰੂਪੀ ਸਮੁੰਦਰ ਵਿਚ ॥ **ਨਿਰਮਲ ਭੇਖ** = ਸੁੱਧ ਸਰੂਪ ਹੈ ॥ **ਦਾਰਿਦ੍ਰ** = ਗਰੀਬੀ ॥ **ਤਾਸੁ** = ਪ੍ਰਮੇਸ਼ਰ (ਤੋਂ ਬਿਨਾ ਗੁਰੂ ਜੀ ਹੋਰ ਨਹੀਂ ਹਨ) ॥ **ਮਨ ਬਚ** = ਮਨ ਅਤੇ ਬਚਨਾ ਕਰਕੇ ॥ **ਤਿਹ** = ਤਿਸ ਪ੍ਰਮਾਤਮਾਂ ਦੇ ॥ **ਸਮਸਰਿ** = ਬਰਾਬਰ ॥ **ਧਰਨਿ** = ਧਰਤੀ ਤੇ ॥ **ਗਗਨ** = ਅਕਾਸ਼ ਤੋਂ ਲੈ ਕੇ ॥ **ਨਵ ਖੰਡ ਮਹਿ** = ਨਵਾਂ ਖੰਡਾਂ ਵਿਚ ॥ **ਭਰਿ** = ਪਰੀ ਪੂਰਨ ॥ ੭ ॥ ੧੯ ॥ **ਅਜੈ** = ਅਜਿੱਤ ॥ **ਗੰਗ ਜਲੁ** = ਬਾਣੀ ਰੂਪੀ ਗੰਗਾ ਦਾ ਪਾਣੀ ॥ **ਅਟਲੁ** = ਨ ਮਿਟਣ ਵਾਲੀ–ਸਦਾ ਚਲਣ ਵਾਲੇ ਪਾਣੀ ਵਾਲੀ ਹੈ ॥ **ਝੁਲੈ** = ਝੂਲਦਾ ਹੈ ॥ **ਹਰਿਬੰਸ** = ਭੱਟ ਦਾ ਨਾਮ ਹੈ ॥ **ਸੰਚਰ੍ਯਉ** = ਫੈਲ ਰਿਹਾ ਹੈ ॥ ੧ ॥ **ਦੇਵ ਪੁਰੀ** = ਸਵਰਗਾਂ ਵਿਚ ॥ **ਭਾਯਉ** = ਚੰਗਾ ਲੱਗਾ ॥ **ਰਹਸੁ** = ਖੁਸ਼ੀ ॥ **ਸੁਰਦੇਵ** = ਇੰਦਰ ਨੇ ॥ **ਤੋਹਿ** = ਤੇਰਾ ॥ **ਜੰਪਹਿ** = ਉਚਾਰਦੇ ਹਨ ॥ **ਅਸੁਰ** = ਦੈਂਤ ਕਾਮਾਦਿਕ ॥ **ਕੰਪਹਿ** = ਕੰਬਦੇ ਹਨ ॥ **ਪਿਰਥਮੀ** = ਪ੍ਰਿਥਵੀ, ਇਸ ਲੋਕ ਦਾ ॥ ੨ ॥ ੨੧ ॥



੧੪੧੦

# ਸਲੋਕ ਵਾਰਾਂ ਤੇ ਵਧੀਕ ਮ: ੧

ਪਹਿਲਾਂ ਵਾਰਾਂ ਨਿਰੀਆਂ ਪਉੜੀਆਂ ਵਿਚ ਹੀ ਹੁੰਦੀਆਂ ਸਨ। ਪਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬੀੜ ਬੰਨ੍ਹਣ ਸਮੇਂ ਪਉੜੀਆਂ ਦੇ ਭਾਵ ਨਾਲ ਮਿਲਦੇ ਜੁਲਦੇ ਸਲੋਕ,ਹਰੇਕ ਪਉੜੀ ਦੇ ਨਾਲ ਲਾ ਕੇ ਥਾਂ ਪਰ ਥਾ ਰੱਖੇ। ਏਸ ਤਰ੍ਹਾਂ ਕਰਨ ਨਾਲ ਇਹ ੧੫੨ ਸਲੋਕ ਜੇਹੜੇ ਵਾਰਾਂ ਦੀ ਵੰਡ ਤੋਂ ਵਧ ਗਏ ਉਹ ਆਪ ਜੀ ਨੇ ਇਥੇ ਇਕ ਥਾਂ ਇਕੱਠੇ ਕਰਕੇ ਲਿਖ ਦਿੱਤੇ, ਅਤੇ ਵਾਰਾਂ ਦੀ ਵੰਡ ਤੋਂ ਵਾਧੂ ਹੋਣ ਕਰਕੇ ਏਨ੍ਹਾਂ ਦਾ ਨਾਮ ਇਹ ਰੱਖ ਦਿੱਤਾ। ਕਈ ਕੁ ਸਲੋਕ ਏਥੇ ਵਾਰਾਂ ਵਿਚਲੇ ਵੀ ਹਨ, ਪਰੰਤੂ ਅੱਖਰ ਅਤੇ ਲੱਗ ਮਾਤਰ ਦਾ ਭੇਦ ਹੈ।

ਮ: ੧ ॥ ਉਤੰਗੀ ਪੈ ਓਹਰੀ:—ਸ੍ਰੀ ਗੁਰੂ ਨਾਨਕ ਦੇਵ ਜੀ ਜਦ ਦੂਜੀ ਵੇਰ ਸੰਗਲਾ ਦੀਪ ਗਏ ਤਾਂ ਉਥੋਂ ਦੇ ਰਾਜਾ ਦੀ ਰਾਣੀ ਆਪਣੀਆਂ ਨੂਹਾਂ ਨੂੰ ਨਾਲ ਲੈਕੇ ਆਪ ਜੀ ਦੇ ਦਰਸਨ ਕਰਨ ਆਈ। ਇਕ ਸਨੁਖਾਂ ਨਾਮ ਦੀ ਨੂੰਹ ਨੇ ਸਤਿਗੁਰੂ ਜੀ ਨੂੰ ਨੀਵੀਂ ਹੋ ਕੇ ਮੱਥਾ ਨ ਟੇਕਿਆ। ਇਸ ਪਰਥਾਇ ਨੂੰਹ ਅਤੇ ਸੱਸ ਦੀ ਪ੍ਰਸਨੋਤਰੀ ਦਾ ਭਾਵ ਸਤਿਗੁਰੂ ਜੀ ਵਰਨਨ ਕਰਦੇ ਹਨ:— **ਉਤੰਗੀ**=ਉਚੇ (ਸਰੂ ਵਰਗੇ)ਸਰੀਰ ਵਾਲੀ ਏ॥ **ਪੈ**=ਪੈ ਜਾਹ (ਪੈਰਾਂ ਤੇ) ॥ **ਓਹਰੀ**= ਉੜ (ਨੀਵੀਂ) ਹੋ ਕੇ; ਅਰਥਾਤ ਨਿਮਸ਼ਕਾਰ ਕਰ ॥ **ਗਹਿ**=ਗ੍ਰਹਿਣ ਕਰ ॥ **ਰੀ**= ਹੇ। **ਗੰਭੀਰੀ**=ਗੰਭੀਰਤਾ ਨੂੰ, ਭਾਵ ਅਕਲ ਸਿੱਖ॥ ਅਥਵਾ **ਗਹਿਰੀ ਗੰਭੀਰੀ**= (ਤਾਂ ਤੂੰ) ਵਡੀ ਗੰਭੀਰਤਾ ਵਾਲੀ ਦਾਨੀ ਪ੍ਰਧਾਨੀ ਹੋਵੇਂਗੀ, ਤਥਾ ਹੇ ਵਡੀ ਗੰਭੀਰਤਾ ਵਾਲੀਏ॥ ਰਾਣੀ ਦੀ ਏਹ ਗਲ ਸੁਣ ਕੇ ਸਨੁਖਾਂ ਉੱਤਰ ਦੇਂਦੀ ਹੈ:— **ਸਸੁੜਿ**=ਹੇ ਸੱਸ ਜੀ। **ਸੁਹੀਆ**=ਨਿਮਸ਼ਕਾਰ॥ **ਕਿਵ**=ਕਿਸ ਤਰ੍ਹਾਂ॥ **ਨਿਵਣੁ ਨ ਜਾਇ ਥਣੀ**= ਮੈਥੋਂ ਥਣਾਂ ਦੇ ਉਭਾਰ ਕਰ ਕੇ ਨਿਵਿਆਂ ਨਹੀਂ ਜਾਂਦਾ। ਏਹ ਉਤਰ ਸੁਣ ਕੇ ਅਗੋਂ ਫੇਰ ਸੱਸ ਕਹਿੰਦੀ ਹੈ:— **ਗਚੁ**=ਚੂਨਾ ਗਚ॥ **ਜਿ ਲਗਾ**=ਜਿਨ੍ਹਾਂ ਨੂੰ ਲੱਗਾ ਹੋਇਆ ਸੀ॥ **ਗਿੜਵੜੀ** =ਉਚੇ ਪਹਾੜਾਂ ਵਰਗੀਆਂ ॥ **ਸਖੀਏ ਧਉਲਹਰੀ**=ਹੇ, ਸਨੁਖਾਂ ਬੇਟੀ, ਸੁੰਦਰ ਮਹੱਲਾਂ ਨੂੰ। **ਸੇ**=ਉਹ ਐਸੇ ਮਹੱਲ ॥ **ਮੁੰਧ**=ਹੇ ਮੁਟਿਆਰੇ ॥ **ਗਰਬੁ**= **ਥਣੀ**=ਥਣਾਂ ਅਥਵਾ ਜੋਬਨ ਦਾ ਹੰਕਾਰ ਨ ਕਰ॥ **ਹਰਣਾਖੀਏ**=ਹਰਣ+ਅਖੀਏ

=ਹਰਣ ਵਰਗੀਆਂ ਸੁੰਦਰ ਅੱਖਾ ਵਾਲੀਏ ॥ **ਗੂੜਾ**=ਗੂਹੜ ਸਿੱਖਿਆ ਵਾਲਾ ॥ **ਵੈਣੁ** =ਬਚਨ ॥ **ਅਪਾਰੁ**=ਬਹੁਤ ॥ **ਕੀਚੈ**=ਕਰੀਏ ॥ **ਢੋਹੀ**=ਦੁਹਾਈ ॥ **ਦਿਚੈ** =ਦੇਈਏ ॥ **ਦੁਰਜਨਾ**=ਖੋਟੇ ਪੁਰਸ਼ਾਂ ਦੀ ਸੰਗਤ ਤੋਂ ॥ **ਕੂੰ**=ਨੂੰ ॥ **ਜੈਕਾਰੁ**= ਨਿਮਸਕਾਰ ਕਰੀਏ ॥ ਇਹ ਸਿਖਿਆ ਦੇ ਬਚਨ ਸੁਣ ਕੇ ਸਨੁਖਾਂ ਹੱਸ ਪਈ। ਤਦ ਰਾਣੀ ਨੇ ਫੇਰ ਕਿਹਾ ਕਿ:– **ਸਜਣ**=ਸ੍ਰੇਸਟ ਜਨ; ਸੰਤ ॥ **ਸਾਰੁ**=ਸ੍ਰੇਸ਼ਟ ਹੈ ॥ **ਨੇਹੁ**=ਪ੍ਰੇਮ ॥ **ਵਿਟਹੁ**=ਉਪਰੋਂ ॥ ੨ ॥ **ਪਾਣਿ**=ਪਾਣੀ ਦਾ ਅਥਵਾ ਹਥਾਂ ਦਾ ॥ **ਤਾਹੂ**= ਓਨ੍ਹਾਂ (ਮਲਾਹਾਂ) ਨੂੰ ॥ **ਤਿਡੰਨ ਕਲ**=ਤਰਨ ਦੀ ਜਾਚ ॥ **ਖਰੇ**=ਬਹੁਤ ॥ **ਵੰਞਾਏਨੀ**=ਚਲੇ (ਡੁੱਬ) ਗਏ (ਨੀ) ਹੇ ਭਾਈ ॥ **ਕਪਰੀ**=ਸੰਸਾਰ ਸਮੁੰਦਰ ਦੀਆਂ ਘੁੰਮਣ ਘੇਰੀਆ ਵਿਚ ॥ ਅਥਵਾ–ਵੰਞਾਏਨੀ=ਗਵਾ (ਨਾਸ ਕਰ) ਦਿੱਤੇ, ਹੇ ਭਾਈ ! ਕਪਰੀ=ਘੁੰਮਣ ਘੇਰੀਆਂ ਨੇ ॥ ੩ ॥ **ਝੁਖੜ**=ਹਨੇਰੀ (ਲੋਭ) ਰੂਪ ॥ **ਓਹਾੜ**= ਅਤੇ+ਹੜ੍ਹ=ਅਤੇ ਪਾਣੀ ਦੇ ਹੜ੍ਹ ਕਾਮ ਰੂਪ ॥ **ਲਖੇਸਰੀ**=ਵਾਸ਼ਨਾ ਰੂਪੀ ਲਹਿਰਾਂ ਲਖਾਂ ਹੀ ਸਿਰ ਉਤੋਂ ਦੀ ਵਹਿੰਦੀਆ ਹਨ ॥ **ਸਿਉ**=ਅੱਗੇ ॥ **ਆਲਾਇ**= ਬੋਲ; ਬੇਨਤੀ ਕਰ ॥ **ਭਉ**=ਡਰ (ਨਹੀਂ ਹੋਵੇਗਾ ਸਰੀਰ ਰੂਪ ਬੇੜੇ ਦੇ ਡੁੱਬਣ ਦਾ) ॥ ੪ ॥ **ਸਾਲਕੁ**=ਸੱਚਾ; ਗਿਆਨਵਾਨ ॥ **ਹੇਤੁ**=ਪਰੇਮ ॥ **ਚੁਕਾਇਆ**=ਛੱਡ ਦਿੱਤਾ (ਓਸ ਵੇਲੇ ਜਦ ਜਮ ਆ ਗਏ) ॥ **ਦੁਨੀਆ**=ਮਾਇਆ ਦੇ ॥ **ਦੀਨੁ**=ਧਰਮ ॥ ੫ ॥ **ਹੈ ਹੈ**=ਹੈਗਾ ਹੈ, ਹੈਗਾ ਹੈ ॥ **ਓਹਿ**=ਉਹ ਇਸਤਰੀਆਂ ॥ **ਕਰੇਨਿ**=ਕਰਦੀਆਂ ਹਨ ॥ **ਖੋਹੇਨਿ**=ਖੋਂਹਦੀਆ ਹਨ ॥ **ਨਾਉ**=ਅਕਾਲ ਪੁਰਖ ਦਾ ਨਾਮ ॥ **ਸਮਾਇ** =ਸਮਾਈ, ਸ਼ਾਤਿ ॥ ੬ ॥ **ਡੀਗਿ**=ਵਿੰਗੇ, ਟੇਢੇ ॥ **ਮਾਰਗਿ ਧਾਉ**=ਰਸਤੇ ਚਲੋ ॥ **ਬਾਘ**=ਸ਼ੇਰ ਰੂਪੀ ਕਾਲ ॥ **ਅਗਨਿ ਤਲਾਉ**=ਨਰਕਾ ਦੀ ਅਗਨੀ, ਗਰਭ ਅਗਨੀ ਤਥਾ, ਚਿਖਾ ਅਗਨੀ ਦਾ ਕੁੰਡ ॥ **ਸਹਸੈ**=ਭਰਮਾ ਵਿਚ ॥ **ਮਾ ਕਉ**=ਮੈਨੂੰ ॥ **ਦੀਖਿਆ**=ਸਿੱਖਿਆ ॥

## ੧੪੧੧

**ਕੀਚੜਿ**=ਵਿਸ਼ੇ ਰੂਪ ਚਿੱਕੜ ਵਿਚ ॥ **ਹਥ**=ਮਨ ਰੂਪੀ ॥ **ਬੂਡਈ**= ਡੁੱਬਦਾ ॥ **ਉਬਰੇ**=ਬਚ ਗਏ ॥ **ਸਰਵਰੁ**=ਸੰਸਾਰ ਸਰੋਵਰ ਉਤੇ ॥ **ਪਾਲਿ**=

ਪੁੱਲ ਬੰਨ ਦਿੱਤਾ ਹੈ ॥੮॥ **ਮਰੈ**=(ਤਦ) ਬੁਝੇਗੀ ॥ **ਜਲੁ**=(ਜਦ) ਨਾਮ ਰੂਪੀ ਪਾਣੀ ਨੂੰ ॥ **ਲੋੜਿ ਲਹੁ**=ਲੱਭ ਲਵੇਂਗੇ॥ **ਨਿਧਿ**=ਸਮੁੰਦਰ ਦਾ॥ **ਜਾਗਾਤਿ**=ਮਸੂਲ ॥ **ਭਾਇ**=ਭਾਣੇ ਵਿਚ । **ਅਮਰ ਪਦੁ**=ਆਤਮ ਪਦ, ਸਰੂਪ ॥੯॥ **ਕਲਰ**=ਕੁਸੰਗਤ ਰੂਪੀ ॥ **ਕਊਆ**=ਪਾਪੀ ਜੀਵ ਰੂਪੀ ਕਾਂ ॥ **ਚਿੰਜੁ**=ਚੁੰਜ, ਜਿਹਬਾ ॥ **ਗੰਧੀਆਇ**=ਗੰਦਗੀ (ਨਿੰਦਿਆ) ਨਾਲ ॥ **ਕੁਪੰਖੀ**=ਖੋਟੇ ਪੰਛੀ ਕਾਂ ਦੀ ॥ **ਸੰਗਿ**=ਸੰਗਤ ਕਰਕੇ ॥ **ਸਾਕਤ**=ਮਨਮੁਖ ॥੧੦॥ **ਗਣੀ**=ਗਿਣੀਏ, ਜਾਣੀਏ ॥ **ਭਾਉ**=ਪਰੇਮ ॥ **ਪੈਧਾ**=ਪਹਿਨਿਆ ॥ **ਬਾਦਿ**=ਬੇਅਰਥ ਹੈ ॥ **ਆਲਾਉ**=ਬੋਲਣਾ ॥੧੧॥ **ਘਣੇ**=ਬਹੁਤੇ ॥ **ਫੈਲ**=ਫੈਲ ਰਹੇ ਹਨ॥ **ਫਕੜੁ**=ਗਪੌੜ ਬਾਜ਼ ॥੧੨॥ **ਲਗੀ**=ਪਰੇਮ ਚੋਟ ਲੱਗੀ ਤਾਂ ॥ **ਤੁਰਿ**=ਤੁਰਤ ਹੀ॥ **ਤਾਨੁ**=ਬਲ; ਜ਼ੋਰ ॥ **ਚੋਟੈ**=(ਪਰੇਮ ਦੀ) ਚੋਟ । **ਸਾ**=ਉਹੀ ॥ **ਪਿਰਮ**=ਪਰੇਮ ਦੇ॥ **ਪੈਕਾਮੁ**=ਬਾਣ, ਤੀਰ॥੧੩॥ **ਧਾਤੂ**=ਤਤ ॥ **ਪਾਜਿਆ**=ਬਣਾਇਆ ਹੈ ॥ **ਆਨਗੁ**=ਆਵੇਗਾ ॥ **ਰਾਸਿ**=ਸੂਤ; ਠੀਕਤਾ ਵਿਚ ॥ **ਵਾਵਸੀ**=ਵਜਾਏਗਾ (ਜੀਵਨ ਦਾ) ॥੧੪॥ **ਘੁਪ**=ਘੋਰ; ਵੱਡੇ ॥ **ਬਿਰਦੁ**=ਉਪਦੇਸ਼, ਬਚਨ (ਕਰਕੇ ਨਹੀਂ ਕਮਾਉਂਦੇ) ॥ **ਊਂਧੇ**=ਮੂਧੇ, ਉਲਟੇ ॥ **ਕਰੂਪ**=ਕੋਝੇ ॥ **ਸੁਘੜ ਸਰੂਪ**=ਚਤਰ ਹਨ ॥ **ਇਕਨਾ**=ਇਕਨਾਂ ਨੂੰ ॥ **ਨਾਦੁ**=ਸਬਦ ਦਾ ॥ **ਰਸੁ**=ਪ੍ਰੇਮ ਹੈ ॥ **ਨ ਬੇਦੁ**=ਨ ਬੇਦ ਦੀ॥ **ਗੀਅ**=ਗਿਆਤ (ਸੂਝ) ਹੈ ॥ **ਰਸੁ ਕਸੁ ਨ ਜਾਣੰਤਿ**=ਅਤੇ ਹੋਰ ਰਸਾਂ ਕਸਾਂ ਨੂੰ ਵੀ ਨਹੀਂ ਜਾਣਦੇ ॥ **ਅਕਲਿ ਸਰ**=ਅਕਲ ਦਾ ਸਾਰ (ਬਹੁ) ਹੈ, ਅਥਵਾ ਅਕਲ ਦੇ (ਸਰ) ਸ੍ਰੇਸ਼ਟ ਹਨ ॥ **ਭੇਉ**=ਭੇਦ ॥ **ਲਹੰਤਿ**=ਲੈਂਦੇ । ਭਾਵ-ਇਕ ਅੱਖਰ ਵੀ ਪੜ੍ਹਨਾ ਨਹੀਂ ਜਾਣਦੇ ॥ **ਅਸਲਿ ਖਰ**=ਅਸਲੀ (ਨਿਰੇ) ਖੋਤੇ ਹਨ ॥੧੫॥ **ਬਿੰਦੈ**=ਜਾਣੇ ॥ **ਸੀਲ**=ਸਾਂਤੀ ॥ **ਧਰਮੁ**=ਸੁਭਾਵ ॥ **ਜੁਗਤੁ**=ਜੋਗ ਹੈ ॥੧੬॥ **ਸੂਰੁ**=ਸੂਰਮਾਂ ਹੈ॥ **ਖੇਤੁ**=ਅਧਿਕਾਰੀ॥੧੭॥ **ਫੇੜਿਆ**=ਵਿਗਾੜਿਆ ਹੈ॥

## ੧੪੧੨

**ਪਿਰੀ**=ਪਤੀ ਪਰਮੇਸ਼ੁਰ ॥੧੮॥ **ਘਟੀ**=ਸਰੀਰਾਂ ਵਿਚ॥ **ਸਹੁ; ਸਹ**

=ਪਤੀ ॥ **ਗੁਰਮੁਖਿ**=ਗੁਰਾਂ ਦੁਆਰੇ ॥ ੧੯ ॥ **ਇਤੁ**=ਏਸ ਪਰੇਮ ਦੇ ॥ **ਕਾਣਿ** =ਸ਼ਰਮ ॥ ੨੦ ॥ ਇਕ ਮੂਲਾ ਖੱਤਰੀ ਸਿਆਲ ਕੋਟ ਦਾ ਰਹਿਣ ਵਾਲਾ ਗੁਰੂ ਨਾਨਕ ਦੇਵ ਜੀ ਦਾ ਸੇਵਕ ਸੀ। ਇਕ ਵੇਰ ਜਦ ਸ੍ਰੀ ਗੁਰੂ ਨਾਨਕ ਜੀ ਇਸਨੂੰ ਮਿਲਣ ਆਏ ਤਾਂ ਏਸ ਦੀ ਵਹੁਟੀ ਨੇ ਇਸ ਨੂੰ ਪਾਥੀਆ ਦੇ ਢੇਰ (ਗਹੂਰੇ) ਵਿਚ ਲੁਕਾ ਲਿਆ ਅਤੇ ਗੁਰੂ ਜੀ ਨੂੰ ਕਹਿ ਦਿਤਾ ਕਿ ਮੂਲਾ ਘਰ ਨਹੀ । ਮਹਾਰਾਜ ਜੀ ਨੇ ਆਖਿਆ ਚੰਗਾ ਜੇ ਘਰ ਨਹੀਂ ਤਾਂ ਨ ਸਹੀ । ਇਹ ਬਚਨ ਕਰਕੇ ਆਪ ਜੀ ਵਾਪਸ ਚਲੇ ਗਏ ਅਤੇ ਮੂਲਾ ਤਤ ਕਾਲ ਹੀ ਗਹੂਰੇ ਵਿਚ ਸੱਪ ਲੜਨ ਕਰਕੇ ਮਰ ਗਿਆ । ਏਸ ਪਰਸੰਗ ਪਰਥਾਇ ਆਪ ਜੀ ਨੇ ਇਹ ਸਲੋਕ ਉਚਾਰਿਆ:- **ਕਿਰਾੜਾ**=ਮਾਯਾ ਦੇ ਲੋਭੀ ਹੱਟਵਾਣੀਏ॥ **ਕੂੜੇ ਕੂੜੀ**=ਝੂਠਿਆਂ ਦੀ ਝੂਠੀ॥ **ਪਾਇ**=ਪਤ ਹੈ॥ **ਕਿਤੈ ਥਾਇ**=ਕਿਸ ਥਾਂ ॥ ੨੧ ॥ **ਸਾਖੀ**=ਗਵਾਹੀ (ਤੋਂ ਬਿਨਾ ਸੱਚ ਨਹੀਂ) ॥ **ਮੂਲੋ ਨ ਬਾਕੀ**=ਅਸਲ ਤੋਂ ਬਿਨਾਂ ਬਾਕੀ ਨਹੀਂ ਨਿਕਲਦੀ ॥ ੨੩ ॥ **ਮਾਨੂ**=ਜੀਵ, ਮਨੁਖ ॥ **ਘਲੈ**=ਅਕਾਲ ਪੁਰਖ ਦੇ ਘੱਲੇ ਹੋਏ ਆਏ ॥ **ਉਠੀ ਚਲੈ**=ਸੱਦੇ ਹੋਏ ਉੱਠ ਕੇ ਚਲੇ ਗਏ ॥ **ਸਾਦੁ**=ਸਵਾਦ ॥ **ਇਵੇਹੀ**=ਏਹੋ ਜਿਹੀਆ (ਉਪਰ ਵਾਲੀ) ਗਲਾ ਵਿਚ ਅਵਤਾਰਾ ਨੂੰ ਵੀ ਕਰਮਾਂ ਅਨੁਸਾਰ ਦੁਖ ਸੁਖ ਭੋਗਣੇ ਪੈਂਦੇ ਹਨ ॥ ੨੪ ॥ **ਰਾਮੁ**=ਰਾਮ ਚੰਦਰ ਜੀ ॥ **ਝੁਰੈ**=ਚਿੰਤਾ ਵਾਨ ਹੋਏ ॥ **ਦਲ ਮੇਲਵੈ**=(ਬਾਦਰਾ ਦੀ) ਸੈਨਾਂ ਨੂੰ ਇਕੱਠੀ ਕਰਕੇ ॥ **ਅੰਤਰਿ ਬਲੁ ਅਧਿਕਾਰ**=ਭਾਂਵੇਂ ਉਨ੍ਹਾ ਦੇ ਅੰਦਰ ਬਹੁਤ ਬਲ ਅਤੇ ਸ਼ਕਤੀ ਹੈ ਸੀ ॥ **ਬੰਤਰ ਸੈਨਾ** =ਬਾਦਰਾਂ ਦੀ ਫੌਜ ॥ **ਸੇਵੀਐ**=ਸੇਵੀ ਜਾ ਰਹੀ ਹੈ ॥ **ਮਨਿ ਤਨਿ**=ਮਨ ਤਨ ਕਰਕੇ ॥ **ਜੁਝੁ ਅਪਾਰੁ**=ਬਹੁਤ ਜੁੱਧ ਕਰਨ ਵਾਸਤੇ ॥ **ਦਹਸਿਰੈ**=ਦਸਾ ਸਿਰਾ ਵਾਲਾ, ਰਾਵਣ ॥ **ਮੂਓ**=ਮੂਰਛਾ ਹੋ ਗਿਆ ॥ **ਸਰਾਪਿ**=ਨਾਰਦ ਮੁਨੀ ਦੇ *ਸਰਾਪ ਕਰਕੇ ॥

---

*ਇਕ ਵੇਰ ਨਾਰਦ ਨੇ ਵਿਸ਼ਨੂੰ ਨੂੰ ਕਿਹਾ ਕਿ ਮੈਨੂੰ ਹਰਿ (ਆਪਣਾ) ਰੂਪ ਬਖ਼ਸੋ । ਵਿਸ਼ਨੂ ਨੇ ਕਿਹਾ 'ਤਥਾ ਅਸਤੂ' ਸੋ ਕਿਉਂਕਿ 'ਹਰ' ਬਾਦਰ ਨੂੰ ਵੀ ਕਹਿੰਦੇ ਹਨ ਇਸ ਕਰਕੇ ਨਾਰਦ ਦਾ ਮੂੰਹ ਬਾਦਰ ਵਰਗਾ ਹੋ ਗਿਆ । ਨਾਰਦ ਖੁਸ਼ੀ ੨ ਜਦ ਰਾਜੇ ਦੀ ਲੜਕੀ ਦੇ ਸੁਅੰਬਰ ਵਿਚ ਬੈਠਾ, ਸਾਰੇ ਉਸ ਨੂੰ ਘਿਰਣਾ ਨਾਲ ਵੇਖਣ ਲੱਗ ਪਏ । ਉਹ ਬੜਾ ਖੁਸ਼ੀ ਸੀ ਕਿ ਮੇਰਾ ਮੂੰਹ ਹਰੀ ਵਰਗਾ ਅਤੀ ਸੁੰਦਰ ਹੈ, ਸਾਹਜਾਦੀ ਮੈਨੂੰ ਹੀ ਵਰੇਗੀ ਪਰ ਜਦ ਐਸਾ ਨ ਹੋਇਆ । ਤਦ ਉਸਨੇ ਸ਼ੀਸੇ ਵਿਚ ਆਪਣਾ ਮੂੰਹ ਵੇਖਿਆ ਜੋ ਬਾਂਦਰ ਵਰਗਾ ਸੀ। ਨਾਰਦ ਨੂੰ ਬੜਾ ਕ੍ਰੋਧ ਆਇਆ ਉਸਨੇ ਵਿਸਨੂ ਨੂੰ ਸਰਾਪ ਦੇ ਦਿੱਤਾ ਕਿ "ਤੂੰ ਵੀ ਇਸਤ੍ਰੀ ਦੀ ਖਾਤਰ ਜੰਗਲਾ ਵਿਚ ਵਿਆਕੁਲ ਹੋਇਆ ਫਿਰੇਂਗਾ ਤੇ ਅੰਤ ਨੂੰ ਤੇਰੀ ਸਹਾਇਤਾ ਬਾਦਰ ਹੀ ਕਰਨਗੇ। ਅਤੇ ਬਾਦਰਾਂ ਕਰਕੇ ਹੀ ਤੂੰ ਪੂਜਨ ਯੋਗ ਹੋਵੇਂਗਾ ।"

ਥਾਪਿ=ਬਣਾ ਕੇ ॥ ਉਥਾਪਿ=ਢਾਹ ਕੇ ॥ ੨੫ ॥ ਜੋਗੁ=ਵਿਜੋਗ ਕਰਕੇ ॥ ਹਣਵੰਤਰੁ=ਹਨੂਮਾਨ ॥ ਸੰਜੋਗੁ=ਮੇਲ (ਸੀਤਾ ਦੀ ਖਬਰ ਲਿਆਂਦੀ ਅਤੇ ਲਛਮਣ ਵਾਸਤੇ ਸੰਜੀਵਨੀ ਬੂਟੀ ਲਿਆਂਦੀ) ॥ ਭੂਲਾ ਦੈਂਤੁ=ਭੁਲਿਆ ਹੋਇਆ ਰਾਵਣ ਦੈਂਤ ॥ ਕਾਮ=ਰਾਵਣ ਦੇ ਮਾਰਨ ਦਾ ਉਪਾਵ ॥ ਵੇ ਪਰਵਾਹੁ ਸੋ=ਭਾਂਵੇ ਉਹ ਪਰਮੇਸਰ ਸ੍ਰੂਪ ਹੋਣ ਕਰਕੇ ਬੇ-ਪਰਵਾਹ ਸਨ (ਪਰ ਫੇਰ ਵੀ) ॥ ਕਿਰਤੁ ਨ ਮਿਟਈ ਰਾਮ= ਰਾਮ ਚੰਦਰ ਜੀ ਦਾ ਕੀਤਾ ਹੋਇਆ ਕਰਮ ਫਲ ਨਾ ਮਿੱਟਿਆ ਭਾਵ ਨਾਰਦ ਦਾ ਸਰਾਪ ਭੋਗਣਾ ਪਿਆ ।। ੨੬ ॥ ਲਾਹੌਰ ਦੇ ਕਸਾਈ ਮਹਲੇ ਵਿਚ ਜੀਵ ਘਾਤ ਹੁੰਦੀ ਵੇਖ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਸਲੋਕ ਉਚਾਰਨ ਕੀਤਾ:- ਜਹਰੁ ਕਹਰੁ ਸਵਾ ਪਹਰੁ=ਸਵਾ ਪਹਿਰ ਦਿਨ ਚੜ੍ਹੇ ਤਕ ਜ਼ਹਿਰ ਵਤ ਕਹਿਰ ਜੁਲਮ ਹੁੰਦਾ ਹੈ।।੨੮।। ਲਾਹੌਰ ਵਿਚ ਇਕ ਉਦੋ ਸਾਹ ਸ਼ਾਹੂਕਾਰ ਸੀ, ਕਿਸੇ ਦੇ ਪੁੱਛਣ ਤੇ ਆਪ ਜੀ ਉਸਦੀ ਪਛਾਣ ਦਸਦੇ ਹਨ:- ਅੰਨੀ=ਅਨਾਜ ਦੀ ॥ ਉਦੋਸੀਅ=ਉਦੋ ਸਾਹੀ; ਪ੍ਰਭਤਾ, ਵਿਭੂਤੀ ॥ ਵੁਠੀ=ਵੱਸੀ ਹੈ ॥ ਕੁੜਿਈਂ ਰੰਨੀ ਕੁੜੀਆਂ ਅਤੇ ਇਸਤਰੀਆਂ ਦਾ ॥ ਧੰਮੀ=ਧਮੱਚੜਾ ਪਿਆ ਰਹਿੰਦਾ ਹੈ ॥ ਸਤੀ ਰੰਨੀ =ਸੈਂਕੜੇ ਇਸਤਰੀਆਂ ਦੀ ॥ ਕੰਮੀ=ਕੰਮਾਂ ਵਿਚ ॥ ਦੰਮ=ਰੁਪੈ॥ ਖਟੇ=ਕਮੌਂਦਾ ਹੈ॥ ਸਹੰਮੀ=ਦੁਖ ਦੇ ਕੇ ਲੋਕਾਂ ਨੂੰ ਵ ਦੁਖਾਂ ਨਾਲ ॥ ੨੯ ॥ ਅਨੁਕਤੀ ਅਲੰਕਾਰ ਕਰਕੇ ਇਕ ਸਾਧੂ ਨੂੰ ਸਮਝੌਣ ਵਾਸਤੇ ਕੰਵਲ ਨੂੰ ਸੰਬੋਧਨ ਕਰਦੇ ਹਨ:- ਪਬਰ=ਹੇ ਛੱਪੜ ! ਕਵਲਾ =ਹੇ ਕਵਲ ਫੁਲ ! ਕੰਚਨ ਵੰਨਿ=ਤੇਰਾ ਸੋਨੇ ਵਰਗਾ ਰੰਗ ਹੈ ॥ ਕੈ ਦੋਖੜੈ= ਕਿਨ੍ਹਾਂ ਦੋਸਾਂ ਕਰਕੇ ॥ ਮੈ ਤਨਿ ਭੰਗੁ=ਕਵਲ ਉਤਰ ਦੇਂਦਾ ਹੈ :-ਮੇਰੇ ਸਰੀਰ ਵਿਚ ਵਿਘਣ ਪੈ ਗਿਆ ਹੈ ।ਜਾਣਾ=ਮੈਂ ਜਾਣਦਾ ਹਾਂ ਕਿ॥ਪਾਣੀ ਨ ਲਹਾਂ- ਨਾਮ ਰੂਪੀ ਪਾਣੀ ਨਹੀਂ ਲੇ ਸਕਦਾ ॥ ਜੈ=ਜਿਸ ॥ ਸੰਗੁ=ਜੀਊਣਾ ਹੈ ॥ ਪਰਫੁੜੈ=ਪਰਫੁੱਲਤ ਹੁੰਦਾ ਹੈ ॥ ਚਵਗਣਿ=ਚੌਗੁਣਾਂ॥ਵੰਨੁ=ਰੰਗ ॥ ੩੦ ॥ਪਹੁਚਿ=ਮਨੋ ਕਾਮਨਾਂ ਨੂੰ ਪੂਰਾ ਕਰਕੇ ॥ ਸੁਰਤੀ=ਗਿਆਨ ਕਰਕੇ॥੩੧॥ ਰਾਇ ਨੋ=ਜੀਵ ਰਾਜੇ ਨੂੰ॥ਚਲੈ=ਚਲੀ ਜਾਂਦੀ ਹੈ ॥ ਅੰਨ੍ਹੇ ਪਵਣਾ=ਅੰਨ੍ਹੇ ਅਗਿਆਨੀ ਨੇ ਪੈਣਾ ਹੁੰਦਾ ਹੈ। ਖਾਤੀ ਟੋਵੈ=ਗਰਭ ਅਤੇ ਨਰਕਾ ਰੂਪੀ ਚਲ੍ਹਿਆਂ ਅਤੇ ਟੋਇਆਂ ਵਿਚ ॥ ੩੨ ॥

## ੧੪੧੩

ਮ: ੩ ॥ ਅਭਿਆਗਤ ਏਹ:–ਮਾਹੀ ਦਾਸ ਵੈਰਾਗੀ ਕ੍ਰਿਸਨ ਭਗਤ ਸੀ ॥ ਦਰਸ਼ਨਾਂ ਵਾਸਤੇ ਦੁਆਰਕਾ ਜਾ ਰਿਹਾ ਸੀ। ਪਰ ਆਵਾਜ਼ ਆਈ ਕਿ ਮੈਂ ਹੁਣ ਤੀਜੀ ਪਾ: ਵਿਚ ਹਾਂ ॥

ਸੋ ਉਹ ਗੋਇੰਦਵਾਲ ਆਇਆ। ਉਸ ਨੇ ਲੰਗਰ ਵਿਚੋਂ ਰੋਟੀ ਨ ਖਾਧੀ, ਤੇ ਸੁਚ ਰਸੋਈ ਵਾਸਤੇ ਰਸਦ ਲੈ ਕੇ ਆਪਣੇ ਹੱਥੀਂ ਰੋਟੀ ਤਿਆਰ ਕਰਨ ਲਗਾ। ਪਰ ਜਿਥੇ ਉਹ ਚੁਲ੍ਹਾ, ਬਨਾਉਣ ਵਾਸਤੇ ਜਮੀਨ ਖੋਦੇ ਉਥੇ ਹੀ ਹੱਡੀਆ ਤਥਾ ਚੰਮ ਆਦਿਕ ਨਿਕਲਣ ਅੰਤ ਥੱਕ ਟੁੱਟ ਕੇ ਗੁਰੂ ਜੀ ਦੀ ਚਰਨੀ ਜਾ ਲੱਗਾ ਤੇ ਲੰਗਰ ਵਿਚ ਬੈਠ ਕੇ ਪਰਸਾਦ ਛਕਿਆ। ਤਿਸ ਪ੍ਰਥਾਏ ਉਪਦੇਸ ਵਜੋ ਇਹ ਸਬਦ ਉਚਾਰਨ ਕੀਤਾ:- **ਅਭਿਆਗਤ**= ਅਤੀਤ, ਭਿਖਿਆ ਮੰਗਣ ਵਾਲੇ ਸਾਧ॥ **ਧਰਮੁ**= ਪੁੰਨ ਹੈ॥ **ਅਭੈ**= ਬੇ ਡਰ॥ **ਪਰਮ ਪਦੁ**= ਆਤਮ ਪਦ (ਸਰੂਪ)॥ **ਭੀਖਕੁ**= ਮੰਗਤਾ॥ **ਪਾਇ**= ਪਾਉਂਦਾ ਅਰਥਾਤ ਦੇਂਦਾ ਹੈ॥ **ਜੋਤਕੀ**= ਜੋਤਸ਼ੀ॥ **ਜਾਣੀਆ**=ਜਾਣਿਆ ਜਾਵਾ॥ **ਚਜ**=ਸੁਭ ਕਰਮਾ ਦੀ॥ **ਬ੍ਰਹਮਣ ਕੈਲੀ ਘਾਤੁ**=ਬ੍ਰਾਹਮਣ ਤੇ ਗਊ ਨੂੰ ਜਾਨੋ ਮਾਰਨਾ॥ **ਕੰਞਕਾ**= ਕੁਆਰੀ ਕੁੜੀ ਅਤੇ॥ **ਅਣਚਾਰੀ**= ਬੁਰੇ ਚਾਲ ਚਲਣ ਵਾਲੇ ਤਥਾ ਵੇਸਵਾ ਦਾ॥ **ਧਾਨੁ**= ਪੈਸਾ ਲੈਣਾਂ (ਖਾਣਾ)॥ **ਫਿਟਕ ਫਿਟਕਾ**= ਧਿਰਕਾਰ ਤੇ ਧਿਰਕਾਰ ਪੈਂਦੀ ਹੋਵੇ। **ਕੋੜੁ ਬਦੀਆਂ**= ਕੋੜਾ ਬੁਰਿਆਈਆਂ ਕਰਦਾ ਹੋਵੇ॥ **ਅਭਮਾਨੁ**= ਅਪਮਾਨ ਹੁੰਦਾ ਹੈ (ਭੈੜੇ ਕੰਮਾ ਦਾ ਸਦਕਾ)॥ **ਪਾਹਿ**= ਪਾਪ॥ **ਏਤੇ**= ਏਤਨੇ (ਜੇਹੜੇ ਉਤੇ ਦਸੇ ਹਨ)॥ **ਇਕ ਨਾਮੁ**= ਇਕ ਨਾਮ ਦੇ ਜਪਨ ਕਰ ਕੇ॥ **ਜਾਲੀਅਹਿ**= ਸਾੜ ਦਿੱਤੀਆਂ ਹਨ॥ **ਵੇਲਿ**= ਸ਼ਰਧਾ ਭਗਤੀ ਰੂਪੀ ਵੇਲ॥ **ਤੂੰਬੜੀ**= ਗਿਆਨ ਰੂਪੀ ਤੂੰਬੀ॥ **ਠਗੇ ਠਗਿ**= ਉਹ ਠੱਗ ਮਾਇਆ ਨੇ ਠੱਗੇ ਹਨ। **ਨ ਮਿਲਹੀ ਵਗਿ**= ਸੰਤਾਂ ਰੂਪ ਗਾਈ ਦੇ ਵੱਗ ਦੇ ਨਾਲ ਨਹੀਂ ਮਿਲਦੇ॥ **ਸਗਿ**= ਮਨਮੁਖ ਰੂਪੀ ਕੁੱਤੇ। **ਦਰੁ**= ਦੁਆਰਾ (ਸਤਸੰਗ) ਹੈ॥ **ਬੀਭਾ**= ਦੂਜਾ (ਦੇਵੀ ਦੇਵਤਿਆਂ ਦਾ)॥ **ਪਰਹਰਿ ਆਹਿ**= ਤਿਆਗਣ ਜੋਗ ਹੈ॥੧॥ **ਖੂਹਣਿ**= ਖੂਹਣੀਆਂ॥ **ਅਲੰਖ**= ਜਾਣ ਕੇ॥ **ਪਾਇ**= ਪੈਰੀਂ॥ **ਭਗਤੀ ਨਾਰਿ**= ਭਗਤੀ ਕਰਨ ਵਾਲੀ (ਸੱਚੇ ਪਿਆਰ ਵਾਲੀ) ਇਸਤਰੀ॥ **ਭਗਤੀ**= ਸੇਵਾ॥ **ਭਾਇ**= ਪਰੇਮ ਕਰ ਕੇ॥ **ਲੋਚੈ**= ਚਾਹੁੰਦੀ ਹੈ॥ **ਸਾਲਣੇ**= ਸਲੂਣੇ॥ **ਖਟ ਰਸ**= ਛੇ ਤਰ੍ਹਾ ਦੇ ਖਟੇ ਮਿਠੇ ਸਵਾਦ ਪੌਂਦੀ ਹੈ॥ **ਲੋਚਾ ਪੂਰਿ**= ਇੱਛਾ ਪੂਰੀ ਕਰਕੇ॥ **ਕਿਤੁ**= ਕਿਸ ਚੀਜ਼ ਦੇ॥ **ਤਿਪਤਾਇ**= ਪ੍ਰਸੰਨ ਹੁੰਦਾ ਹੈ॥

## ੧੪੧੪

**ਤਿਪ ਤਾਸੈ**= ਤ੍ਰਿਪਤ ਹੁੰਦਾ ਹੈ॥ ੧੨॥ **ਉਰਧਾਰਿ**= ਹਿਰਦੇ ਵਿਚ

ਧਾਰਕੇ ॥ **ਮੁਸੈ**=ਲੁਟੀ ਜਾਂਦਿਆਂ ॥ **ਹਿਰਿ**=ਚੁਰਾ ॥ **ਅੰਧਾ ਲੋਇ**= ਅੰਨ੍ਹੇ ਲੋਕਾਂ ਦਾ ॥ **ਖੜਗ**=ਖੰਡਾ ਗਿਆਨ ਰੂਪ ॥ **ਦੂਤ**=ਕਾਮ ਆਦਿਕ ਦੁਸ਼ਟ ॥ **ਸੰਘਾਰੇ**=ਨਾਸ ਕਰੇ ॥ **ਨਕਟੇ**=ਨਕ ਕੱਟੇ, ਪਤ ਹੀਣ ॥ **ਸਹਜੁ**=ਸ਼ਾਂਤ, ਗਿਆਨੁ ॥ **ਆਕਾਸਿ**=ਦੁਆਰ ਵਿਚ ॥ **ਊਂਘ**=ਨੀਂਦ ॥ **ਚੁਕਈ**=ਮਿੱਟਦਾ ॥ **ਦੂਜੈ ਭਾਇ**=ਦ੍ਵੈਤ ਭਾਵ (ਪਦਾਰਥਾਂ) ਵਿਚ ॥ **ਬੰਧਨਿ**=ਬੰਧਨਾਂ ਵਿਚ ॥ **ਉਲਟੀ ਭਈ**=ਸੰਸਾਰ ਵਲੋਂ ਬ੍ਰਿਤੀ ਉਲਟੀ ਹੋ ਗਈ ॥ **ਖੁਆਈ**=ਖਰਾਬ ਹੁੰਦਾ ਹੈ (ਇਹ ਜੀਵ)॥ **ਜਰੁ**=ਬੁਢੇਪਾ ॥ **ਕਲਤੁ**=ਇਸਤਰੀ ॥ **ਹੇਤੁ**=ਪਰੇਮ ॥

## ੧੪੧੫

**ਖੋਇ**=ਗੁਵਾ ਕੇ ॥ ੨੦ ॥ **ਅਗਨੀ**=ਤ੍ਰਿਸ਼ਨਾ ਰੂਪੀ ਅੱਗ ਦਾ ॥ **ਸੁਰਤਿ**=ਸੁਰਤੀ ਕਰਕੇ ਤਥਾ ਵੇਦ ਦੀ ॥ **ਸਬਦਿ**=ਉਪਦੇਸ਼ ॥ **ਪ੍ਰਗਾਸੁ**= ਪ੍ਰਕਾਸ਼ ਗਿਆਨ ਰੂਪੀ । **ਵਿਸਾਸੁ**=ਵਿਸ਼ਵਾਸ, ਭਰੋਸਾ ॥ **ਵਿਗਾਸੁ**=ਪ੍ਰਸੰਨ ਰਹਿੰਦੇ ਹਨ ॥ **ਤਾਸੁ**=ਉਸ ਪ੍ਰਮਾਤਮਾਂ ਤੋਂ ॥ **ਭੁਇਅੰਗਮੁ**=ਕੁੰਡਲੀਆਂ ਵਾਲਾ ॥ **ਬਿਖੁ ਮਾਇ**=ਮਾਇਆ ਦੀ ਵਿਹੁ ਕਰਕੇ ॥ **ਗਰੜੁ**=ਸਪ ਦੀ ਵਿਹੁ ਕੱਟਣ ਵਾਲਾ ਮੰਤਰ (ਉਪਦੇਸ਼) ॥ **ਹਉਮੈ**=ਹੰਕਾਰ ਦੀ ॥ **ਬਿਲਾਇ**=ਦੂਰ; ਨਾਸ ॥ ੨੨ ॥ **ਲੂਕੀ**= ਅੱਗ ਦੀ ਚੰਵਾਤੀ ॥ **ਅਨਦਿਨੁ**=ਰਾਤ ਦਿਨ ॥ **ਜਲੈ**=ਸੜਦਾ ਹੈ ॥ **ਦੂਜੈ ਭਾਇ** =ਦ੍ਵੈਤ ਭਾਵ ਕਰ ਕੇ ॥ **ਬੇਸੁਆ**=ਵੇਸਵਾ ॥ **ਕੇਰੇ**=ਦੇ ॥ **ਜਿਉ**=ਵਾਂਗੂ ॥ **ਜਾਇ**=ਜਾਂਦਾ ਰਹਿੰਦਾ ਹੈ, ਕਿਉਂਕਿ ਵੇਸਵਾ ਦਾ ਕੋਈ ਪਤੀ ਨਹੀਂ ਹੁੰਦਾ ॥ **ਖੁਆਇ**=ਭੁਲਾਏ ਹਨ ॥ **ਪਾਇ**=ਪੈਰੀਂ ॥ ੨੩ ॥ **ਊਬਰੇ**=ਤਰੇ ਹਨ ॥ **ਚਿੰਤਾ ਧਾਵਤ**=ਫਿਕਰਾਂ ਦੀ ਭੱਜ ਦੌੜ ਰਹਿ ਗਈ, ਮੁਕ ਗਈ ॥ **ਸਾਧਨ**=ਉਹ ਇਸਤਰੀ ॥ **ਨਿਚਿੰਦ**=ਬੇਫ਼ਿਕਰ ਹੋ ਕੇ ॥ **ਪਿਰਮੁ**=ਪਿਆਰੇ ਦਾ ॥

## ੧੪੧੬

**ਠਵਰ ਨ ਠਾਉ**=ਠਹਿਰਨ ਨੂੰ ਥਾਂ ਥਿੱਤਾ ॥ **ਅਹਿਨਿਸ**= ਦਿਨ ਰਾਤ ॥ **ਭਾਉ**=ਪਰੇਮ ॥ ੨੭ ॥ **ਮੇਦਨੀ**=ਸ੍ਰਿਸ਼ਟੀ ॥ **ਤਿਸਨਾ ਜਲਤੀ** =ਤ੍ਰਿਸ਼ਨਾਂ ਦੀ ਅੱਗ ਵਿਚ ਸੜਦੀ । **ਉਰਿਧਾਰਿ**=ਰਿਦੇ ਵਿਚ ਧਾਰ ਕੇ ॥ ੨੮ ॥

**ਖਤੇ**=ਪਾਪ, ਗੁਨਾਹ ॥ **ਵਾਰ**=ਅੰਤ ॥ **ਤੁਠੈ**=ਪਰਸੰਨ ਹੋਇਕੇ ॥ **ਕਿਲ ਵਿਖ**=ਪਾਪ ॥ **ਜੈਕਾਰੁ**=ਨਿਮਸਕਾਰ ਹੈ ॥ ੨੯ ॥ **ਭੈ ਭਾਇ**=ਭੈ ਸਹਿਤ ਪ੍ਰੇਮ ਕਰਕੇ॥ **ਲਭੰਨਿ**=ਲੱਭਦੇ ਹਨ॥ **ਲਹੰਨਿ**=ਲੈਂਦੇ ਹਨ ॥ ੩੦ ॥ **ਗੁਣ ਤਾਸੁ**=ਗੁਣਾ ਦਾ ਸਮੁੰਦਰ ॥ **ਸਬਦਿ**=ਉਪਦੇਸ਼ ਨਾਲ ॥ **ਭੇਦਿਓ**=ਵਿੰਨ੍ਹਿਆ । **ਦੋਹਾਗਣੀ**=ਛੁੱਟੜਾਂ।। **ਮੁਈਆਸੁ**=ਮਰ ਰਹੀਆਂ ਹਨ॥ **ਮਸਤਕਿ ਮਣੀ**=ਮੱਥੇ ਉਤੇ ਚੰਗੇ ਭਾਗਾਂ ਦੀ ਰੱਤੀ ॥ ੩੧ ॥ **ਸਿਝੈ**=ਮੁਕਤ ਹੁੰਦਾ ਹੈ ॥ **ਵਿਗੁਤੇ**=ਖਰਾਬ ਹੁੰਦੇ ਹਨ॥ **ਪਰਜ**=ਪਰਜਾ ॥ **ਵਿਗੋਈ**=ਖਰਾਬ ਹੋਈ ਹੈ ॥ **ਸਉ**=ਸੌ ਵੇਰਾਂ ॥੩੨॥ **ਮੁਖਿ ਸੰਜਮ**=ਮੂੰਹ ਤੋਂ ਆਪੇ ਚੰਗਾ ਕਹਿਣ ਨਾਲ॥ **ਪਉੜੀ**=ਭਗਤੀ ਰੂਪ ਪਉੜੀ ॥ ੩੩ ॥ **ਸਾਗਰੁ**=ਸਮੁੰਦਰ ਹੈ॥ **ਬਿਖੁ ਦੁਤਰੁ**=ਵਿਸ਼ਿਆ ਰੂਪੀ ਜਲ ਕਰਕੇ ਕਠਨ ਹੈ ਤਰਨਾ । **ਪਚਿ**=ਸੜ, ਖਰਾਬ ਹੋ ਕੇ॥

## ੧੪੧੭

**ਵਿਹਾਇ**=(ਉਮਰ) ਬੀਤਦੀ ਹੈ॥ **ਬੋਹਿਥੈ**=ਨਾਮ ਰੂਪ ਜਹਾਜ਼ ਉਤੇ॥ **ਭਉਜਲਿ**=ਸੰਸਾਰ ਸਮੁੰਦਰ ਤੋਂ ॥ ੩੪ । **ਬਰਲਿਆ**=ਕਮਲਾ ਹੋਇਆ ਹੋਇਆ ਹੈ॥ **ਬਿਖੁ**=ਜ਼ਹਿਰ ਰੂਪ ॥ **ਖਿਨਵਾਰ**=ਛਿਨ ਪਲ ਵਿਚ ॥ **ਜੇਕਾ**=ਜਿਥੇ ਤਕ ॥ **ਪਾਰਿ ਵਸਾਇ**=ਵੱਸ ਚੱਲੇ ॥ **ਧ੍ਰੁਹੈ**=ਛੱਲ (ਠੱਗ) ਦਾ ਹੈ ॥ **ਪਿੰਡੁ**=ਸਰੀਰ॥ **ਕਿਥਾਊ**=ਕਿਤੇ ਵੀ॥ **ਖੇਤਿ ਸਰੀਰਿ**=ਸਰੀਰ ਰੂਪੀ ਖੇਤ ਵਿਚ॥ **ਪਲੇਟਿਆ**=ਘਿਰਿਆ ਹੋਇਆ ਹੈ॥ **ਗੁਬਾਰੁ**=ਅੰਨ੍ਹੇਰਾ ਹੈ॥

## ੧੪੧੮

**ਭਾਰੁ**=ਪਾਪਾਂ ਦਾ ਭਾਰ॥ **ਕਰਾਂ ਉਪਰਿ**=ਉਪਰਾਲਾ ਕਰਕੇ, ਡੰਡਾਂ ਤੋਂ ਉਪਰ ਹੋ ਕੇ, ਇਕਰਾਰਾ ਮੂਜਬ ਜੇਹੜੇ ਮਾਤਾ ਦੇ ਪੇਟ ਵਿਚ ਕੀਤੇ ਸਨ ॥ ੪੨ ॥ **ਸਬਦਿ**=ਉਪਦੇਸ਼ ਨਾਲ ॥ **ਧ੍ਰਾਪੈ**=ਤ੍ਰਿਪਤ ਹੁੰਦਾ ਹੈ ॥ **ਰਵਹਿ**=ਸਿਮਰਨ ਕਰਦੇ ਹਨ ॥ **ਬਿਬੇਕ**=ਗਿਆਨ ਸਹਿਤ ॥ **ਪਤੰਗੁ**=ਰਤਾ ਜਿਨੀ ਵੀ ॥ **ਅੰਕਿ**=ਸਰੂਪ ਵਿਚ ॥ ੪੫॥ **ਸਿਝੈ**=ਮੁਕਤ ਹੋਵੇ ॥ **ਰੋਹਿ**=ਕ੍ਰੋਧ ਵਿਚ॥ **ਦਝੈ**=ਸੜਦਾ ਹੈ॥ **ਰਗੜੈ**=ਬੇਅਰਥ ਝਗੜਿਆਂ ਵਿਚ ॥ **ਲੁਝੈ**=ਝਗੜਦਾ ਹੈ ॥ ੪੬॥ **ਸਉ**=

ਨਾਲ ॥ **ਹਰਿ ਮੰਦਰੁ**=ਮਨੁਖਾ ਦੇਹੀ ॥ **ਪਰ ਜਾਲਿ**=ਚੰਗੀ ਤਰ੍ਹਾਂ ਸਾੜ ਕੇ ॥ **ਨਵ ਨਿਧਿ**=ਨੌਂ ਖਜ਼ਾਨੇ ॥ **ਭਗਵੰਤੀ**=ਭਾਗਾਂ ਵਾਲੇ ਹਨ ॥ **ਗੜ ਮੰਦਰ** ਸਰੀਰ ਰੂਪੀ ਮੰਦਰ ਵਿਚੋ ॥ ੪੮ ॥ **ਚੁਕਈ**=ਮਿੱਟਦਾ ॥

## ੧੪੧੯

**ਕਿਲਵਿਖ**=ਵੱਡੇ ਪਾਪ ॥ **ਕਮਲੁ**=ਹਿਰਦਾ ॥ **ਵਿਗਸਿਆ**=ਖਿੜਿਆ (ਪਰਸੰਨ ਹੋਇਆ) ਹੈ ॥ **ਧਨਾਸਰੀ**=ਆਸੁਰੀ ਸੰਪਤੀ ਰੂਪੀ ਧਨ ਦੇ ਧਾਰਨ ਵਾਲੀ ਬੁੱਧੀ ॥ **ਧਨਵੰਤੀ**=ਆਤਮ ਧਨ ਵਾਲੀ ॥ **ਜੀਅ ਸਉ**=ਜੀਅ (ਹਿਰਦੇ) ਨਾਲ ॥ **ਫਿਰਾਉ**=ਮੋੜ ਲਵੇ (ਸੰਸਾਰ ਵਲੋਂ ਮਨ ਨੂੰ ਹੁਕਮ ਵਿਚ) ॥ **ਬੈਸਾਵਹਿ**=ਬੈਠਾਲੇ ॥ **ਰਹਾਉ**=ਰਹਾਂ ॥ **ਸਾਦ**=ਸੁਖ, ਅਨੰਦ॥੫੧॥ **ਵਿਟਹੁ**=ਉਪਰੋਂ ॥ **ਦਾੜੀਆਂ**=ਮਨੁਖ ਮਾਤ੍ਰ ॥ **ਅਨਦਿਨੁ**=ਰਾਤ ਦਿਨ ॥ **ਅਨਦਿ**=ਪਰਸੰਨ ॥ **ਰਹੰਨਿ**=ਰਹਿੰਦੇ ਹਨ ॥ **ਰਾਸੀ**=ਰਾਸ, ਪੂੰਜੀ ਕਰਕੇ ॥ ੫੩ ॥ **ਜਲ ਨਿਧਿ**=ਗੁਰੂ ਰੂਪੀ ਬੱਦਲ ਨਾਲ ॥ **ਨਿਵਾਰਣਹਾਰੁ**=ਦੂਰ ਕਰਨ ਵਾਲਾ ਹੈ ॥ **ਤਿਸ ਚੁਕੈ** ਪਿਆਸ ਮਿਟ ਜਾਵੇ ਤਾਂ ॥ **ਸਹਜੁ**=ਸ਼ਾਂਤ ॥ **ਉਰਿਧਾਰਿ**=ਹਿਰਦੇ ਵਿਚ ਧਾਰਕੇ ॥ ੫੪ ॥ **ਚਉ**=ਉਚਾਰਨ ਕਰ ॥ **ਅਲਾਇ**=ਬੋਲ, ਪੁਕਾਰ ਕਰ ॥ **ਚੀਨ੍ਹਿ**=ਪਛਾਣਕੇ ॥ **ਝੋਕਿ**=ਨੀਵਾਂ ਹੋ ਕੇ, ਕ੍ਰਿਪਾਲੂ ਹੋ ਕੇ ॥ **ਸਹਜਿ**=ਸੁਭਾਵਕ ॥ ੫੫ ॥

## ੧੪੨੦

**ਵੁਠਾ**=ਵੱਸਿਆ ਹੈ ॥ **ਛਹਬਰ ਲਾਇ**=ਝੜੀ ਬੰਨ੍ਹ ਕੇ ਕ੍ਰਿਪਾਲੂ ਹੋ ਕੇ ਲਗਾਤਾਰ ॥ **ਝਿਮਿ ਝਿਮਿ**=ਛਮ ਛਮ, ਲਗਾਤਾਰ ॥ **ਪਠਾਇ**=ਭੇਜਿਆ ਹੈ ॥ **ਇੰਦੁ**=ਬੱਦਲ ॥ **ਤਤੁ**=ਸ੍ਵਾਂਤੀ ਬੂੰਦ ॥ **ਕਾਮਣੀ**=ਹੇ ਇਸਤਰੀਓ ॥ ੫੮ ॥ **ਬਸੰਤੁ**=ਅਨੰਦ ॥ **ਪਰਫੜੈ**=ਖਿੜ ਜਾਂਦਾ ਹੈ ॥ **ਸਿਰਿਆ**=ਪੈਦਾ ਕੀਤਾ ॥ **ਵਡੜੈ**=ਵੱਡੇ ॥ **ਝਾਲਿ**=ਝਾਲਾਂਘੇ, ਪ੍ਰਭਾਤੇ ॥ **ਝਲੰਭਲੇ**=ਘੁਸ ਮੁਸੇ, ਵੱਡੇ ਤੜਕੇ॥ **ਨਾਵੜਾ**=ਨਾਮ ॥ **ਹਰਹਟ**=ਵਗਨ ਵਾਲਾ ਖੂਹ ॥ **ਬਾਨਿ**=ਬਾਣੀ ॥ **ਹਦੂਰਿ**=ਨੇੜੇ ॥ **ਵਣੁ**=ਜੰਗਲ ॥ **ਤ੍ਰਿਣੁ**=ਬ੍ਰਿਛ ਬੂਟੇ ॥ **ਤ੍ਰਿਭਵਣੁ**=ਤ੍ਰੈਲੋਕੀ ॥ **ਵਿਹਾਨ**=ਬਿਤੀਤ ਹੁੰਦੇ ਹਨ ॥ ੬੩ ॥

## ੧੪੨੧

**ਕੂੜਾ**=ਕੂੜਾ ॥ **ਭੇਟੈ**=ਮਿਲੇ ॥ **ਮਤਿ ਭਵੀ**=ਫਿਰੀ (ਉਲਟੀ) ਹੋਈ ਬੁੱਧੀ ਵਾਲੇ ॥ **ਫਿਰਹਿ**=ਫਿਰਦਾ ਹੈ ॥ **ਚਲਚਿਤ**=ਚੰਚਲ ਚਿੱਤ ਦੇ ਪਿੱਛੇ ਲੱਗਕੇ ਤਥਾ ਈਸ੍ਵਰ ਵਲੋਂ ਜਿਨਾ ਦੀ ਮਤ ਫਿਰੀ ਹੈ ਉਹ ਚੰਚਲ ਚਿਤ ਹੋਏ ਫਿਰਦੇ ਹਨ ॥ **ਮੂਲੁ**=ਅਗਿਆਨ ॥ ੬੬ ॥ **ਬਾਹਰੀ**=ਬਿਨਾ ॥ **ਕਰਣ ਪਲਾਹ**=ਵਿਰਲਾਪ ॥ ੬੭ ॥ ਮ: ੪ ॥ ਵਡਭਾਗੀਆ ਸੋਹਾ:- **ਵਾਹੁ ਵਾਹੁ**=ਧੰਨ ਧੰਨ ਹੈ ॥ **ਤਿਖ**=ਪਿਆਸ । **ਸਮਤੁ**=ਇਕੋ ਜਿਹਾ ॥ **ਤੁਲਿ**=ਬਰਾਬਰ ॥ **ਸੋਹਿਲਾ**=ਅਨੰਦ ਹੈ ॥ **ਭੰਗੁ**=ਨਾਸ ਹੁੰਦਾ ॥ **ਮੂੰ**=ਮੇਰਾ ॥ **ਪਿਰੀਆ**=ਪਿਆਰੇ ਨਾਲ ॥ **ਮੈਡਾ**=ਮੇਰਾ ॥ **ਢੋਂਢਾ**=ਪੁੱਛਦਾ ਹਾਂ ॥ **ਨਿਹਾਲੀ**=ਵੇਖਦੀ ਹਾ । **ਪੰਧੁ**=ਰਸਤਾ ॥ **ਵਿਟਉ**=ਉਪਰੋ ॥ **ਚਉਖੰਨੀਐ**=ਚਾਰ ਟੋਟੇ ॥ **ਹਉਮੈ**=ਹੰਕਾਰ ਦਾ ॥

## ੧੪੨੨

**ਦੁਤਰੁ**=ਕਠਨ (ਸੰਸਾਰ ਸਮੁੰਦਰ) ॥ **ਅਨਦਿਨੁ**=ਰਾਤ ਦਿਨ ॥ **ਰਹਸੀਐ**=ਪਰਸੰਨ ਹੋਇਆ ਹੈ ॥ **ਸਹੁ**=ਪਤੀ ॥ **ਹਰੇ**=ਪਰਸੰਨ ਚਿੱਤ ਸ਼ੁਭ ਗੁਣਾਂ ਕਰਕੇ॥ **ਡੇਹੁ**=ਦਿਨੇ ॥ **ਆਸਕੀ**=ਪ੍ਰੀਤੀ ॥ **ਵਿਹੂਣਿਆ**=ਬਿਨਾਂ ॥ **ਕਰਮੁ ਕਰਿ**=ਕਿਰਪਾ ਕਰਕੇ ॥ **ਜਾਚਕ**=ਮੰਗਤੇ ਨੂੰ ॥ **ਸੁਖ ਸਾਰੁ**=ਪ੍ਰੰਤੂ ਸੁਖਾਂ ਦਾ ਤਤ, ਭਾਵ-ਅਸਲ ਸੁਖ ਦੇਣ ਵਾਲੀ ਹੈ ॥ **ਭਉਜਲੁ**=ਸੰਸਾਰ ਸਮੁੰਦਰ ਤੋਂ ॥ **ਚਿੰਦਿਆ**=ਇੱਛਤ ॥ **ਬਿਬੇਕ**=ਗਿਆਨ ਵਾਲੀ ॥ **ਦੂਜੈ ਭਾਇ**=ਦ੍ਵੈਤ ਭਾਵ ਵਿਚ ॥ **ਕਲਤੁ**=ਇਸਤਰੀ ॥ **ਸਹ ਕੇਰਾ**=ਪਤੀ ਦਾ, ਮਾਲਕ ਦਾ ॥

## ੧੪੨੩

**ਸਮੈ ਸਮਾਏ**=ਲੀਨ (ਇਸਥਿਤ) ਹੋ ਕੇ ਸਮਾ ਜਾਦਾ ਹੈ ॥ **ਨੇਮੁ**=ਨਿੱਤ ਨੇਮ ॥ **ਸੁਚ**=ਪਵਿੱਤਰਤਾ ॥ **ਸੰਜਮੁ**=ਇੰਦ੍ਰੀਆ ਨੂੰ ਕਾਬੂ ਕਰਨਾ ॥ ੧੮ ॥ **ਬਪੁੜੀ**=ਵਿਚਾਰੀ ॥ **ਬੇਧੇ**=ਵਿੰਨ੍ਹੇ ਹੋਏ ਹਨ ॥ **ਹਸਤੀ**=ਹਾਥੀ ॥ **ਪਰਪੰਚੁ**=ਸੰਸਾਰ ॥ **ਪਰਮ**=ਵੱਡੀ ॥ **ਪਿਰੀਆ**=ਪਿਆਰੇ ਨਾਲ ॥ **ਸੰਘਰੈ**=

ਇਕੱਠਾ ਕਰਦੇ ਹਨ ॥ **ਆਹਾਰੁ**=ਖਾਣਾ ਪੀਣਾ ॥ **ਬਿਖੁ**=ਜ਼ਹਿਰ ਰੂਪ ॥ **ਸੰਚਿ**= ਇਕੱਠੀ ਕਰਕੇ ॥ **ਨਾਦੈ**=ਸ਼ਬਦਾਂ ਤੋਂ ॥ **ਬਾਹਰਾ**=ਬਾਹਰ ਹੈ (ਪ੍ਰਮਾਤਮਾਂ) ॥ **ਇਨੀ**=ਏਨ੍ਹਾਂ ਮਨਮੁਖਾਂ ਤੋਂ । **ਰਾਸਿ**=ਸੁਖ ॥

## ੧੪੨੪

**ਤਤੁ**=ਸਿਧਾਂਤ ਰੂਪ ਹੈ ॥ **ਚੁਕਈ**=ਮਿੱਟਦਾ ॥ **ਉਬਰੈ**=ਬਚਦੇ ਹਨ ॥ **ਬੋਹਿਥੁ**=ਨਾਮ ਰੂਪ ਜਹਾਜ਼ ਉਤੇ ॥ **ਧੁਰਿ**=ਮੁਢੋਂ ਹੀ ॥ **ਜਮ ਕੰਕਰ**=ਜਮਦੂਤ ॥ **ਬਿਦਾਰਿਅਨੁ**=ਨਾਸ ਕੀਤੇ ਹਨ ॥ **ਤੁਠਾ**=ਪਰਸੰਨ ਹੋ ਕੇ । **ਮਗੁ**=ਰਸਤਾ ॥ **ਜੋਹਿ**=ਵੇਖ (ਬੁਰੀ ਨਜ਼ਰ ਨਾਲ) ॥ **ਸਾਕਤ**=ਮਨਮੁਖ ॥ **ਦੁਰਜਨਾ**= ਖੋਟੀ ਬੁਧੀ ਵਾਲੇ ਪੁਰਸ਼ ॥ **ਕਸਾਈ**=ਖਿੱਚੀ ਹੋਈ ਹੈ ॥ **ਰਤੀ**=ਪਰੀਤੀਵਾਨ ਹੈ ॥ **ਚੋਲੇ**=ਸਰੀਰ ਕਰਕੇ ॥ **ਅਨਤ**=ਹੋਰ ਕਿਸੇ ਪਾਸੇ ॥ **ਗੁਲ ਗੋਲੇ**=ਦਾਸਨ ਦਾਸ ਹਾਂ ॥ ਮ: ੫ ॥ ਰਤੇ ਸੇਈ ਜਿ:- **ਸਾਈ**=ਮਾਲਕ, ਵਾਹਿਗੁਰੂ ਨੂੰ ॥ **ਬਿਰਹੀ**=ਪਰੇਮੀ ॥ **ਕਾਰਿ**=ਭਗਤੀ ਰੂਪੀ ਕਾਰ ਦੀ ਸੂਝ ॥ **ਧਣੀ**=ਮਾਲਕ ਪਰਮੇਸ਼ਵਰ ਉਤੋਂ ॥ **ਵਿਹੂਣਾ**=ਬਿਨਾ ॥ **ਪਾਟ ਪਟੰਬਰ**=ਸੂਤੀ ਅਤੇ ਰੇਸਮੀ ਕਪੜੇ ॥ **ਭਾਹੀ ਸੇਤੀ** =ਅੱਗ ਨਾਲ । **ਜਾਲੇ**=ਸਾੜਨੇ ਯੋਗ ਹਨ ॥ **ਲੁਡੰਦੜੀ**=ਲੇਟਦੀ ਹੋਈ ॥

## ੧੪੨੫

**ਸੋਹਾਂ**=ਸੋਹਣੀ ਲੱਗਦੀ ਹਾਂ ॥ **ਤੈ ਸਹ ਨਾਲੇ**=ਹੇ ਪਤੀ ਤੇਰੇ ਨਾਲ ॥ ੨ ॥ **ਬੈਰਾਈਆ**=ਵੈਰੀ ਕਾਮ, ਕਰੋਧ ਆਦਿਕ ॥ ਬ੍ਰਹਮਣ ਪ੍ਰਤੀ:- **ਜਾ ਮੂ**=ਜਦ ਮੈਨੂੰ ॥ **ਇਕੁ**=ਇਕ ਵਾਹਿਗੁਰੂ ਦਾ ਦਰ ਹੈ ॥ **ਲਖ ਤਉ**=ਲਖਾਂ ਹਨ ਤੇਰੇ ॥ **ਜਿਤੀ**= ਜੇਹੇ ॥ **ਪਿਨਣੇ**=ਮੰਗਤੇ ॥ **ਦਰਿ ਕਿਤੜੇ**=ਕਈ ਮੇਰੇ ਬੂਹੇ ਉਤੇ ਔਂਦੇ ਹਨ ॥ **ਸੋਰਠਿ**=ਬੁੱਧੀ ਨਾਲ ਅਥਵਾ ਸੋਰਠ ਰਾਗਨੀ ਦੁਆਰਾ ਉਪਦੇਸ਼ ਹੈ ॥ **ਸਾਰਈ**= ਸੰਭਾਲਦੇ ਹਨ ॥ **ਅਗੰਮ**=ਬੇਅੰਤ ਵਾਹਿਗੁਰੂ ਦੀ ॥ **ਉਰਿ ਹਾਰਈ**=ਹਿਰਦੇ ਵਿਚ ਹਾਰ ਵੱਤ ਪਰੋਤਾ ਹੈ ॥ **ਮਾਨਿ**=ਮੰਨ; ਜਾਣ ॥ **ਜਾਇ**=ਥਾਂ ॥ **ਮਥੇ**=ਰਿੜਕਦਾ ਹੈ ॥ **ਸਾਜਨਾ**=ਸੰਤ ਜਨ ॥ **ਧਰਮ**=ਧਰਮ ਰਾਜ ॥ **ਚਵਹਿ**=ਕਹਿੰਦਾ ਹੈ ॥ **ਭਵਨੁ ਪੁਨੀਤ**=(ਕਿ ਤੁਸਾਂ ਸਾਡਾ) ਗ੍ਰਿਹ ਪਵਿੱਤਰ ॥ **ਖੁਭੜੀ**=ਫਸ ਰਹੀ ਹੈ ॥

**ਮਿਠੀ ਗਲਨਿ**=ਮੋਹ ਰੂਪੀ ਜਿਲ੍ਹਣ ਨੂੰ ਮਿੱਠੀ ਜਾਣਕੇ ॥ **ਕੁਮੰਤ੍ਰੀਆਂ**=ਖੋਟੇ ਪੁਰਖਾਂ ਦੀ ਬੁੱਧੀ ॥ **ਉਬਰੇ**=ਬਚੇ ਹਨ ॥ **ਮਥਾਹਿ**=ਮਥੇ ਉੱਤੇ ਹੁੰਦੇ ਹਨ ॥ **ਸਵੰਨਿ**=ਸੌਂਦੇ ਹਨ ॥ **ਵਿਛੋਹਾ**=ਵਿਛੋੜਾ ॥ **ਧਣੀ ਸਉ**=ਮਾਲਕ ਨਾਲ ॥ **ਲਵੰਨਿ**=ਕਾਂ ਵਾਂਗੂ ਲੌਂਦੇ ਹਨ ॥ **ਜਿ**=ਜੇਹੜੇ ॥ **ਤਿਸਨਾ**=ਤ੍ਰਿਸ਼ਨਾਂ ਦੇ ਪਾਣੀ ਵਾਗੂ ॥ **ਪੇਖਿ**=ਵੇਖਕੇ ॥ **ਵੁਠੇ**=ਵੱਸਦੇ ਹਨ ॥ **ਨਗਰ ਗੰਧ੍ਰਬ**=ਗੰਧਰਬਾ (ਝੂਠੇ) ਨਗਰ ॥ **ਫਬ**=ਸੋਭਦੇ ਹਨ ॥ **ਪਤਿਤ**=ਪਾਪੀਆਂ ਨੂੰ ॥ **ਕੁਵਾਟੜੀ**= ਖੋਟੀ ਪਗਡੰਡੀ ॥ **ਸਉ**=ਨਾਲ ॥ **ਦੂਜੈ ਭਾਵੀ**=ਦਵੈਤ ਭਾਵਾਂ ਨੂੰ ॥ **ਵਹਣਿ ਲੁੜੰਦੜੀ**=ਸੰਸਾਰ ਰੂਪੀ ਵਹਿਣ ਵਿਚ ਰੁੜਦੀ ਜਾਂਦੀ ਹੈ ॥ **ਤ੍ਰਿਹਟੜੇ**= ਤੇਹਰੀਆ ਹੱਟਾ ਵਾਲੇ (ਧਰਤ, ਅਕਾਸ਼, ਪਤਾਲ ਤਿੰਨ ਗੁਣੀ ਮਾਇਆ ਵਿਚ) ॥ **ਵਖਰੁ**=ਸੌਦਾ ॥ **ਪਾਸਾਰ**=ਪਸਾਰੇ ਵਾਲੇ ਹਨ ॥ **ਪੰਥਾ ਪ੍ਰੇਮ**=ਪਰੇਮ ਦਾ ਰਸਤਾ ॥ **ਅੰਧ੍ਰਾਰ**=ਅੰਨ੍ਹੇਰੇ ॥

## ੧੪੨੬

**ਦੰਮਾ ਦੰਮ**=ਸਵਾਸ ਸਵਾਸ ॥ **ਕਰੰਮਿ**=ਸ੍ਰੇਸ਼ਟ ਕਰਮ ॥ **ਸਬਦੁ**= ਉਪਦੇਸ। **ਬਾਬਾ**=ਹੇ ਭਾਈ ॥ ਕਹਾਵਤ ਹੈ ਕਿ ਹਮਾਯੂ ਪੰਛੀ ਦੇ ਖੰਭ ਜਿਸ ਬਾਣ ਨਾਲ ਬੰਨ੍ਹ ਦੇਈਏ, ਉਹ ਬਾਣ ਚਲਾਇਆ ਹੋਇਆ ਮੁੜ ਧਰਤੀ ਉਤੇ ਨਹੀਂ ਔਂਦਾ। ਅਕਾਸ਼ ਵਿਚ ਹੀ ਰਹਿੰਦਾ ਹੈ। ਐਸੇ ਹੀ ਪ੍ਰਮਾਤਮਾਂ ਰੂਪੀ ਹਮਾਯੂ ਦੇ ਨਾਮ ਰੂਪੀ ਖੰਭ ਜਿਸ ਬਾਣ ਰੂਪੀ ਜੀਵ ਨੂੰ ਲੱਗ ਜਾਣ ਉਹ ਮੁੜ ਮਾਤ ਲੋਕ ਵਿਚ ਨਹੀਂ ਔਂਦਾ, ਸਵਰਗਵਾਸੀ ਹੋ ਜਾਂਦਾ ਹੈ ॥ **ਘਿੰਨਾ**= ਲੈ ਲਵਾ ॥ **ਸਾਵੀ ਤੋਲਿ**=ਆਪਣੇ ਸਰੀਰ ਨਾਲ ਤੋਲ ਕੇ ॥ **ਵੇਸਾਹੁ**= ਭਰੋਸਾ ਹੈ ॥



# ਸਲੋਕ ਮਹਲਾ ੯

ਹਿੰਦੂ ਧਰਮ ਨੂੰ ਔਰੰਗਜ਼ੇਬ ਦੇ ਜ਼ੁਲਮ ਤੋਂ ਬਚਾਉਣ ਲਈ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਦਿਲੀ ਵਿਚ ਮੱਘਰ ਸੁਦੀ ੫ ਸੰਮਤ ੧੭੩੨ ਨੂੰ ਸ਼ਹੀਦੀ ਪਾਈ। ਆਪ ਜੀ ਦੀ ਸ਼ਹੀਦੀ ਤੋਂ ਪਹਿਲਾਂ ਭਾਈ ਮਤੀ ਦਾਸ ਜੀ ਨੂੰ ਆਰੇ ਨਾਲ ਚੀਰਿਆ ਗਿਆ ਸੀ ਅਤੇ ਭਾਈ ਦਿਆਲਾ ਜੀ ਨੂੰ ਪਾਣੀ ਦੀ ਉਬਲਦੀ ਦੇਗ ਵਿਚ ਉਬਾਲਿਆ ਗਿਆ ਸੀ। ਬਾਕੀ ਦੇ ਸਿਖ ਆਪ ਜੀ ਨੇ ਅਨੰਦ ਪੁਰ ਵਾਪਸ ਭੇਜ ਦਿਤੇ ਸਨ। ਸ਼ਹੀਦੀ ਸਮੇਂ ਕੇਵਲ ਭਾਈ ਗੁਰਦਿਤਾ ਜੀ ਹੀ ਆਪ ਜੀ ਦੇ ਪਾਸ ਰਹਿ ਗਏ ਸਨ।

ਇਹ ਵੈਰਾਗ ਮਈ ਸਲੋਕ ਆਪ ਜੀ ਨੇ ਸ਼ਹੀਦੀ ਤੋਂ ਪਹਿਲਾਂ ਉਚਾਰਨ ਕੀਤੇ ਸਨ, ਜਿਨ੍ਹਾਂ ਦਾ ਉਤਾਰਾ ਪਿਛੋਂ ਦਮਦਮੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਕੀਤਾ।

ਗੁਨ ਗੋਬਿੰਦ ਗਾਇਓ- **ਅਕਾਰਥ**=ਨਿਸਫਲ ॥ **ਜਿਧਿ**=ਤਰ੍ਹਾਂ ॥ **ਮੀਨ**=ਮੱਛੀ ॥ **ਬਿਖਿਅਨ**=ਵਿਸ਼ਿਆਂ ॥ **ਤਰਨਾਪੋ**=ਜੁਆਨੀ ਦੀ ਅਵੱਸਥਾ ॥ **ਇਉ**=ਏਸੇ ਤਰ੍ਹਾਂ; ਬੇਅਰਥ ਹੀ ॥ **ਜਰਾ**=ਬੁਢੇਪੇ ਨੇ ॥ **ਅਉਧ**=ਉਮਰ ॥ **ਦਾਰਾ**=ਇਸਤਰੀ॥ **ਸੰਪਤਿ**=ਪਦਾਰਥ ਹਾਥੀ ਘੋੜੇ ਆਦਿਕ॥ **ਜਿਨਿ**=ਮਤਾਂ॥ **ਭੈ ਹਰਨ**=ਡਰ ਦੂਰ ਕਰਨ ਵਾਲੇ ॥ **ਤਿਹ**=ਉਸ ਪ੍ਰਮਾਤਮਾਂ ਨੂੰ ॥ **ਜਿਹ**=ਜਿਸ ਨੇ॥ **ਤੋਕਉ**=ਤੈਨੂੰ ॥ **ਦੀਨ**=ਦੀਨ ਹੋ ਕੇ॥ **ਨੀਕੇ**=ਸੁੰਦਰ ॥ **ਧਾਮ**=ਘਰ॥ **ਨਾਹਿਨ**=ਨਹੀਂ ਹੈ॥ **ਗਤਿ**=ਮੁਕਤੀ॥ **ਘਟਿ ਘਟਿ**=ਹਰੇਕ ਸਰੀਰ ਵਿਚ॥ **ਭਉ ਨਿਧਿ**=ਸੰਸਾਰ ਸਮੁੰਦਰ ਤੋਂ॥ **ਪਰਸੈ**=ਛੂੰਹਦਾ, ਪੋਂਹਦਾ॥ **ਕੰਚਨ**=ਸੋਨਾ॥ **ਸਮਾਨਿ**=ਇਕ ਬਰਾਬਰ ਹੈ॥

੧੪੨੭

**ਹਰਖ**=ਖੁਸ਼ੀ ॥ **ਆਨਿ**=ਦੂਜੇ ਕਿਸੇ ਦਾ ॥ **ਜਿਹਿ**=ਜਿਸਨੇ ॥ **ਬਿਖਿਆ**=ਵਿਸ਼ਿਆਂ ਦੀ ਵਾਸ਼ਨਾ॥ **ਸਗਲੀ ਤਜੀ**=ਸਾਰੀ ਤਿਆਗ ਦਿੱਤੀ ਹੈ॥ **ਮਮਤਾ**=ਅਪਣੱਤ ॥ **ਘਟਿ**=ਹਿਰਦੇ ਵਿਚ ॥ **ਕਰਤਾ ਰਾਮ ਪਛਾਣ**=

ਪ੍ਰਮਾਤਮਾ ਨੂੰ ਪਛਾਨਣਾ ਕੀਤਾ ਹੈ ॥ **ਦੁਰਮਤਿ** = ਖੋਟੀ ਮਤ ॥ **ਹਰਨ** = ਨਾਸ ਕਰਦਾ ਹੈ॥ **ਕਲਿ** = ਕਲਜੁਗ ਵਿਚ ॥ **ਨਿਸਿਦਿਨਿ** = ਰਾਤ ਦਿਨ ॥ **ਕਰਨ** = ਕੰਨਾ ਨਾਲ ॥ **ਧਾਮ** = ਘਰ ਵਿਚ ॥ **ਪੇਖਨਾ** = (ਪੁਤਲੀਆਂ ਦਾ) ਤਮਾਸ਼ਾ ਹੁੰਦਾ ਹੈ ॥ **ਡੋਲਤ** = ਡੋਂਦਾ, ਭਟਕਦਾ ਹੈ ॥ **ਕੋਟਨ** = ਕਰੋੜਾਂ ਵਿਚੋਂ॥ **ਬੁਦ ਬੁਦਾ** = ਬੁਲਬੁਲਾ ॥ **ਬਿਨਸੈ** = ਨਾਸ ਹੁੰਦਾ ਹੈ ॥ **ਮਦ ਮਾਇਆ** = ਮਾਇਆ ਦੇ ਹੰਕਾਰ ਕਰ ਕੇ (ਅੰਨ੍ਹਾ ਹੋ ਰਿਹਾ ਹੈ)॥ **ਤਾਹਿ** = ਤਿਸਨੂੰ ॥ **ਪਰਤ** = ਪੈਂਦਾ ਹੈ ॥ **ਧਾਵਹੀ** = ਭੱਜਾ ਫਿਰਦਾ ਹੈ॥ **ਸਿਰਾਨ** = ਬੀਤਦਾ ਹੈ॥ **ਭਜੇ** = ਸਿਮਰਨ ਕਰਦਾ ਹੈ। **ਅੰਤਰੁ** = ਭੇਦ ॥ **ਸਾਚੀ ਮਾਨ** = ਇਸ ਵਾਰਤਾ ਨੂੰ ਸੱਚੀ ਮੰਨੋ॥ **ਫਧਿ** = ਫਸ॥ **ਕਉਨੇ ਕਾਮ** = ਕੇਹੜੇ ਕੰਮ ਹੈ ॥ **ਮਦਿ** = ਹੰਕਾਰ ਵਿਚ ॥ **ਤ੍ਰਾਸੁ** = ਡਰ ॥

## ੧੪੨੮

**ਨਿਰਭੈ ਪਾਵਹਿ ਬਾਸੁ** = ਡਰ ਰਹਿਤ ਵਾਹਿਗੁਰੂ ਦੇ ਸਵਰੂਪ ਵਿਚ ਵਾਸਾ ਪਾਵੇਗਾ ॥ **ਮਾਨੁ** = ਹੰਕਾਰ ॥ **ਸਿਉ** = ਨਾਲ ॥ **ਫਧਿਓ** = ਫੜਿਆ (ਫਸਿਆ) ਹੋਇਆ ਹੈ ॥ **ਬਿਰਧੁ** = ਬੁਢੇਪਾ ॥ **ਫੁਨਿ** = ਫੇਰ ॥ **ਕਰਣੋ ਹੁਤੋ** = ਜੋ ਕਰਨਾ ਸੀ, (ਭਜਨ, ਸਿਮਰਨ, ਪਰਉਪਕਾਰ) ॥ **ਰਮਿ** = ਬੀਤ ਗਿਆ॥ **ਰਮਿ** = ਮਿਲ ॥ **ਨਿਕਸਤ** = ਨਿਕਲਦਾ ॥ **ਚਿਤ੍ਰ** = ਉੱਕਰੀ (ਖੋਦੀ) ਹੋਈ ॥ **ਭੀਤ** = ਕੰਧ ਨੂੰ॥ **ਠਗਉਰ** = ਹੋਰਨਾਂ ਦੇ ਠੱਗਣ ਨੂੰ ॥ **ਬਖਾਨ** = ਉਚਾਰਕੇ ॥ **ਭਗਤਿ** = ਭਗਤੀ॥ **ਸੂਕਰੁ** = ਸੂਰ ॥ **ਸੁਆਨ** = ਕੁੱਤਾ॥ **ਮਾਨੋ** = ਨਿਸਚੇ ਕਰੋ॥ **ਤਾਹਿ ਤਨ** = ਤਿਸਦਾ ਸਰੀਰ ॥ **ਸੁਆਮੀ** = ਮਾਲਕ ਦਾ ॥ **ਗ੍ਰਿਹੁ** = ਘਰ ॥ **ਤਜਤ** = ਛੱਡਦਾ॥ **ਕੁੰਚਰ** = ਹਾਥੀ ਦਾ (ਜੇਹੜਾ ਨ੍ਹਾ ਕਰਕੇ ਫੇਰ ਸਰੀਰ ਉਤੇ ਮਿੱਟੀ ਪਾ ਲੈਂਦਾ ਹੈ) ॥ **ਕੰਪਿਓ** = ਕੰਬਨ ਲਗ ਪਿਆ ॥ **ਪਗ** = ਪੈਰ॥ **ਡਗ ਮਗੈ** = ਡੋਲਣ (ਥਿੜਕਣ) ਲੱਗੇ॥ **ਨੈਨ ਜੋਤਿ ਤੇ ਹੀਨ** = ਅੱਖਾਂ ਪ੍ਰਕਾਸ਼ ਹੀਨ ਹੋ ਗਈਆਂ॥ **ਤਊ** = ਤਾ ਵੀ॥ **ਲੀਨ** = ਲਿਆ ॥ **ਨਿਜ ਕਰਿ** = ਆਪਣਾ ਕਰਕੇ॥ **ਕੋ ਕਾਹੂ** = ਅੰਤ ਨੂੰ ਕੋਈ ਕਿਸੇ ਦਾ ਨਹੀ ਬਣਦਾ॥ **ਬਾਲੂ** = ਰੇਤ॥ **ਭੀਤ** = ਕੰਧ, ਦੀਵਾਰ॥੪੯॥ **ਮਾਰਗੁ** = ਰਸਤਾ ॥ **ਥਿਰੁ** = ਸਦਾ, ਇਸਥਿਤ ॥ **ਪਰੋ ਆਜੁ ਕੇ ਕਾਲ** =

ਅਜ ਯਾਂ ਕਲ ਤੇ ਪਿਆ ਹੈ, ਭਾਵ ਅਜ ਕਲ ਅੱਗੋਂ ਪਿਛੋਂ ਸਭ ਨੇ ਮਰਨਾ ਹੈ।

## ੧੪੨੯

ਏਹ ਦੋਹਰਾ ਆਪ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨਿਸਚਾ ਪਰਖਣ ਵਾਸਤੇ ਉਹਨਾਂ ਨੂੰ ਅਨੰਦ ਪੁਰ ਲਿਖ ਕੇ ਭੇਜਿਆ ਸੀ। ਜਿਸ ਦਾ ਉਤਰ ਦੂਸਰਾ ਦੋਹਰਾ ਦਸਮੇਸ ਜੀ ਨੇ ਦਿੱਤਾ ਸੀ॥ **ਗਜਿ**=ਐਰਾਪਤਿ ਹਾਥੀ (ਦੀ ਜਿਸ ਤਰ੍ਹਾਂ ਹਰੀ ਰੂਪ ਹੋ ਕੇ ਆਪਨੇ ਤੰਦੂਏ ਤੋਂ ਰਖਿਆ ਕੀਤੀ) ॥ **ਸਖਾ**=ਮਿੱਤਰ ॥ **ਬਿਪਤ**=ਦੁੱਖ ਵਿਚ ॥ **ਰਘੁਨਾਥ**= ਅਖਰੀਂ ਅਰਥ ਰਾਮ ਚੰਦਰ ਜੀ ਹੈ ਤੇ ਵਾਚਕ ਅਰਥ ਪ੍ਰਮਾਤਮਾਂ ॥ **ਮੰਤ੍ਰ**=ਉਪਦੇਸ॥ **ਉਰਿ**=ਹਿਰਦੇ ਵਿਚ ॥ **ਗਹਿਓ**=ਫੜਿਆ (ਧਾਰਨ ਕੀਤਾ) ਹੈ ॥ **ਸਮ**=ਬਰਾਬਰ॥ **ਸੰਕਟ**=ਕਸਟ ॥ **ਦਰਸੁ**=ਦਰਸ਼ਨ ॥ **ਤੁਹਾਰੋ**=ਆਪ (ਅਕਾਲ ਪੁਰਖ) ਜੀ ਦਾ॥

ਮੁੰਦਾਵਣੀ ਮਃ ੫ ॥ ਥਾਲ ਵਿਚ ਤਿੰਨਿ:- **ਮੁੰਦਾਵਣੀ**=ਮੁੰਦਨ ਕਰਨਾ ਸਮਾਪਤੀ ਦੀ ਮੋਹਰ ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਜੋ ਪਿਛੇ ਲਿਖੀ ਗਈ ਹੈ, ਉਸ ਨੂੰ ਬੰਦ ਕੀਤਾ ਗਿਆ ਹੈ ਨ ਕੋਈ ਇਸ ਵਿਚ ਕੁਝ ਪਾਵੇ ,ਅਤੇ ਨਾ ਕੋਈ ਇਸ ਵਿਚੋਂ ਕੱਢੇ॥ **ਥਾਲ**= ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰੂਪੀ ਥਾਲ ਵਿਚ ॥ **ਤਿੰਨਿ ਵਸਤੂ**=ਤਿੰਨ ਚੀਜਾਂ ॥ ੧.**ਸਤੁ**=ਸੱਚ ਬੋਲਣਾ-ਮੈਦਾ ਹੈ॥੨.**ਸੰਤੋਖੁ**=ਯਥਾ ਲਾਭ ਤਥਾ ਸੰਤੁਸਟ ਰਹਿਣਾ-ਖੰਡ ਹੈ॥ ੩. **ਵੀਚਾਰੋ**=ਸ਼ੁਭ ਗੁਣਾਂ ਦੀ ਵੀਚਾਰ ਕਰਨੀ-ਘਿਉ ਹੈ ॥ **ਅੰਮ੍ਰਿਤ ਨਾਮੁ**= ਪ੍ਰਮਾਤਮਾਂ ਦਾ ਸਰਬ ਸਿੱਧੀ ਨਾਮ-ਜਲ ਤੇ ਦੁਧ ਹੈ ॥ **ਸਭਸ**=ਸਾਰਿਆਂ ਨੂੰ ॥ **ਅਧਾਰੋ**=ਆਸਰਾ .ਹੈ ॥ **ਭੁੰਚੈ**=ਭੋਗੇ, ਮਾਣੇ ॥ **ਤਜੀ ਨਹ ਜਾਈ**= ਛੱਡੀ ਨਹੀਂ ਜਾਂਦੀ॥ **ਉਰਿਧਾਰੋ**=ਹਿਰਦੇ ਵਿਚ ਧਾਰਨ ਕਰ ਕੇ ॥ **ਤਮ**=ਅੰਨ੍ਹੇਰਾ, ਅੰਧਕਾਰ ਰੂਪ ॥ ਸਲੋਕ ਮ: ੫ ॥ ਤੇਰਾ ਕੀਤਾ:-ਇਹ ਸਮਾਪਤੀ ਦਾ ਅੰਤਮ ਧੰਨਵਾਦ ਰੂਪੀ ਮੰਗਲਾਚਰਨ ਸਬਦ ਹੈ ॥ **ਕੀਤਾ**=ਇਹ ਉਪਕਾਰ ਕੀਤਾ ਹੋਇਆ ॥ **ਜੋਗੁ**= ਇਸ ਮਹਾਨ ਕਾਰਜ ਕਰਨ ਦੇ ਸਮਰੱਥ ॥ **ਮਿਹਰਾਮਤਿ**=ਅਤਿਯੰਤ ਕ੍ਰਿਪਾ ॥ **ਥੀਵੈ ਹਰਿਆ**=ਨਾਮ ਸਿਮਰਨ ਕਰ ਕੇ ਪ੍ਰਫੁਲਤ ਰਹੇ; ਤਥਾ ਸਫਲ ਹੋਵੇ ॥



ਪ੍ਰਮਾਤਮਾ ਨੂੰ ਪਛਾਨਣਾ ਕੀਤਾ ਹੈ ॥ **ਦੁਰਮਤਿ** = ਖੋਟੀ ਮਤ ॥ **ਹਰਨ** = ਨਾਸ ਕਰਦਾ ਹੈ॥ **ਕਲਿ** = ਕਲਜੁਗ ਵਿਚ ॥ **ਨਿਸਿਦਿਨਿ** = ਰਾਤ ਦਿਨ ॥ **ਕਰਨ** = ਕੰਨਾ ਨਾਲ ॥ **ਧਾਮ** = ਘਰ ਵਿਚ ॥ **ਪੇਖਨਾ** = (ਪੁਤਲੀਆਂ ਦਾ) ਤਮਾਸ਼ਾ ਹੁੰਦਾ ਹੈ ॥ **ਡੋਲਤ** = ਭੌਂਦਾ, ਭਟਕਦਾ ਹੈ ॥ **ਕੋਟਨ** = ਕਰੋੜਾ ਵਿਚੋਂ॥ **ਬੁਦ ਬੁਦਾ** = ਬੁਲਬੁਲਾ ॥ **ਬਿਨਸੈ** = ਨਾਸ ਹੁੰਦਾ ਹੈ ॥ **ਮਦ ਮਾਇਆ** = ਮਾਇਆ ਦੇ ਹੰਕਾਰ ਕਰ ਕੇ (ਅੰਨ੍ਹਾ ਹੋ ਰਿਹਾ ਹੈ)॥ **ਤਾਹਿ** = ਤਿਸਨੂੰ ॥ **ਪਰਤ** = ਪੈਂਦਾ ਹੈ ॥ **ਧਾਵਹੀ** = ਭੱਜਾ ਫਿਰਦਾ ਹੈ॥ **ਸਿਰਾਨ** = ਬੀਤਦਾ ਹੈ॥ **ਭਜੈ** = ਸਿਮਰਨ ਕਰਦਾ ਹੈ। **ਅੰਤਰੁ** = ਭੇਦ ॥ **ਸਾਚੀ ਮਾਨ** = ਇਸ ਵਾਰਤਾ ਨੂੰ ਸੱਚੀ ਮੰਨੋ॥ **ਫਧਿ** = ਫਸ॥ **ਕਉਨੇ ਕਾਮ** = ਕੇਹੜੇ ਕੰਮ ਹੈ ॥ **ਮਦਿ** = ਹੰਕਾਰ ਵਿਚ ॥ **ਤ੍ਰਾਸੁ** = ਡਰ ॥

## ੧੪੨੮

**ਨਿਰਭੈ ਪਾਵਹਿ ਬਾਸੁ** = ਡਰ ਰਹਿਤ ਵਾਹਿਗੁਰੂ ਦੇ ਸਵਰੂਪ ਵਿਚ ਵਾਸਾ ਪਾਵੇਂਗਾ ॥ **ਮਾਨੁ** = ਹੰਕਾਰ ॥ **ਸਿਉ** = ਨਾਲ ॥ **ਫਧਿਓ** = ਫੜਿਆ (ਫਸਿਆ) ਹੋਇਆ ਹੈ ॥ **ਬਿਰਧੁ** = ਬੁਢੇਪਾ ॥ **ਫੁਨਿ** = ਫੇਰ ॥ **ਕਰਨੋ ਹੁਤੋ** = ਜੋ ਕਰਨਾ ਸੀ, (ਭਜਨ, ਸਿਮਰਨ, ਪਰਉਪਕਾਰ) ॥ **ਰਮਿ** = ਬੀਤ ਗਿਆ ॥ **ਰਮਿ** = ਮਿਲ ॥ **ਨਿਕਸਤ** = ਨਿਕਲਦਾ ॥ **ਚਿਤ੍ਰ** = ਉੱਕਰੀ (ਖੋਦੀ) ਹੋਈ ॥ **ਭੀਤ** = ਕੰਧ ਨੂੰ॥ **ਠਗਉਰ** = ਹੋਰਨਾਂ ਦੇ ਠੱਗਣ ਨੂੰ ॥ **ਬਖਾਨ** = ਉਚਾਰਕੇ ॥ **ਭਗਤਿ** = ਭਗਤੀ॥ **ਸੂਕਰੁ** = ਸੂਰ ॥ **ਸੁਆਨ** = ਕੁੱਤਾ॥ **ਮਾਨੋ** = ਨਿਸਚੇ ਕਰੋ॥ **ਤਾਹਿ ਤਨ** = ਤਿਸਦਾ ਸਰੀਰ ॥ **ਸੁਆਮੀ** = ਮਾਲਕ ਦਾ ॥ **ਗ੍ਰਿਹੁ** = ਘਰ ॥ **ਤਜਤ** = ਛੱਡਦਾ॥ **ਕੁੰਚਰ** = ਹਾਥੀ ਦਾ (ਜੇਹੜਾ ਨ੍ਹਾ ਕਰਕੇ ਫੇਰ ਸਰੀਰ ਉਤੇ ਮਿੱਟੀ ਪਾ ਲੈਂਦਾ ਹੈ) ॥ **ਕੰਪਿਓ** = ਕੰਬਨ ਲਗ ਪਿਆ ॥ **ਪਗ** = ਪੈਰ॥ **ਡਗ ਮਗੇ** = ਡੋਲਣ (ਥਿੜਕਣ) ਲੱਗੇ॥ **ਨੈਨ ਜੋਤਿ ਤੇ ਹੀਨ** = ਅੱਖਾ ਪ੍ਰਕਾਸ਼ ਹੀਨ ਹੋ ਗਈਆਂ ॥ **ਤਊ** = ਤਾ ਵੀ॥ **ਲੀਨ** = ਲਿਆ ॥ **ਨਿਜ ਕਰਿ** = ਆਪਣਾ ਕਰਕੇ॥ **ਕੋ ਕਾਹੂ** = ਅੰਤ ਨੂੰ ਕੋਈ ਕਿਸੇ ਦਾ ਨਹੀਂ ਬਣਦਾ॥ **ਬਾਲੂ** = ਰੇਤ॥ **ਭੀਤ** = ਕੰਧ, ਦੀਵਾਰ।੪੯॥ **ਮਾਰਗੁ** = ਰਸਤਾ ॥ **ਥਿਰੁ** = ਸਦਾ, ਇਸਥਿਤ ॥ **ਪਰੋ ਆਜੁ ਕੇ ਕਾਲ** =

ਅਜ ਯਾਂ ਕਲ ਤੇ ਪਿਆ ਹੈ, ਭਾਵ ਅਜ ਕਲ ਅੱਗੋਂ ਪਿਛੋਂ ਸਭ ਨੇ ਮਰਨਾ ਹੈ।

## ੧੪੨੯

ਏਹ ਦੋਹਰਾ ਆਪ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨਿਸਚਾ ਪਰਖਣ ਵਾਸਤੇ ਉਹਨਾਂ ਨੂੰ ਅਨੰਦ ਪੁਰ ਲਿਖ ਕੇ ਭੇਜਿਆ ਸੀ। ਜਿਸ ਦਾ ਉਤਰ ਦੂਸਰਾ ਦੋਹਰਾ ਦਸਮੇਸ ਜੀ ਨੇ ਦਿੱਤਾ ਸੀ॥ **ਗਜਿ**=ਐਰਾਪਤਿ ਹਾਥੀ (ਦੀ ਜਿਸ ਤਰ੍ਹਾਂ ਹਰੀ ਰੂਪ ਹੋ ਕੇ ਆਪਨੇ ਤੰਦੂਏ ਤੋਂ ਰਖਿਆ ਕੀਤੀ) ॥ **ਸਖਾ**=ਮਿੱਤਰ ॥ **ਬਿਪਤ**=ਦੁੱਖ ਵਿਚ ॥ **ਰਘੁਨਾਥ**=ਅਖਰੀਂ ਅਰਥ ਰਾਮ ਚੰਦਰ ਜੀ ਹੈ ਤੇ ਵਾਚਕ ਅਰਥ ਪ੍ਰਮਾਤਮਾਂ ॥ **ਮੰਤ੍ਰ**=ਉਪਦੇਸ॥ **ਉਰਿ**=ਹਿਰਦੇ ਵਿਚ॥ **ਗਹਿਓ**=ਫੜਿਆ (ਧਾਰਨ ਕੀਤਾ) ਹੈ॥ **ਸਮ**=ਬਰਾਬਰ॥ **ਸੰਕਟ**=ਕਸ਼ਟ॥ **ਦਰਸੁ**=ਦਰਸਨ ॥ **ਤੁਹਾਰੋ**=ਆਪ (ਅਕਾਲ ਪੁਰਖ) ਜੀ ਦਾ॥

ਮੁੰਦਾਵਣੀ ਮਃ ੫ ॥ ਥਾਲ ਵਿਚ ਤਿੰਨਿ:- **ਮੁੰਦਾਵਣੀ**=ਮੁੰਦਨ ਕਰਨਾ ਸਮਾਪਤੀ ਦੀ ਮੋਹਰ ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਜੋ ਪਿਛੇ ਲਿਖੀ ਗਈ ਹੈ, ਉਸ ਨੂੰ ਬੰਦ ਕੀਤਾ ਗਿਆ ਹੈ ਨ ਕੋਈ ਇਸ ਵਿਚ ਕੁਝ ਪਾਵੇ ,ਅਤੇ ਨਾ ਕੋਈ ਇਸ ਵਿਚੋਂ ਕੱਢੇ॥ **ਥਾਲ**=ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰੂਪੀ ਥਾਲ ਵਿਚ ॥ **ਤਿੰਨਿ ਵਸਤੂ**=ਤਿੰਨ ਚੀਜਾਂ ॥ ੧.**ਸਤੁ**=ਸੱਚ ਬੋਲਣਾ-ਮੈਦਾ ਹੈ॥੨.**ਸੰਤੋਖੁ**=ਯਥਾ ਲਾਭ ਤਥਾ ਸੰਤੁਸ਼ਟ ਰਹਿਣਾ-ਖੰਡ ਹੈ॥ ੩. **ਵੀਚਾਰੋ**=ਸੁਭ ਗੁਣਾਂ ਦੀ ਵੀਚਾਰ ਕਰਨੀ-ਘਿਉ ਹੈ ॥ **ਅੰਮ੍ਰਿਤ ਨਾਮੁ**=ਪ੍ਰਮਾਤਮਾਂ ਦਾ ਸਰਬ ਸਿੱਧੀ ਨਾਮ-ਜਲ ਤੇ ਦੁਧ ਹੈ ॥ **ਸਭਸ**=ਸਾਰਿਆਂ ਨੂੰ ॥ **ਅਧਾਰੋ**=ਆਸਰਾ ਹੈ ॥ **ਭੁੰਚੈ**=ਭੋਗੇ, ਮਾਣੇ ॥ **ਤਜੀ ਨਹ ਜਾਈ**=ਛੱਡੀ ਨਹੀਂ ਜਾਂਦੀ॥ **ਉਰਿਧਾਰੋ**=ਹਿਰਦੇ ਵਿਚ ਧਾਰਨ ਕਰ ਕੇ ॥ **ਤਮ**=ਅੰਨ੍ਹੇਰਾ, ਅੰਧਕਾਰ ਰੂਪ ॥ ਸਲੋਕ ਮਃ ੫ ॥ ਤੇਰਾ ਕੀਤਾ:-ਇਹ ਸਮਾਪਤੀ ਦਾ ਅੰਤਮ ਧੰਨਵਾਦ ਰੂਪੀ ਮੰਗਲਾਚਰਨ ਸਬਦ ਹੈ ॥ **ਕੀਤਾ**=ਇਹ ਉਪਕਾਰ ਕੀਤਾ ਹੋਇਆ ॥ **ਜੋਗੁ**=ਇਸ ਮਹਾਨ ਕਾਰਜ ਕਰਨ ਦੇ ਸਮਰੱਥ ॥ **ਮਿਹਰਾਮਤਿ**=ਅਤਿਯੰਤ ਕਿਰਪਾ॥ **ਥੀਵੈ ਹਰਿਆ**=ਨਾਮ ਸਿਮਰਨ ਕਰ ਕੇ ਪ੍ਰਫੁਲਤ ਰਹੇ; ਤਥਾ ਸਫਲ ਹੋਵੇ॥



# ਰਾਗ ਮਾਲਾ

**ਰਾਗ ਮਾਲਾ**=ਰਾਗਾਂ ਦੀ ਲੜੀ। ਇਸ ਬਾਬਤ ਹੇਠ ਲਿਖੀਆਂ ਅੱਡੋ ਅੱਡ ਰਾਵਾਂ ਪਾਠਕਾਂ ਦੀ ਗਿਆਤ ਲਈ ਲਿਖੀਆਂ ਜਾਂਦੀਆਂ ਹਨ:-(੧) ਹੋਰ ਭਗਤਾਂ ਵਾਂਗੂ ਆਲਮ ਜੀ ਨਾਮ ਦੇ ਕਵੀ ਆਪਣੀ ਬਾਣੀ ਦਰਜ ਕਰਾਉਣ ਆਏ, ਪਰ ਗੁਰੂ ਸਾਹਿਬ ਜੀ ਮੁੰਦਾਵਣੀ ਲਿਖ ਚੁਕੇ ਸਨ ਇਸ ਕਰਕੇ ਉਸ ਦੀ ਸਾਰੀ ਬਾਣੀ ਵਿਚੋਂ ਇਹ ਤਤਕਰਾ ਹੀ ਲਿਖਿਆ ਗਿਆ (੨) ਗੁਰੂ ਸਾਹਿਬਾਂ ਦੇ ਪਿਛੋਂ ਮਾਧਵਾ ਨਲ ਨਾਮੇ ਪੋਥੀ, ਜੇਹੜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ੯੧ ਸਾਲ ਪਹਿਲਾਂ ਬਣੀ ਸੀ, ਵਿਚੋਂ ਕਿਸੇ ਪਰੇਮੀ ਨੇ ਲਿਖੀ ਹੈ। (੩) ਕਈ ਵਿਦਵਾਨਾਂ ਦੇ ਵੀਚਾਰ ਅਨੁਸਾਰ ਇਹ ਰਾਗ ਮਾਲਾ ਉਸ ਸਬਦ ਦੇ ਅਧਾਰ ਪਰ ਹੈ ਜੇਹੜਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਾਜ਼ੀ ਰੁਕਨਦੀਨ ਨੂੰ ਮੱਕੇ ਵਿਚ ਦਰਗਾਹ ਦਾ ਰੂਪ ਵਰਨਨ ਕਰਕੇ ਸੁਣਾਇਆ ਸੀ ਤਥਾ ਉਸ ਚਰਚਾ ਦੇ ਅਧਾਰ ਤੇ ਹੈ ਜੇਹੜੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੰਗਲਾਦੀਪ ਦੇ ਰਾਜੇ ਸਿਵਨਾਭ ਨਾਲ ਪ੍ਰਾਣ ਸੰਗਲੀ ਦੇ ਸਬੰਧ ਵਿਚ ਕੀਤੀ ਸੀ। ਇਹ ਪੋਥੀ ਭਾਈ ਬਿਧੀ ਚੰਦ ਨੂੰ ਭੇਜ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬੀੜ ਬੰਨਣ ਸਮੇਂ ਮੰਗਵਾਈ ਸੀ। (੪) ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਮੁਖਾਰਬਿੰਦ ਤੋਂ ਉਚਾਰਨ ਕਰਕੇ ਸ੍ਰੀ ਗੁਰੂ ਗ੍ਰੰਥ ਜੀ ਦੀ ਸਮਾਪਤੀ ਪਰ ਲਿਖਾਈ ਅਤੇ ਦੂਜੀ ਗੁਰਬਾਣੀ ਵਾਗੂ ਏਹ ਭੀ ਗੁਰਬਾਣੀ ਹੈ। (੫) ਭਾਈ ਸੰਤੋਖ ਸਿੰਘ ਜੀ ਨੇ ਸੂਰਜ ਪਰਕਾਸ ਵਿਚ ਲਿਖਿਆ ਹੈ ਕਿ "ਰਾਗ ਮਾਲ ਸ੍ਰੀ ਗੁਰ ਕੀ ਕ੍ਰਿਤ ਨਹਿ ਹੈ ਮੁੰਦਾਵਣੀ ਲਗ ਗੁਰ ਬੈਨ।" ਅਰਥਾਤ ਮੁੰਦਾਵਣੀ ਤਕ ਗੁਰਬਾਣੀ ਹੈ ਅਤੇ ਰਾਗ ਮਾਲਾ ਗੁਰੂ ਗਿਰਾ ਨਹੀਂ ਹੈ ਅਗੇ ਏਸੇ ਛੰਦ ਦੀ ਚੌਥੀ ਪੰਕਤੀ ਵਿਚ ਭਾਈ ਸਾਹਿਬ ਜੀ ਲਿਖਦੇ ਹਨ-"ਏਹ ਸੁੱਧ ਨਹੀਂ ਲਿਖੀ ਏਹ ਗੁਰ ਨੇ ਕਿਧੋ ਸਿਖ ਕਾਹੂ ਲਿਖ ਦੀਨ" [ਸੂ: ਪ੍ਰ: ਰਾਸ ੩ ਅੰਕ ੪੭] ਅਰਥਾਤ ਇਹ ਨਿਰਨਾ ਨਹੀਂ ਹੋ ਸਕਿਆ ਕਿ ਇਹ ਗੁਰ ਸਾਹਿਬਾਂ

ਜਾਂ ਨੇ ਮੇਰੀ ਕੋਈ ਬਾਣੀ ਦਰਜ ਨਹੀਂ ਕੀਤੀ। ਭਾਈ ਜੀ ਦੇ ਇਸ ਫੁਰਨੇ ਨੂੰ ਪੂਰਾ ਕਰਨ ਵਾਸਤੇ ਸਤਿਗੁਰੂ ਜੀ ਨੇ ਭਾਈ ਜੀ ਨੂੰ ਰਾਗਾਂ ਕੋਲੋਂ ਉਨ੍ਹਾਂ ਦੀ ਵਾਰਤਾ ਸੁਣ ਕੇ ਉਚਾਰਨ ਕਰਨ ਵਾਸਤੇ ਹੁਕਮ ਕੀਤਾ ਸੀ ਜਿਸ ਨੂੰ ਭਾਈ ਜੀ ਨੇ ਰਾਗਾਂ ਦੇ ਕਥਨ ਅਨੁਸਾਰ ਇਸ ਤਰ੍ਹਾਂ ਉਚਾਰਨ ਕੀਤਾ। ਪ੍ਰੰਤੂ ਸ਼ਰਧਾ ਅਤੇ ਸਤਿਕਾਰ ਵਜੋਂ ਇਸ ਨਾਲ ਭਾਈ ਜੀ ਨੇ ਆਪਣਾ ਨਾਮ ਕਿਤੇ ਨਹੀਂ ਲਿਖਿਆ।

**ਰਾਗ ਏਕ**=ਇਕ ਰਾਗ ਹੈ॥ **ਸੰਗਿ ਪੰਚ**=ਉਸ ਨਾਲ ਪੰਜ ॥ **ਬਰੰਗਨ**=ਇਸਤਰੀਆਂ (ਰਾਗਨੀਆਂ) ਹਨ ॥ **ਅਲਾਪਹਿ**=ਗਾਉਂਦੇ ਹਨ ॥ **ਨੰਦਨ**=ਪੁਤਰ, ਅਰਥਾਤ ਇਕ ਇਕ ਰਾਗ ਦੇ ਨਾਲ ਉਸਦੀਆਂ ਪੰਜ ਪੰਜ ਇਸਤ੍ਰੀਆਂ ਤੇ ਅੱਠ ਅੱਠ ਪੁਤਰ ਗਾਉਂਦੇ ਹਨ ॥ **ਪ੍ਰਥਮ**=ਪਹਿਲੋਂ ॥ **ਵੈ**=ਉਹ (ਰਾਗੀ ਜਨ) ॥ **ਕਰਹੀ**=ਕਰਦੇ, ਗਾਉਂਦੇ ਹਨ॥ **ਪੰਚ ਰਾਗਨੀ**=ਪੰਜ ਇਸਤਰੀਆਂ । ੧. ਭੈਰਵੀ। ੨. ਬਿਲਾਵਲੀ । ੩. ਪੁੰਨਿਆਕੀ । ੪. ਬੰਗਲੀ । ੫. ਅਸਲੇਖੀ॥ **ਉਚਰਹੀ**= ਬੋਲਦੀਆਂ ਹਨ॥ **ਅਸਟ ਪੂਤ੍ਰ**=ਅੱਠ ਪੁਤਰ॥ ੧. ਪੰਚਮ। ੨. ਹਰਖ। ੩. ਦਿਸਾਖ॥ ੪. ਬੰਗਾਲਮ। ੫. ਮਧੁ। ੬. ਮਾਧਵ। ੭. ਲਲਿਤ। ੮. ਬਿਲਾਵਲ॥ **ਗਾਇਨ ਪਾਤ੍ਰ**= ਗੌਣ ਦੇ ਅਧਿਕਾਰੀ ਜੋ ਹਨ॥ **ਦੁਤੀਆ........ਅਲਾਪਹਿ**=(ਭੈਰੋਂ ਦੇ ਪਿਛੋਂ) ਦੂਜਾ ਰਾਗ ਮਾਲ ਕਉਸ ਗਾਉਂਦੇ ਹਨ ॥ **ਰਾਗਨੀ........ਥਾਪਹਿ**= ਨਾਲ ਇਸਦੀਆਂ ਪੰਜ ਇਸਤ੍ਰੀਆਂ ਲਾਉਂਦੇ ਹਨ (ਰਾਗੀ ਜਨ)॥ ੧. ਗੌਂਡਕਰੀ। ੨. ਦੇਵ ਗੰਧਾਰੀ। ੩. ਗੰਧਾਰੀ। ੪ ਸੀਹੁਤੀ। ੫. ਧਨਾਸਰੀ॥

## ੧੪੩੦

**ਮਾਲ ਰਾਗ**=ਰਾਗਾਂ ਦੀ ਮਾਲਾ ਮਾਲ ਕਉਸਕ ਰਾਗ ਦੇ ਨਾਲ ਲਿਆਈ ॥ ੧. ਮਾਰੂ। ੨. ਮਸਤ । ੩. ਅੰਗਮੇਵਾਰਾ । ੪. ਪਰਬਲ ਚੰਡ। ੫. ਕਉਸਕ। ੬. ਉਭਾਰਾ। ੭. ਖਉਖਟ । ੮. ਭਉਰਾਨਦ॥ **ਅਸਟ**=ਇਹ ਅੱਠ ਪੁਤਰ ਮਾਲ ਕਉਸਕ ਰਾਗ ਦੇ ਨਾਲ ਗਾਵੇਂ ॥ **ਪੁਨਿ........ਸੁਤ**=ਏਸਦੇ ਪਿਛੋਂ ਤੀਜਾ ਹਿੰਡੋਲ ਰਾਗ ਅਪਣੀਆਂ ਪੰਜ ਇਸਤਰੀਆਂ ਅਤੇ ਅੱਠਾਂ ਪੁਤਰਾਂ ਸਮੇਤ ਆਇਆ॥ **ਉਠਹਿ........ਮਿਲਾਵਹੀ** =ਰਾਗ ਦੀਆਂ ਲਹਿਰਾਂ ਦੇ ਤਰੰਗ ਉੱਠਦੇ ਹਨ, ਜਦੋਂ ਰਾਗੀ ਜਨ ਸੁਰ ਮੇਲਕੇ ਗਾਉਂਦੇ ਹਨ। ੧. ਤੇਲੰਗੀ। ੨. ਦੇਵਕਰੀ । ੩. ਬਸੰਤੀ । ੪. ਸੰਦੂਰੀ । ੫. ਅਹੀਰੀ॥ **ਸਰਸ**= ਸ਼੍ਰੇਸ਼ਟ॥ **ਭਾਰਜਾ**=ਇਸਤ੍ਰੀਆਂ। **ਲਾਈ**=ਗਾਵੀਆਂ। **ਆਰਜਾ**=ਸ਼੍ਰੇਸ਼ਟ ਇਸ-ਤ੍ਰੀਆਂ ॥ ੧. ਸੁਰਮਾਨੰਦ। ੨. ਭਾਸਕਰ। ੩. ਚੰਦਰ ਬਿੰਬ। ੪. ਮੰਗਲਨ (ਮੰਗਲ ਦਾ ਬਹੁ-ਵਰਨ

# ਰਾਗ ਮਾਲਾ

**ਰਾਗ ਮਾਲਾ**=ਰਾਗਾਂ ਦੀ ਲੜੀ। ਇਸ ਬਾਬਤ ਹੇਠ ਲਿਖੀਆਂ ਅੱਡੋ ਅੱਡ ਰਾਵਾਂ ਪਾਠਕਾਂ ਦੀ ਗਿਆਤ ਲਈ ਲਿਖੀਆਂ ਜਾਂਦੀਆਂ ਹਨ:-(੧) ਹੋਰ ਭਗਤਾਂ ਵਾਂਗੂ ਆਲਮ ਜੀ ਨਾਮ ਦੇ ਕਵੀ ਆਪਣੀ ਬਾਣੀ ਦਰਜ ਕਰਾਉਣ ਆਏ, ਪਰ ਗੁਰੂ ਸਾਹਿਬ ਜੀ ਮੁੰਦਾਵਣੀ ਲਿਖ ਚੁਕੇ ਸਨ ਇਸ ਕਰਕੇ ਉਸ ਦੀ ਸਾਰੀ ਬਾਣੀ ਵਿਚੋਂ ਇਹ ਤਤਕਰਾ ਹੀ ਲਿਖਿਆ ਗਿਆ (੨) ਗੁਰੂ ਸਾਹਿਬਾ ਦੇ ਪਿਛੋਂ ਮਾਧਵਾ ਨਲ ਨਾਮੇ ਪੋਥੀ, ਜੋਹੜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ੯੧ ਸਾਲ ਪਹਿਲਾਂ ਬਣੀ ਸੀ, ਵਿਚੋਂ ਕਿਸੇ ਪਰੇਮੀ ਨੇ ਲਿਖੀ ਹੈ। (੩) ਕਈ ਵਿਦਵਾਨਾਂ ਦੇ ਵੀਚਾਰ ਅਨੁਸਾਰ ਇਹ ਰਾਗ ਮਾਲਾ ਉਸ ਸ਼ਬਦ ਦੇ ਅਧਾਰ ਪਰ ਹੈ ਜੋਹੜਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਾਜ਼ੀ ਰੁਕਨਦੀਨ ਨੂੰ ਮੱਕੇ ਵਿਚ ਦਰਗਾਹ ਦਾ ਰੂਪ ਵਰਨਨ ਕਰਕੇ ਸੁਣਾਇਆ ਸੀ ਤਥਾ ਉਸ ਚਰਚਾ ਦੇ ਅਧਾਰ ਤੇ ਹੈ ਜੇਹੜੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੰਗਲਾਦੀਪ ਦੇ ਰਾਜੇ ਸਿਵਨਾਭ ਨਾਲ ਪ੍ਰਾਨ ਸੰਗਲੀ ਦੇ ਸਬੰਧ ਵਿਚ ਕੀਤੀ ਸੀ। ਇਹ ਪੋਥੀ ਭਾਈ ਬਿਧੀ ਚੰਦ ਨੂੰ ਭੇਜ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬੀੜ ਬੰਨਣ ਸਮੇਂ ਮੰਗਵਾਈ ਸੀ। (੪) ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਮੁਖਾਰਬਿੰਦ ਤੋਂ ਉਚਾਰਨ ਕਰਕੇ ਸ੍ਰੀ ਗੁਰੂ ਗ੍ਰੰਥ ਜੀ ਦੀ ਸਮਾਪਤੀ ਪਰ ਲਿਖਾਈ ਅਤੇ ਦੂਜੀ ਗੁਰਬਾਣੀ ਵਾਗੂ ਇਹ ਭੀ ਗੁਰਬਾਣੀ ਹੈ। (੫) ਭਾਈ ਸੰਤੋਖ ਸਿੰਘ ਜੀ ਨੇ ਸੂਰਜ ਪਰਕਾਸ ਵਿਚ ਲਿਖਿਆ ਹੈ ਕਿ "ਰਾਗ ਮਾਲ ਸ੍ਰੀ ਗੁਰ ਕੀ ਕ੍ਰਿਤ ਨਹਿ ਹੈ ਮੁੰਦਾਵਣੀ ਲਗ ਗੁਰ ਬੈਨ।" ਅਰਥਾਤ ਮੁੰਦਾਵਣੀ ਤਕ ਗੁਰਬਾਣੀ ਹੈ ਅਤੇ ਰਾਗ ਮਾਲਾ ਗੁਰੂ ਗਿਰਾ ਨਹੀਂ ਹੈ ਅਗੇ ਏਸੇ ਛੰਦ ਦੀਚੌਥੀ ਪੰਕਤੀ ਵਿਚ ਭਾਈ ਸਾਹਿਬ ਜੀ ਲਿਖਦੇ ਹਨ-"ਇਹ ਸੁੱਧ ਨਹੀਂ ਲਿਖੀ ਇਹ ਗੁਰ ਨੇ ਕਿਧੋਂ ਸਿਖ ਕਾਹੂ ਲਿਖ ਦੀਨ" [ਸੂ: ਪ੍ਰ: ਰਾਸ ੩ ਅੰਕ ੪੧] ਅਰਥਾਤ ਇਹ ਨਿਰਨਾ ਨਹੀਂ ਹੋ ਸਕਿਆ ਕਿ ਇਹ ਗੁਰੂ ਸਾਹਿਬਾਂ ਨੇ ਆਪ ਲਿਖੀ ਹੈ ਜਾ ਕਿਸੇ ਹੋਰ ਸਿਖ ਨੇ ਲਿਖ ਦਿੱਤੀ ਹੈ। (੬) ਸੰਪ੍ਰਦਾਈ ਟਕਸਾਲੀ ਮਹਾ ਪੁਰਖਾਂ ਦੇ ਕਥਨ ਅਨੁਸਾਰ ਬੀੜ ਦੀ ਸਮਾਪਤੀ ਉਪ੍ਰੰਤ ਜਦ ਰਾਗਾਂ ਨੇ ਸਤਿਗੁਰੂ ਜੀ ਪਾਸ ਆਣ ਕੇ ਬੇਨਤੀ ਕੀਤੀ ਕਿ ਕਲਜੁਗ ਵਿਚ ਸਾਡੀ ਬਹੁਤ ਨਿਰਾਦਰੀ ਹੋ ਰਹੀ ਹੈ, ਗੌਣ ਵਾਲੇ ਰਾਗੀ ਜਨ ਸਾਡੇ ਗਾਇਨ ਕਰਨ ਦਾ ਵੇਲਾ ਕੁਵੇਲਾ ਕੋਈ ਨਹੀਂ ਵੀਚਾਰਦੇ ਅਤੇ ਇਸ ਤਰ੍ਹਾਂ ਸਾਡੀ ਮਹੱਤਤਾ ਦਿਨੋ ਦਿਨ ਘਟਦੀ ਜਾ ਰਹੀ ਹੈ, ਤੁਸੀਂ ਕਲਜੁਗ ਦੇ ਅਵਤਾਰ ਹੋ ਸਾਡੀ ਕਲਯਾਨ ਵਾਸਤੇ ਆਪਣੇ ਗ੍ਰੰਥ ਵਿਚ ਸਾਡੇ ਨਾਮ ਵੀ ਦਰਜ ਕਰ ਲਵੋ ਅਤੇ ਰਾਗੀਆਂ ਨੂੰ ਹੁਕਮ ਕਰ ਦਿਓ ਕਿ ਸਾਡਾ ਗਾਇਨ ਸਾਡੇ ਸਮੇਂ ਸਿਰ ਕਰਿਆ ਕਰਨ। ਰਾਗਾ ਦੀ ਇਹ ਬੇਨਤੀ ਪ੍ਰਵਾਨ ਕਰਕੇ ਆਪ ਜੀ ਨੇ ਭਾਈ ਗੁਰਦਾਸ ਜੀ ਨੂੰ ਉਨ੍ਹਾ ਦੀ ਵਾਰਤਾ ਸੁਣ ਕੇ ਉਚਾਰਨ ਕਰਨ ਵਾਸਤੇ ਹੁਕਮ ਕੀਤਾ। ਮਹਾਂ ਪੁਰਸ਼ਾਂ ਦੇ ਕਥਨ ਅਨੁਸਾਰ ਬੀੜ ਦੀ ਤਿਆਰੀ ਸਮੇਂ ਇਕ ਦਿਨ ਭਾਈ ਗੁਰਦਾਸ ਜੀ ਨੂੰ ਸੰਕਲਪ ਹੋਇਆ ਸੀ ਕਿ ਬੀੜ ਵਿਚ ਹੋਰ ਭਗਤਾਂ ਦੀ ਬਾਣੀ ਦਰਜ ਕੀਤੀ ਗਈ ਹੈ ਪਰ ਮਹਾਰਾਜ

ਜਾਂ ਨੇ ਮੇਰੀ ਕੋਈ ਬਾਣੀ ਦਰਜ ਨਹੀਂ ਕੀਤੀ। ਭਾਈ ਜੀ ਦੇ ਇਸ ਫੁਰਨੇ ਨੂੰ ਪੂਰਾ ਕਰਨ ਵਾਸਤੇ ਸਤਿਗੁਰੂ ਜੀ ਨੇ ਭਾਈ ਜੀ ਨੂੰ ਰਾਗਾਂ ਕੋਲੋਂ ਉਨ੍ਹਾਂ ਦੀ ਵਾਰਤਾ ਸੁਣ ਕੇ ਉਚਾਰਨ ਕਰਨ ਵਾਸਤੇ ਹੁਕਮ ਕੀਤਾ ਸੀ ਜਿਸ ਨੂੰ ਭਾਈ ਜੀ ਨੇ ਰਾਗਾਂ ਦੇ ਕਥਨ ਅਨੁਸਾਰ ਇਸ ਤਰ੍ਹਾਂ ਉਚਾਰਨ ਕੀਤਾ। ਪ੍ਰੰਤੂ ਸਰਧਾ ਅਤੇ ਸਤਿਕਾਰ ਵਜੋਂ ਇਸ ਨਾਲ ਭਾਈ ਜੀ ਨੇ ਆਪਣਾ ਨਾਮ ਕਿਤੇ ਨਹੀਂ ਲਿਖਿਆ।

**ਰਾਗ ਏਕ**=ਇਕ ਰਾਗ ਹੈ॥ **ਸੰਗਿ ਪੰਚ**=ਉਸ ਨਾਲ ਪੰਜ ॥ **ਬਰੰਗਨ**=ਇਸਤਰੀਆਂ (ਰਾਗਨੀਆਂ) ਹਨ ॥ **ਅਲਾਪਹਿ**=ਗਾਉਂਦੇ ਹਨ ॥ **ਨੰਦਨ**=ਪੁਤਰ, ਅਰਥਾਤ ਇਕ ਇਕ ਰਾਗ ਦੇ ਨਾਲ ਉਸਦੀਆਂ ਪੰਜ ਪੰਜ ਇਸਤ੍ਰੀਆਂ ਤੇ ਅੱਠ ਅੱਠ ਪੁਤਰ ਗਾਉਂਦੇ ਹਨ ॥ **ਪ੍ਰਥਮ**=ਪਹਿਲੋਂ ॥ **ਵੈ**=ਉਹ (ਰਾਗੀ ਜਨ) ॥ **ਕਰਹੀ**=ਕਰਦੇ, ਗਾਉਂਦੇ ਹਨ॥ **ਪੰਚ ਰਾਗਨੀ**=ਪੰਜ ਇਸਤਰੀਆਂ। ੧. ਭੈਰਵੀ। ੨. ਬਿਲਾਵਲੀ। ੩. ਪੁੰਨਿਆਕੀ। ੪. ਬੰਗਲੀ। ੫. ਅਸਲੇਖੀ॥ **ਉਚਰਹੀ**= ਬੋਲਦੀਆਂ ਹਨ॥ **ਅਸਟ ਪੁਤ੍ਰ**=ਅੱਠ ਪੁਤਰ॥ ੧. ਪੰਚਮ। ੨. ਹਰਖ। ੩. ਦਿਸਾਖ॥ ੪. ਬੰਗਾਲਮ। ੫. ਮਧੁ। ੬. ਮਾਧਵ। ੭. ਲਲਿਤ। ੮. ਬਿਲਾਵਲ॥ **ਗਾਇਨ ਪਾਤ੍ਰ**= ਗੌਣ ਦੇ ਅਧਿਕਾਰੀ ਜੋ ਹਨ॥ **ਦੁਤੀਆ........ਅਲਾਪਹਿ**=(ਭੈਰੋਂ ਦੇ ਪਿਛੋਂ) ਦੂਜਾ ਰਾਗ ਮਾਲ ਕਉਸ ਗਾਉਂਦੇ ਹਨ ॥ **ਰਾਗਨੀ........ਥਾਪਹਿ**= ਨਾਲ ਇਸਦੀਆਂ ਪੰਜ ਇਸਤ੍ਰੀਆਂ ਲਾਉਂਦੇ ਹਨ (ਰਾਗੀ ਜਨ)॥ ੧. ਗੌਂਡਕਰੀ। ੨. ਦੇਵ ਗੰਧਾਰੀ। ੩. ਗੰਧਾਰੀ। ੪ ਸੀਹੁਤੀ। ੫. ਧਨਾਸਰੀ॥

## ੧੪੩੦

**ਮਾਲ ਰਾਗ**=ਰਾਗਾਂ ਦੀ ਮਾਲਾ ਮਾਲ ਕਉਸਕ ਰਾਗ ਦੇ ਨਾਲ ਲਿਆਈ॥ ੧. ਮਾਰੂ। ੨. ਮਸਤ। ੩. ਅੰਗਮੇਵਾਰਾ। ੪. ਪਰਬਲ ਚੰਡ। ੫. ਕਉਸਕ। ੬. ਉਭਾਰਾ। ੭. ਖਉਖਟ। ੮. ਭਉਰਾਨਦ॥ **ਅਸਟ**=ਇਹ ਅੱਠ ਪੁਤਰ ਮਾਲ ਕਉਸਕ ਰਾਗ ਦੇ ਨਾਲ ਗਾਵੇਂ ॥ **ਪੁਨਿ........ਸੁਤ**=ਏਸਦੇ ਪਿਛੋਂ ਤੀਜਾ ਹਿੰਡੋਲ ਰਾਗ ਅਪਣੀਆਂ ਪੰਜ ਇਸਤਰੀਆਂ ਅਤੇ ਅੱਠਾਂ ਪੁਤਰਾਂ ਸਮੇਤ ਆਇਆ॥ **ਉਠਹਿ........ਮਿਲਾਵਹੀ** =ਰਾਗ ਦੀਆਂ ਲਹਿਰਾਂ ਦੇ ਤਰੰਗ ਉੱਠਦੇ ਹਨ, ਜਦੋਂ ਰਾਗੀ ਜਨ ਸੁਰ ਮੇਲਕੇ ਗਾਉਂਦੇ ਹਨ। ੧. ਤੇਲੰਗੀ। ੨. ਦੇਵਕਰੀ। ੩. ਬਸੰਤੀ। ੪. ਸੰਦੂਰੀ। ੫. ਅਹੀਰੀ॥ **ਸਰਸ**= ਸ਼੍ਰੇਸ਼ਟ॥ **ਭਾਰਜਾ**=ਇਸਤ੍ਰੀਆਂ। **ਲਾਈ**=ਗਾਵੀਆਂ। **ਆਰਜਾ**=ਸ਼੍ਰੇਸ਼ਟ ਇਸ-ਤ੍ਰੀਆਂ॥ ੧. ਸੁਰਮਾਨੰਦ। ੨. ਭਾਸਕਰ। ੩. ਚੰਦਰ ਬਿੰਬ। ੪. ਮੰਗਲਨ (ਮੰਗਲ ਦਾ ਬਹੁ-ਵਚਨ

ਹੈ) । ੫. ਸਰਸਬਾਨ । **ਅਉ ਆਹਿ**=ਅਤੇ ਹੈ ॥ ੬. ਬਿਨੋਦ । **ਸਰਸ**=ਰਸ (ਸੁਰ) ਸਹਿਤ, ਤਥਾ ਸ੍ਰੇਸ਼ਟ ॥ ੭. ਬਸੰਤ । ੮. ਕਮੋਦ । ੧. ਕਛੇਲੀ । ੨. ਪਟ ਮੰਜਰੀ । ੩. ਟੋਡੀ। ੪. ਕਾਮੋਦੀ। ੫. ਗੂਜਰੀ। **ਅਲਾਪਿ**=ਗਾਕੇ ॥ ੧. ਕਾਲੰਕਾ । ੨. ਕੁੰਤਲ । **ਅਉ**= ਅਤੇ । ੩. ਰਾਮਾ । ੪. ਕਮਲ ਕੁਸਮ । ੫. ਚੰਪਕ । **ਕੇ ਨਾਮਾ**=(ਅਜੇਹੇ) ਏਨ੍ਹਾਂ ਦੇ ਨਾਮ ਹਨ । ੬. ਗਉਰਾ । ੭. ਕਾਨਰਾ । ੮. ਕਲਿਆਨਾ। **ਵੈ**=ਉਹ ਰਾਗੀ ਜਨ। **ਬਰੰਗਨ**= ਇਸਤ੍ਰੀਆਂ ॥ ੧. ਬੈਰਾਰੀ। ੨. ਕਰਨਾਟੀ। **ਧਰੀ**=ਧਾਰਨ ਕੀਤੀ ਹੈ। ੩. ਗਵਰੀ। ੪. ਆਸਾਵਰੀ। ੫. ਸਿੰਧਵੀ। **ਅਲਾਪੀ**=ਗਾਵੀ ॥ **ਥਾਪੀ**=ਲਾਈਆ । ੧. ਸਾਲੂ । ੨. ਸਾਰਗ । ੩. ਸਾਗਰਾ । ੪. ਗੋਡ । ੫. ਗੰਭੀਰ । ੬. ਗੁੰਡ । ੭. ਕੁੰਭ । ੮. ਹਮੀਰ। **ਖਸਟਮ ਮੇਘ**=ਛੇਵੇਂ ਮੇਘ ਰਾਗ ਨੂੰ ॥ ੧ ਸੋਰਠਿ। ੨. ਗੋਡ । ੩. ਮਲਾਰੀ। **ਧੁਨੀ**=ਸੁਰ ਨਾਲ ॥ ੪. ਆਸਾ। **ਗੁਨ ਗੁਨੀ**=ਗੁਣੀ (ਰਾਗੀ) ਜਨ ॥ ੫. ਸੂਹਉ (ਸੂਹੀ)॥ **ਚੀਨੀ**=ਜਾਣੀਆ ॥ ੧. ਬੈਰਾਧਰ । ੨. ਗਜਧਰ । ੩. ਕੇਦਾਰਾ । ੪. ਜਬਲੀਧਰ। ੫ ਨਟ ।**ਅਉ**=ਅਤੇ ॥ ੬. ਜਲਧਾਰਾ। ੭. ਸੰਕਰ । ੮. ਸਿਆਮਾ। **ਮੇਘ ਰਾਗ...ਕੇ ਨਾਮਾ**=ਏਹ ਮੇਘ ਰਾਗ ਦੇ ਪੁਤ੍ਰਾਂ ਦੇ ਨਾਮ ਹਨ ॥ **ਅਸਟ**=ਛੇ ॥ **ਰਾਗਨੀ**= ਇਸਤ੍ਰੀਆਂ ॥ **ਰਾਗਨ ਕੇ**=ਰਾਗਾਂ ਦੇ ॥ **ਅਠਾਰਹ ਦਸ ਬੀਸ**=੧੮+੧੦+ ੨੦=ਅਠਤਾਲੀ ॥



## [ਇਸਤ੍ਰੀਆਂ] ਅਤੇ ਉਨ੍ਹਾਂ ਦੇ ਪੁੱਤ੍ਰਾਂ ਦਾ ਨਕਸ਼ਾ

| ਰਾਗੁ | ਰਾਗਨੀਆਂ [ਇਸਤ੍ਰੀਆਂ] | ਪੁੱਤਰ |
|---|---|---|
| ੧. ਭੈਰਉ [ਭੈਰਵ] | ੧. ਭੈਰਵੀ। ੨. ਬਿਲਾਵਲੀ। ੩. ਪੁੰਨਿਆਕੀ। ੪. ਬੰਗਲੀ। ੫. ਅਸਲੇਖੀ। | ੧. ਪੰਚਮ। ੨. ਹਰਖ। ੩. ਦਿਸਾਖ। ੪. ਬੰਗਾਲਮ। ੫. ਮਧੁ। ੬. ਮਾਧਵ। ੭. ਲਲਿਤ। ੮. ਬਿਲਾਵਲ। |
| ੨. ਮਾਲ ਕਉਸਕ (ਕਉਸ) | ੧. ਗੋਂਡਕਰੀ। ੨. ਦੇਵ ਗੰਧਾਰੀ। ੩. ਗੰਧਾਰੀ। ੪. ਸੀਹੁਤੀ। ੫. ਧਨਾਸਰੀ। | ੧. ਮਾਰੂ। ੨. ਮਸਤ। ੩. ਅੰਗਮੇਵਾਰ। ੪. ਪ੍ਰਬਲ ਚੰਡ। ੫. ਕਉਸਕ। ੬. ਉਭਾਰਾ। ੭. ਖਉਖਟ। ੮. ਭਉਰਾਨਦ। |
| ੩. ਹਿੰਡੋਲ | ੧. ਤੇਲੰਗੀ। ੨. ਦੇਵਕਰੀ। ੩. ਬਸੰਤੀ। ੪. ਸੰਦੂਰੀ। ੫. ਅਹੀਰੀ। | ੧. ਸੁਰਮਾਨੰਦ। ੨. ਭਾਸਕਰ। ੩. ਚੰਦਰ ਬਿੰਬ। ੪. ਮੰਗਲਨ। ੫. ਸਰਸਬਾਨ। ੬. ਬਿਨੋਦ। ੭. ਬਸੰਤ। ੮. ਕਮੋਦ। |
| ੪. ਦੀਪਕ | ੧. ਕਛੇਲੀ। ੨. ਪਟ ਮੰਜਰੀ। ੩. ਟੋਡੀ। ੪. ਕਾਮੋਦੀ। ੫. ਗੂਜਰੀ। | ੧. ਕਾਲੰਕਾ। ੨. ਕੁੰਤਲ। ੩. ਰਾਮਾ। ੪. ਕਮਲਕੁਸਮ। ੫. ਚੰਪਕ। ੬. ਗਉਰਾ। ੭. ਕਾਨੜਾ। ੮. ਕਲਿਆਨ। |
| ੫. ਸਿਰੀ ਰਾਗੁ | ੧. ਬੈਰਾਰੀ। ੨. ਕਰਨਾਟੀ। ੩. ਗਵਰੀ। ੪. ਆਸਾਵਰੀ। ੫. ਸਿੰਧਵੀ। | ੧. ਸਾਲੂ। ੨. ਸਾਰੰਗ। ੩. ਸਾਗਰਾ। ੪. ਗੋਂਡ। ੫. ਗੰਭੀਰ। ੬. ਗੁੰਡ। ੭. ਕੁੰਭ। ੮. ਹਮੀਰ। |
| ੬. ਮੇਘ | ੧. ਸੋਰਠਿ। ੨. ਗੋਂਡ। ੩. ਮਲਾਰੀ। ੪. ਆਸਾ। ੫. ਸੂਹਉ (ਸੂਹੀ)॥ | ੧. ਬੈਰਾਧਰ। ੨. ਗਜਧਰ। ੩. ਕੇਦਾਰਾ। ੪. ਜਬਲੀਧਰ। ੫. ਨਟ। ੬. ਜਲਧਾਰਾ। ੭. ਸੰਕਰ। ੮. ਸਿਆਮਾ। |

# ਅੰਤਕਾ

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਰਤੇ ਗਏ ਪਦ ਪਦਾਰਥਾਂ (ਯੋਗ ਅਤੇ ਵੇਦਾਂਤ ਦੇ ਸੰਕੇਤਕ ਗੂਝ ਸ਼ਬਦਾਂ) ਦਾ ਵੇਰਵਾ

**ਅਸਟ ਸਿਧਿ (ਅੱਠ ਸਿੱਧੀਆਂ ਅੱਠ ਕਰਾਮਾਤਾਂ)**

੧ ਅਣਿਮਾ—ਬਹੁਤ ਛੋਟਾ ਹੋ ਜਾਂਣਾ। ੨ ਮਹਿਮਾ—ਸਰੀਰ ਦਾ ਵੱਡਾ ਕਰ ਲੈਣਾ। ੩ ਲਘਿਮਾ—ਰੁਈ ਵਾਂਗੂੰ ਹੌਲਾ ਹੋ ਜਾਣਾ। ੪ ਪ੍ਰਾਪਤੀ—ਮਨ ਇੱਛਤ ਪਦਾਰਥ ਭੋਗਣੇ। ੫ ਪ੍ਰਾਕਾਮਜ—ਸਭ ਦੇ ਮਨ ਦੀ ਜਾਣ ਲੈਣੀ। ੬ ਈਸਤਾ—ਆਪਣੀ ਇੱਛਿਆ ਅਨੁਸਾਰ ਸਭ ਨੂੰ ਪ੍ਰੇਰਨਾ। ੭ ਬਸਿਤਾ—ਸਭ ਨੂੰ ਕਾਬੂ ਕਰ ਲੈਣਾ। ੮ ਗਰਿਮਾਂ—ਭਾਰੀ ਹੋ ਜਾਣਾ।

ਯਥਾ—ਅਸਟ ਸਿਧਿ ਨਵ ਨਿਧਿ ਏਹ।

**ਅਠਾਰਾਂ ਸਿਧੀਆਂ ਅਠਾਰਾਂ ਕਰਾਮਾਤਾਂ**

੧ ਅਣਿਮਾ। ੨ ਮਹਿਮਾ। ੩ ਗੁਰਿਮਤਾ। ੪ ਲਘਿਮਾ। ੫ ਪਰਾਪਤੀ। ੬ ਬਸਿਤਾ। ੭ ਪ੍ਰਾਕਾਮਯ। ੮ ਈਸ਼ਤਾ। ੯ ਅਨੂਰਮੀ। ੧੦ ਦੂਰ ਸਰਵਣ। ੧੧ ਮਨੋ ਵੇਗ। ੧੨ ਕਾਮ ਰੂਪ। ੧੩ ਪਰਕਾਯ ਪ੍ਰਵੇਸ। ੧੪ ਸ੍ਵੈ ਛੰਦ ਮ੍ਰਿਤੂ। ੧੫ ਸੰਕਲਪ ਸਿਧਿ। ੧੬ ਅਪ੍ਰਤਿ ਹਤ ਗਤਿ। ੧੭ ਸੁਰ ਕ੍ਰੀੜਾ। ੧੮ ਦੂਰ ਦਰਸ਼ਨ।

ਯਥਾ—ਅਠਾਰਹ ਸਿਧੀ ਪਿਛੈ ਲੱਗੀਆ ਫਿਰਹਿ।

**ਅਠ ਸਠਿ (ਅਠਾਹਠ) ਤੀਰਥ**

੧ ਓਅੰਕਾਰ। ੨ ਅਯੋਧਯਾ। ੩ ਅਵੰਤਿਕਾ। ੪ ਏਰਾਵਤੀ [ਰਾਵੀ]। ੫ ਸਤਦ੍ਰਵ। ੬ ਸਰਸ੍ਵਤੀ। ੭ ਸਰਯੂ। ੮ ਸਿੰਧ। ੯ ਸਿਪ੍ਰਾ। ੧੦ ਸੋਣ। ੧੧ ਸ੍ਰੀ ਸੈਲ। ੧੨ ਸ੍ਰੀ ਰੰਗ। ੧੩ ਹਰਿਦ੍ਵਾਰ। ੧੪ ਕਪਾਲ ਮੋਚਨ। ੧੫ ਕਪਿਲੋਦਕ। ੧੬ ਕਾਸ਼ੀ। ੧੭ ਕਾਂਚੀ ੧੮ ਕਾਲੰਜਰ। ੧੯ ਕਾਵੇਰੀ। ੨੦ ਕੁਰਖੇਤ੍ਰ। ੨੧ ਕੇਦਾਰ ਨਾਥ। ੨੨ ਕੌਸ਼ਿਕੀ। ੨੩ ਗਯਾ। ੨੪ ਗੋ ਕਰਣ। ੨੫ ਗੋਦਾਵਰੀ। ੨੬ ਗੋਮਤੀ। ੨੭ ਗੋਵਰਧਨ। ੨੮ ਗੰਗਾ ਸਾਗਰ। ੨੯ ਗੰਡਕਾ। ੩੦ ਘਰ ਘਰਾ। ੩੧ ਚਰਮਨ੍ਵਤੀ। ੩੨ ਚਿਤ੍ਰ ਕੂਟ। ੩੩ ਚੰਦਰ ਭਾਗਾ। ੩੪ ਜਗੰਨਾਥ। ੩੫ ਜਵਾਲਾ ਮੁਖੀ। ੩੬ ਤਾਪਤੀ। ੩੭ ਤਾਮਰ ਪਰਣੀ। ੩੮ ਤੁੰਗ ਭੱਦ੍ਰਾ। ੩੯ ਦਸਾਸ੍ਵਮੇਧ। ੪੦ ਦ੍ਰਿਸ਼ ਦਵਤੀ। ੪੧ ਦਵਾਰਕਾ। ੪੨ ਧਾਰਾ। ੪੩ ਨਰਬਦਾ। ੪੪ ਨਾਗ ਤੀਰਥ। ੪੫ ਨੈਮਿਸ। ੪੬ ਪੁਸ਼ਕਰ। ੪੭ ਪ੍ਰਯਾਗ (ਤ੍ਰਿਵੈਣੀ ਸੰਗਮ)। ੪੮ ਪ੍ਰਿਥੂਦਕ

੪੯ ਬਦਰੀ ਨਾਰਾਇਣ। ੫੦ ਭਦ੍ਰੇਸ੍ਵਰ। ੫੧ ਭੀਮੇਸ੍ਵਰ। ੫੨ ਭ੍ਰਿਗ ਤੁੰਗ। ੫੩ ਮਹਾ ਕਾਲ। ੫੪ ਮਹਾ ਬੋਧਿ। ੫੫ ਮਥਰਾ। ੫੬ ਮਾਨ ਸਰੋਵਰ। ੫੭ ਮਾਯਾ ਪੁਰੀ। ੫੮ ਮੰਦਾਕਿਨੀ। ੫੯ ਯਮੁਨਾ। ੬੦ ਰਾਮੇਸ੍ਵਰ। ੬੧ ਵਿਤਸਤਾ। ੬੨ ਵਿੰਧ੍ਯ। ੬੩ ਵਿਪਾਸ। ੬੪ ਵਿਮਲੇਸ੍ਵਰ। ੬੫ ਵੇਣਾ। ੬੬ ਵੇਤ੍ਰਵਤੀ। ੬੭ ਵੈਸ਼ਨਵੀ। ੬੮ ਵੈਦ੍ਯ ਨਾਥ।

ਯਥਾ—ਅਠਸਠਿ ਤੀਰਥ ਮਜਨ ਕੀਆ।

**ਅਸਟ ਧਾਤੁ (ਮਨੁਖ ਜਾਤੀ ਦੀਆਂ ਅੱਠ ਧਾਤਾਂ)**

ਪਿਤਾ ਦੀਆਂ—੧ ਬੀਰਜ। ੨ ਮਿੱਝ। ੩ ਚਰਬੀ। ੪ ਹੱਡੀਆਂ। ਮਾਤਾ ਦੀਆਂ—੧ ਲਹੂ। ੨ ਖਲੜੀ। ੩ ਨਾੜੀ। ੪ ਰੋਮ।

ਯਥਾ—ਅਸਟ ਧਾਤ ਕਰ ਕਾਇਆ ਸਾਜੀ।

ਅਥਵਾ:—ਪੰਜ ਤਤ (ਮਿਟੀ, ਪੌਣ, ਪਾਣੀ, ਅਗਨੀ, ਅਕਾਸ) ਅਤੇ ਤਿੰਨ ਗੁਣ (ਰਜੋ, ਸਤੋ, ਤਮੋ)

ਯਥਾ—ਅਸਟ ਧਾਤੁ ਪਾਤਿਸਾਹ ਕੀ ਘੜੀਐ ਸਬਦਿ ਵਿਗਾਸਿ॥

**ਅਠ ਧਾਤਾਂ**

੧ ਸੋਨਾ। ੨ ਚਾਂਦੀ। ੩ ਪਾਰਾ। ੪ ਤਾਂਬਾ। ੫ ਜਿਸਤ। ੬ ਸਿਕਾ। ੭ ਕਲੀ। ੮ ਲੋਹਾ।

**ਦਸ ਅਸਟ (ਅਠਾਰਾਂ) ਪੁਰਾਣ**

੧ ਬ੍ਰਹਮ। ੨ ਪਦਮ। ੩ ਬ੍ਰਹਮਾਂਡ। ੪ ਅਗਨੀ। ੫ ਵਿਸ਼ਨੂੰ। ੬ ਗਰੁੜ। ੭ ਬ੍ਰਹਮ ਵੈਵਰਤ। ੮ ਭਾਗਵਤ। ੯ ਸ਼ਿਵ। ੧੦ ਲਿੰਗ। ੧੧ ਨਾਰਦ। ੧੨ ਸਕੰਧ। ੧੩ ਮਾਰ ਕੰਡੇ। ੧੪ ਭਵਿਖ੍ਯ। ੧੫ ਮਤਸ੍ਯ। ੬ ਵੈਰਾਹ। ੧੭ ਕੂਰਮ। ੧੮ ਵਾਮਨ। ਏਨ੍ਹਾਂ ਦਾ ਕਰਤਾ ਬਿਆਸ ਜੀ ਨੂੰ ਮੰਨਦੇ ਹਨ। ਏਨ੍ਹਾਂ ਵਿਚ ਰਾਜਿਆ, ਮਹਾਤਮਾ, ਦੇਵਤੇ ਆਦਿਕਾਂ ਦੇ ਪਰਸੰਗ ਅਤੇ ਸ੍ਰਿਸਟੀ ਦੀ ਉਤਪਤੀ, ਪਰਲੈ, ਸੂਰਜ ਅਤੇ ਚੰਦ੍ਰ ਬੰਸੀਆਂ ਦੇ ਇਤਿਹਾਸਕ ਸਮਾਚਾਰ ਆਦਿਕ ਹਨ।

ਯਥਾ—ਦਸ ਅਸਟ ਖਸਟ ਸ੍ਰਵਨ ਸੁਨੇ।

**ਅੱਠ ਲੋਕ**

੧ ਬ੍ਰਹਮ ਲੋਕ। ਇੰਦ੍ਰ ਲੋਕ। ੩ ਪਿਤ੍ਰ ਲੋਕ। ੪ ਸੂਰਜ ਲੋਕ। ੫ ਚੰਦ੍ਰ ਲੋਕ। ੬ ਗੰਧਰਵ ਲੋਕ। ੭ ਨਾਗ ਲੋਕ। ੮ ਯਮ ਲੋਕ।

ਯਥਾ—ਤਿਥੈ ਲੋਅ ਲੋਅ ਆਕਾਰ।

**ਅਠਾਰਾਂ ਵਰਨ**

੧ ਬ੍ਰਾਹਮਨ। ੨ ਛੱਤ੍ਰੀ। ੩ ਵੈਸ਼। ੪ ਸੂਦਰ। (ਇਹ ਚਾਰ ਸੁੱਧ ਵਰਣ ਹਨ) ੫ ਬ੍ਰਾਹਮਨ ਦੀ ਅੰਸ਼ ਛਤ੍ਰਾਣੀ ਤੋਂ। ੬ ਬ੍ਰਾਹਮਣ ਦੀ ਅੰਸ਼ ਬਨਿਆਣੀ ਤੋਂ। ੭ ਬ੍ਰਾਹਮਣ ਦੀ ਅੰਸ਼ ਸੂਦ੍ਰਾਣੀ ਤੋਂ। ੮ ਛੱਤਰੀ ਦੀ ਅੰਸ ਬਨਿਆਣੀ ਤੋਂ। ੯ ਛੱਤਰੀ ਦੀ ਅੰਸ਼ ਸੂਦ੍ਰਨੀ ਤੋਂ। ੧੧ ਸੂਦਰ ਦੀ ਅੰਸ਼ ਬਨਿਆਣੀ ਤੋਂ। ੧੨ ਸੂਦਰ ਦੀ ਅੰਸ਼ ਛਤ੍ਰਾਨੀ ਤੋਂ। ੧੩ ਸੂਦਰ ਦੀ ਅੰਸ਼ ਬ੍ਰਾਹਮਣੀ ਤੋਂ। ੧੪ ਵੈਸ਼੍ਯ ਦੀ ਅੰਸ ਛਤ੍ਰਾਣੀ ਤੋਂ। ੧੫ ਵੈਸ਼੍ਯ ਦੀ ਅੰਸ ਬ੍ਰਾਹਮਣੀ ਤੋਂ। ੧੬ ਛੱਤਰੀ ਦੀ ਅੰਸ਼ ਬ੍ਰਾਹਮਣੀ ਤੋਂ। ੧੭ ਸੰਕਰ ਵਰਨ

(ਗੁੰਢ) ਭਾਵ ਰਲੇ ਗੋਬਲੇ ਦੀ ਅੰਸ। ੧੮ ਕੁੰਭ ਅਰਥਾਤ ਕੁਆਰੀ ਕੰਨਿਆ ਦੀ ਅੰਸ਼। ਯਥਾ—ਆਪੇ ਦਸ ਅਠ ਵਰਨ ਉਪਾਇਅਨੁ।

**ਅਠਾਰਾਂ ਭਾਰ ਬਨਾਸਪਤੀ**

ਹਰੇਕ ਤਰ੍ਹਾਂ ਦੀ ਬਨਾਸਪਤੀ ਦਾ ਜੋ ਇਕ ਇਕ ਪਤਾ ਲਿਆ ਜਾਵੇ ਤਾਂ ਉਨ੍ਹਾਂ ਦਾ ਵਜ਼ਨ ੧੮ ਭਾਰ ਹੁੰਦਾ ਹੈ। ਇਕ ਭਾਰ ੩੨੬੦ ਤੋਲੇ ਦਾ ਹੁੰਦਾ ਹੈ।

ਯਥਾ—ਰੋਮਾਵਲਿ ਕੋਟਿ ਅਠਾਰਹ ਭਾਰ।

**ਅੱਗ ਦੀਆਂ ਚਾਰ ਨਦੀਆਂ**

੧ ਹਿੰਸਾ (ਜੀਵ ਘਾਤ)। ੨ ਹੇਤ (ਮੋਹ)। ੩ ਲੋਭ (ਅਯੋਗ ਲਾਲਚ)। ੪ ਕ੍ਰੋਧ। (ਅਕਾਰਣ ਗੁੱਸਾ)।

ਯਥਾ—ਹੰਸ ਹੇਤ ਲੋਭੁ ਕੋਪੁ ਚਾਰੇ ਨਦੀਆਂ ਅਗਿ।

**ਤਿੰਨ ਅਗਨੀਆਂ**

੧ ਜਠਰਾਗਨਿ—ਪੇਟ ਦੀ ਅਗਨੀ ਜਿਸ ਨਾਲ ਖਾਣਾ ਹਜ਼ਮ ਹੁੰਦਾ ਹੈ। ੨ ਬੜਵਾ ਅਗਨਿ—ਜੋ ਸਮੁੰਦਰ ਦੇ ਪਾਣੀ ਨੂੰ ਸੁਕਾਉਂਦੀ ਹੈ; ਬਿਜਲੀ ਆਦਿਕ। ੩ ਦਾਵਾ ਅਗਨਿ—ਜੋ ਘਰਾਂ ਵਿਚ ਰਿੰਨਣ ਪਕਾਉਣ ਦੇ ਕੰਮ ਆਉਂਦੀ ਹੈ। ਅਤੇ ਜੋ ਜੰਗਲਾਂ ਨੂੰ ਸਾੜਦੀ ਹੈ।

ਯਥਾ—ਅਗਨਿ ਉਪਾਇ ਈਧਨ ਮਹਿ ਬਾਧੀ।

**ਅਵਤਾਰ**

ਗ੍ਰੰਥ ਕਾਰਾਂ ਨੇ ਛੇ ਤਰ੍ਹਾਂ ਦੇ ਅਵਤਾਰ ਮੰਨੇ ਹਨ—੧ ਅੰਸਾ—ਜਿਸ ਵਿਚ ਸਾਰੀਆ ਕਲਾਂ ਨ ਹੋਣ। ੨ ਅਵੇਸ਼ਾ—ਪਰਵੇਸ਼ ਹੋਇਆ। ੩ ਨਿਤਜ ਸਦਾ ਰਹਿਣ ਵਾਲਾ। ੪ ਨਮਿਤ—ਕਿਸੇ ਕਾਰਨ ਕਰਕੇ ਅਵਤਾਰ ਧਾਰਨਾ। ੫ ਪੂਰਨ—ਪੂਰਾ। ੬ ਪੂਰਣਤਮ—ਸਰਬ ਕਲਾ ਸੰਪੂਰਨ।

ਯਥਾ—ਅਵਤਾਰ ਨ ਜਾਨਹਿ ਅੰਤੁ ॥
ਪਰਮੇਸਰੁ ਪਾਰਬ੍ਰਹਮ ਬੇਅੰਤੁ ॥

**ਅੰਤ੍ਰੀਯ ਇੰਦ੍ਰੇ (ਅੰਤਹਕਰਣ)**

ਚਾਰ ਹੁੰਦੇ ਹਨ:—੧ ਮਨ ਜਿਸ ਕਰਕੇ ਸੰਕਲਪ ਵਿਕਲਪ ਫੁਰਦੇ ਹਨ। ੨ ਬੁੱਧ ਜਿਸ ਤੋਂ ਵਿਚਾਰ ਅਤੇ ਨਿਸਚਾ ਹੁੰਦਾ ਹੈ। ੩ ਚਿਤ ਜਿਸ ਕਰਕੇ ਚੇਤਾ ਹੁੰਦਾ ਹੈ। ੪ ਹੰਕਾਰ ਜਿਸ ਤੋਂ ਪਦਾਰਥਾਂ ਨਾਲ ਅਪਣਾ ਸਬੰਧ ਪੈਦਾ ਹੁੰਦਾ ਹੈ। ਏਨ੍ਹਾਂ ਨੂੰ ਚਤੁਸ਼ਟੇ ਅੰਤਹ ਕਰਨ ਵੀ ਕਹਿੰਦੇ ਹਨ॥

**ਸ਼ਾਸਤ੍ਰ**

ਉਪਦੇਸ਼ ਅਥਵਾ ਹੁਕਮ ਦੇਣ ਵਾਲਾ ਗ੍ਰੰਥ ਇਹ ਛੇ ਹਨ:—੧ ਵੈਸ਼ੇਸਿਕ। ੨ ਨਿਆਏ। ੩ ਸਾਂਖਜ। ੪ ਪਾਤੰਜਲ(ਯੋਗ)। ੫ ਮੀਮਾਂਸਾ। ੬ ਵੇਦਾਂਤ।

ਯਥਾ—ਖਟ ਸ਼ਾਸਤਰ ਊਚੌ ਕਹਹਿ।

**ਸਪਤ ਸਰ (ਸਾਇਰ ਸਪਤ; ਸਤ ਸਮੁੰਦਰ)**

ਸੱਤ ਸਮੁੰਦਰ:—੧ ਖਾਰੇ ਪਾਣੀ ਦਾ। ੨ ਦੁੱਧ ਦਾ। ੩ ਦਹੀ ਦਾ। ੪ ਸ਼ਹਿਤ ਦਾ। ੫ ਘਿਉ ਦਾ। ੬ ਸ਼ਰਾਬ ਦਾ। ੭ ਗੰਨੇ ਦੀ ਰਸ ਦਾ।

ਯਥਾ—ਸਪਤ ਸਮੁੰਦ੍ਰ ਜਾਚੈ ਘੜਥਲੀ।

ਗੁਰਬਾਣੀ ਵਿੱਚ ਸਤ ਸਮੁੰਦਰ ਏਹ ਕਥਨ ਕੀਤੇ ਹਨ:—
੧ ਸਤ। ੨ ਸੰਤੋਖ। ੩ ਦਯਾ। ੪ ਧਰਮ। ੫ ਧੀਰਜ। ੬ ਗਿਆਨ। ੭ ਵੈਰਾਗ।

ਯਥਾ—ਗੰਗ ਜਮੁਨ ਤਹ ਬੇਣੀ ਸੰਗਮ ਸਾਤ ਸਮੁੰਦ ਸਮਾਵਾ।

ਤਥਾ—ਪੰਜ ਗਿਆਨ ਇੰਦਰੇ ਮਨ ਅਤੇ ਬੁੱਧ।

ਯਥਾ—ਸਾਤ ਸਮੁੰਦ ਭਰੇ ਨਿਰਮਲ ਨੀਰਿ।

**ਸਤ ਦੀਪ**

ਧਰਤੀ ਦੇ ਵਡੇ ਵਡੇ ਮੁਲਕਾਂ ਦੇ ਟੁਕੜੇ:—
੧ ਜੰਬੂ। ੨ ਕੁਸ਼। ੩ ਪਲਖਜ। ੪ ਸ੍ਵੇਤ ਦੀਪ। ੫ ਕ੍ਰੌਂਚ। ੬ ਪੁਸ਼ਕਰ। ੭ ਸਾਕ। (ਅਪੱਛਰਾਂ ਵਾਲਾ ਦੀਪ)

ਯਥਾ—ਸਪਤ ਦੀਪ ਸਪਤ ਸਾਗਰਾ।

ਇਹ ਉਹ ਟੁਕੜੇ ਹਨ ਜਿਨ੍ਹਾਂ ਵਿਚ ਸ਼ਾਸਤ੍ਰਾਂ ਨੇ ਧਰਤੀਨੂੰ ਵੰਡਿਆ ਸੀ। ਅਜ ਕਲ ਦੇ ਸਾਇੰਸਦਾਨਾਂ ਦੇ ਹਿਸਾਬ ਮੂਜਬ ਸਤ ਦੀਪ ਇਹ ਹਨ:—

੧ ਏਸ਼ੀਆ, ੨ ਯੂਰਪ, ੩ ਅਫਰੀਕਾ, ੪ ਉਤ੍ਰੀ ਅਮਰੀਕਾ, ੫ ਦਖਣੀ ਅਮ੍ਰੀਕਾ, ੬ ਓਸ਼ੀਨੀਆਂ। ੭ ਧ੍ਰੁਵਾਂ ਦੇ ਲਾਗੇ ਬਰਫਾਂ ਹੇਠਾਂ ਪਈ ਧਰਤੀ।

**ਸਿਮ੍ਰਤੀਆਂ**

ਰਿਖੀਆਂ ਦੇ ਲਿਖੇ ਹੋਏ ਗ੍ਰੰਥ, ਜੋ ਉਨ੍ਹਾਂ ਨੇ ਵੇਦ ਵਾਕਾਂ ਅਥਵਾ ਬਜ਼ੁਰਗਾਂ ਦੇ ਵਾਕਾਂ ਨੂੰ ਚੇਤੇ ਕਰਕੇ ਲਿਖੇ ਸਨ।

ਜੋ ਮੁਖ ੨੭ ਹਨ:—੧ ਮੰਨੂ ਸਿਮ੍ਰਤੀ। ੨ ਯਾਗਵੱਲਕ। ੩ ਵਾਸ਼ਿਸ਼ਠ। ੪ ਪਾਰਾਸਰ। ੫ ਸੰਖ। ੬ ਲਘੁ ਹਾਰੀਤ। ੭ ਬ੍ਰਿਧ ਹਾਰੀਤ। ੮ ਨਾਰਦ। ੯ ਦੱਖ। ੧੦ ਲਘੁ ਅੱਤ੍ਰਿ। ੧੧ ਵ੍ਰਿਧ ਅਤ੍ਰਿ। ੧੨ ਸੋਮ। ੧੩ ਯਮ। ੧੪ ਦਤ। ੧੫ ਬੁਧ। ੧੬ ਵਿਸ਼ਨ। ੧੭ ਸ਼ੁਕ੍ਰ। ੧੮ ਲਘੁ ਗੋਤਮ। ੧੯ ਵ੍ਰਿਧ ਗੌਤਮ। ੨੦ ਕਾਤਜਾਅਨ। ੨੧ ਦੇਵਲ। ੨੨ ਆਪਸਤੰਬ। ੨੩ ਬ੍ਰਿਹਸਪਤਿ। ੨੪ ਵਜਾਸ। ੨੫ ਲਿਖਿਤ। ੨੬ ਆਂਗਿਰਸ। ੨੭ ਸਾਤਾਤਪ।

ਯਥਾ—ਸਿੰਮ੍ਰਿਤਿ ਸਾਸਤ ਬੇਦ ਬਖਾਨਾ।

**ਸਤਾਈ ਤਤ**

ਸੂਖਮ ਭੂਤ ੫, ਅਸਥੂਲ ਭੂਤ ੫, ਗਿਆਨ ਇੰਦ੍ਰੇ ੫, ਕਰਮ ਇੰਦ੍ਰੇ ੫, ਪ੍ਰਾਣ ੫, ਮਨ ਤੇ ਬੁਧਿ ੨।

ਯਥਾ—ਬੀਸ ਸਪਤਾਹਰੋ ਬਾਸਰੋ ਸੰਗ੍ਰਹੈ।

**ਸੋਲਾਂ ਸ਼ਿੰਗਾਰ (ਸਰੀਰ ਦੀ ਸੋਭਾ ਵਧੌਣ ਵਾਲੇ ਸਾਮਾਨ)**

੧ ਸੌਚ। ੨ ਇਸਨਾਨ। ੩ ਮੰਜਨ। ੪ ਸੁੰਦਰ ਬਸਤ੍ਰ। ੫ ਜਾਵਕ (ਇਸਤ੍ਰੀਆਂ ਦੇ ਹਥਾਂ ਪੈਰਾਂ ਨੂੰ ਰੰਗਨ ਵਾਲੀ ਚੀਜ਼)। ੬ ਕੇਸ ਸਵਾਰਨੇ। ੭ ਮਾਂਗ ਵਿਚ ਸੰਧੂਰ। ੮ ਮਥੇ ਤੇ ਤਿਲਕ ਲਾਉਣਾ। ੯ ਗਲ੍ਹ ਉਤੇ ਬਿੰਦੀ। ੧੦ ਅਰਗਜਾ (ਸੁਗੰਧੀ)। ੧੧ ਮਹਿੰਦੀ। ੧੨ ਜ਼ੇਵਰ। ੧੩ ਫੁੱਲ। ੧੪ ਦੰਦਾਸਾ ਮਿਸੀ,

ਪਾਨ ਆਦਿਕ ਸੁਰਖੀ। ੧੫ ਕੱਜਲ। ੧੬ ਹਸਕੇ ਅਤੇ ਮਿੱਠਾ ਬੋਲਣਾ ਆਦਿਕ।

ਯਥਾ–ਸੋਲਹ ਕੀਏ ਸੀਂਗਾਰ ਕਿ ਅੰਜਨੁ ਪਾਜਿਆ।

**ਸੋਲਾ ਕਲਾਂ (ਸੋਲਾਂ ਸ਼ਕਤੀਆਂ)** ੧ ਗਿਆਨ। ੨ ਧਿਆਨ। ੩ ਸੁਭ ਕਰਮ। ੪ ਹਠ। ੫ ਸੰਜਮ। ੬ ਧਰਮ। ੭ ਦਾਨ। ੮ ਵਿਦਿਆ। ੯ ਭਜਨ। ੧੦ ਸੁਭ ਪ੍ਰੇਮ। ੧੧ ਜਤ। ੧੨ ਅਧਜਾਤਮ। ੧੩ ਦਇਆ। ੧੪ ਨੇਮ। ੧੫ ਚਤੁਰਤਾ। ੧੬ ਨਿਰਮਲ ਬੁੱਧੀ।

ਯਥਾ–ਸੋਲਹ ਕਲਾ ਸੰਪੂਰਨ ਫਲਿਆ।

**ਸੱਤ ਸੁਰਾਂ** ਰਾਗ ਦੀਆ ਸਤ ਅਵਾਜਾਂ:–੧ ਸਾ। ੨ ਰੇ। ੩ ਗਾ। ੪ ਮਾ। ੫ ਪਾ। ੬ ਧਾ। ੭ ਨੀ।

ਯਥਾ–ਸਾਤ ਸੁਰਾਂ ਲੈ ਚਾਲੈ।

**ਸੱਤ ਸੁੱਧਾਂ** ੧ ਧੀਰਜ। ੨ ਬੁਧ। ੩ ਬਿਬੇਕ। ੪ ਬਲ। ੫ ਗਤ। ੬ ਮਿਤ। ੭ ਔਸਰ ਬਾਤ (ਸਮੇਂ ਅਨੁਸਾਰ ਗੱਲ ਕਰਨੀ)।

ਯਥਾ–ਸੁਧਿ ਬੁਧਿ ਸੁਰਤਿ ਨਾਮਿ ਹਰਿ ਪਾਈਐ।

**ਸਤ ਅਕਾਸ** ੧ ਭੂਰ। ੨ ਭੁਵਰ। ੩ ਸਵਰ। ੪ ਮਹਰ। ੫ ਜਨ। ੬ ਤਪ। ੭ ਸਤ।

**ਸਤ ਪਾਤਾਲ** ੧ ਅਤਲ। ੨ ਵਿਤਲ। ੩ ਸੁਤਲ। ੪ ਤਲਾਤਲ। ੫ ਰਸਾਤਲ। ੬ ਮਹਾਤਲ। ੭ ਪਾਤਾਲ।

ਯਥਾ–ਪਾਤਾਲਾ ਆਕਾਸ ਪੂਰਨੁ ਹਭ ਘਟਾ।

**ਚਾਰ ਖਾਣੀਆਂ** ਜੀਵ ਮਾਤਰ ਦੀ ਉਤਪਤੀ ਦੇ ਮੂਲ ਅਸਥਾਨ:–੧ ਅੰਡਜ–ਆਂਡਿਆਂ ਵਿਚੋਂ ਪੈਦਾ ਹੋਣ ਵਾਲੇ ਪੰਛੀ ਆਦਿਕ। ੨ ਜੇਰਜ–ਜਿਓਰ ਵਿਚੋਂ ਪੈਦਾ ਹੋਣ ਵਾਲੇ ਪਸ਼ੂ, ਮਨੁਖ। ੩ ਉਤਭੁਜ–ਪ੍ਰਿਥਵੀ ਵਿਚੋਂ ਪੈਦਾ ਹੋਣ ਵਾਲੇ ਬਿਰਛ ਆਦਿਕ। ੪ ਸੇਤਜ–ਮੁੜ੍ਹਕੇ ਅਤੇ ਜਮੀਨ ਦੇ ਹੁੰਮਸ ਨਾਲ ਪੈਦਾ ਹੋਣ ਵਾਲੇ ਜੂੰਆਂ, ਚੀਚ ਵਹੁਟੀਆਂ ਆਦਿਕ। ਯਥਾ:–ਚਾਰਿ ਬੇਦ ਚਾਰੇ ਖਾਣੀ॥

**ਚਾਰ ਸਾਧਨ** ੧ਵਿਵੇਕ (ਵੀਚਾਰ)। ੨ ਵੈਰਾਗ। ੩ ਖਟ ਸਮਪਤੀ (ਸਮ, ਦਮ, ਸਰਧਾ, ਸਮਾਧਾਨ, ਉਪ੍ਰਾਮ, ਤਤਿਖੱਯਾ) ੪ ਮੋਖ ਇੱਛਾ।

**ਚਾਰ ਬਾਣੀਆ** ੧ ਪਰਾ–ਮੂਲਾ ਧਾਰ ਵਿਚ ਰਹਿਣ ਵਾਲਾ ਸਬਦ। ੨ ਪਸੰਤੀ–ਮੂਲਾ ਧਾਰ ਤੋਂ ਉੱਠਕੇ ਰਿਦੇ ਵਿਚ ਆਇਆ ਸ਼ਬਦ। ੩ ਮਧਜਮਾ–ਹਿਰਦੇ ਤੋਂ ਕੰਠ ਵਿਚ ਆਇਆ ਸ਼ਬਦ। ੪ ਬੈਖਰੀ–ਮੂੰਹ ਤੋਂ ਉਚਾਰਨ ਹੋਇਆ ਸ਼ਬਦ।

ਯਥਾ:–ਖਾਣੀ ਚਾਰੇ ਬਾਣੀ ਬੇਦਾ॥

**ਚਾਰ ਦੰਡ** ੧ ਪਿਤਰ ਦੰਡ–ਸ਼ਰਾਧ ਕਰਨ ਨਾਲ ਦੂਰ ਹੁੰਦਾ ਹੈ॥ ੨ ਰਿਖੀ ਦੰਡ-ਵਿਦਯਾ ਪੜ੍ਹਨ ਨਾਲ। ੩ ਦੇਵ ਦੰਡ–ਜੱਗ ਕਰਨ ਨਾਲ। ੪ ਜਮ ਦੰਡ–ਨਾਮ ਜਪਣ ਨਾਲ ਦੂਰ ਹੁੰਦਾ ਹੈ।

**ਚਾਰ ਆਸ਼੍ਰਮ** ਹਿੰਦੂ ਮਤ ਅਨੁਸਾਰ ਜੀਵਨ ਦੇ ਚਾਰ ਦਰਜੇ—੧ ਬਰਹਮ-ਚਰਯ (ਜਤੀ ਰਹਣਾ)। ੨ ਗ੍ਰਹਸਤ । ੩ ਬਾਨ ਪ੍ਰਸਤ । ੪ ਸੰਨਿਆਸ।

ਯਥਾ—ਚਾਰਿ ਵਰਨ ਚਾਰਿ ਆਸ੍ਰਮ ਹੈਂ ॥

**ਚਾਰ ਵਰਨ** ੧ ਬ੍ਰਾਹਮਨ। ੨ ਖਤਰੀ। ੩ ਸੂਦ੍ਰ। ੪ ਵੈਸ।

ਯਥਾ ਗਾਵਹਿ ਗੁਣ ਬਰਨ ਚਾਰਿ ॥

**ਚਾਰ ਪੈਰ ਧਰਮਦੇ** ੧ ਸਤਜ। ੨ ਤਪ। ੩ ਦਯਾ। ੪ ਦਾਨ।

ਯਥਾ—ਪਗ ਚਾਰੇ ਧਰਮੁ ਧਿਆਨੁ ਜੀਉ ।

**ਚਾਰ ਕਤੇਬ** ੧ ਜ਼ਬੂਰ—ਕਰਤਾ ਹਜ਼ਰਤ ਦਾਊਦ ਸਾਹਿਬ। ੨ ਤੌਰੇਤ—ਕਰਤਾ ਹਜਰਤ ਮੂਸਾ ਸਾਹਿਬ, ਯਹੂਦੀ। ੩ ਅੰਜੀਲ—ਹਜਰਤ ਈਸਾ ਸਾਹਿਬ, ਈਸਾਈ। ੪ ਕੁਰਾਨ—ਹਜ਼ਰਤ ਮੁਹੰਮਦ ਸਾਹਿਬ, ਮੁਸਲਮਾਨ।

ਯਥਾ—ਸਹਸ ਅਠਾਰਹ ਕਹਨਿ ਕਤੇਬਾ ॥

**ਚਾਰ ਜੁਗ** ਸਤਿਜੁਗ, ਦੁਆਪਰ, ਤ੍ਰੇਤਾ, ਕਲਿਜੁਗ।

ਯਥਾ—ਚਾਰੇ ਜਾਗੇ ਚਹੁ ਜੁਗੀ।

**ਚਾਰ ਮੁਕਤੀਆਂ** ੧ ਸਲੋਕਜ—ਇਸ਼ਟ ਦੇਵ ਦੇ ਦੇਸ ਦੀ ਪ੍ਰਾਪਤੀ ਹੋਣੀ। ੨ ਸਮੀਪ—ਇਸ਼ਟ ਦੇ ਨੇੜੇ ਹੋਣਾ। ੩ ਸਾਰੂਪਜ—ਇਸ਼ਟ ਵਰਗਾ ਸਰੂਪ ਹੋਣਾ। ੪ ਸਾਜੁੱਜ—ਇਸ਼ਟ ਨਾਲ ਮੇਲ ਹੋਣਾ।

ਯਥਾ—ਚਾਰਿ ਮੁਕਤਿ ਚਾਰੈ ਸਿਧਿ ਮਿਲਕੈ।

**ਚਾਰ ਕੂੰਟ (ਚਾਰ ਦਿਸ਼ਾਂ)** ੧ ਦੱਖਣ। ੨ ਉਤਰ। ੩ ਪੂਰਬ। ੪ ਪੱਛਮ।

ਯਥਾ—ਚਾਰ ਕੁੰਟ ਦਹਦਿਸ ਭਰਮੇ।

**ਚਾਰ ਵੇਦ** ੧ ਰਿਗੁ ਦੇਵਤਿਆਂ ਦੀ ਉਸਤਤੀ ਦਾ ਵਰਣਨ। ੨ ਯਜੁਰ ਜਗ ਹੋਮ ਦਾ ਵਰਣਨ। ੩ ਅਥਰਵਣ ਹਵਨ ਮੰਤ੍ਰ। ੪ ਸਾਮ ਯੱਗ ਆਦਿਕ ਵਿਚ ਭਜਨ (ਮੰਤ੍ਰ) ਗਾਉਣੇ।

ਯਥਾ—ਚਾਰੇ ਵੇਦ ਹੋਇ ਸਚਿਆਰ।

**ਚਾਰ ਪਦਾਰਥ** ੧ ਧਰਮ—ਸੁਭ ਕਰਮ। ੨ ਅਰਥ—ਪਦਾਰਥ। ੩ ਕਾਮ—ਕਾਮਨਾ, ਇੱਛਿਆ। ੪ ਮੋਖਜ—ਮੁਕਤੀ।

ਯਥਾ—ਚਾਰ ਪਦਾਰਥ ਜੇ ਕੋ ਮਾਗੈ ਸਾਧ ਜਨਾ ਕੀ ਚਰਨੀ ਲਾਗੈ। ਅਥਵਾ ੧. ਜਨਮ, ੨. ਪ੍ਰੇਮ, ੩. ਨਾਮ, ੪. ਗਿਆਨ ॥

**ਚਾਰ ਫ਼ਰੇਸ਼ਤੇ** ੧ ਜਬਰਾਈਲ—ਪਰਮੇਸ਼ਰ ਦੇ ਸੁਨੇਹੇ ਲਿਆਉਣ ਵਾਲਾ। ੨ ਮੀਕਾਈਲ—ਜੀਵਾਂ ਨੂੰ ਰੋਜ਼ੀ ਵੰਡਨ ਵਾਲਾ। ੩ ਇਸਰਾਫੀਲ—ਪਰਲੋਜ ਵੇਲੇ ਬਿਗਲ ਵਿਜੌਣ ਵਾਲਾ। ੪ ਇਜ਼ਰਾਈਲ—ਜੀਵਾਂ ਦੇ ਪ੍ਰਾਣ ਕੱਢਣ ਵਾਲਾ।

ਯਥਾ-ਅਜਰਾਈਲ ਫਰੇਸਤਾ ਹੋਸੀ ਆਇ ਤਈ।

**ਚਾਰ ਦਰਸ਼ਨ**

੧ ਸ੍ਰਵਨ ਦਰਸਨ ਪ੍ਰੀਤਮ ਦਾ ਗੁਣ ਰੂਪ ਸੁਣਕੇ ਉਸਨੂੰ ਹਿਰਦੇ ਵਿਚ ਵਸਾਉਣਾ। ੨ ਚਿੱਤਰ ਦਰਸ਼ਨ ਮੂਰਤੀ ਦਾ ਦੀਦਾਰ। ੩ ਸੁਪਨ ਦਰਸ਼ਨ ਸੁਪਨੇ ਵਿਚ ਦਰਸ਼ਨ ਕਰਨਾ। ੪ ਪ੍ਰਤੱਖਯ ਦਰਸ਼ਨ।

ਯਥਾ—ਦਰਸਨਿ ਰੂਪ ਅਥਾਹ ਵਿਰਲੇ ਪਾਈਅਹਿ।

**ਚਾਰ ਪਾਪ**

੧ ਸ਼ਰਾਬ ਪੀਣਾ। ੨ ਸੋਨਾ ਚੁਰਾਉਣਾ। ੩ ਗੁਰ ਨਾਰੀ ਗਮਨ। ੪ ਗਊ ਬ੍ਰਾਹਮਣ ਘਾਤ।

ਤਥਾ—ਚ ਰੇ ਕਿਲਵਿਖ ਉਨਿ ਅਘ ਕੀਏ ਹੋਆ ਅਸੁਰ ਸੰਘਾਰ।

**ਚਾਰ ਕਿਲਵਿਖ**

ਇਹ ਵੀ ਚਾਰ ਪਾਪ ਮੰਨੇ ਗਏ ਹਨ—੧ ਬ੍ਰਹਮ ਵੇਤਾ ਦਾ ਮਾਰਨਾ। ੨ ਗਊ ਘਾਤ। ੩ ਕੰਨਯਾ ਮਾਰਨੀ। ੪ ਖੋਟੇ ਕਰਮ ਕਰਨ ਵਾਲੇ ਦਾ ਅੰਨ ਖਾਣਾ।

**ਚੌਰਾਸੀ ਸਿੱਧ**

ਊਰਮਿ, ਅਸਨਾਥ, ਅਸੁਰ ਵਿਨਾਸੀ, ਅਨਹਦ ਸਬਦੀ, ਅਬਿਨਾਸੀ, ਅਮਰ ਨਿਧਿ, ਅੰਮ੍ਰਤ ਭੋਗੀ, ਆਨੰਦ ਰੂਪੀ, ਆਪ ਸ੍ਰਰੂਪੀ, ਔਘੜ, ਈਸ਼੍ਰ, ਏਕ ਰੰਗੀ, ਏਕਾਂਗੀ, ਏਕਾਂਤ ਵਾਸੀ, ਸਮਾਰਤ, ਸਰਸ੍ਵਤੀ, ਸਾਗਰ, ਸਿਧ ਸੇਨ, ਸ਼ੀਤਲ, ਸੁਰਤਿ ਸਿੱਧ, ਸ਼ੰਕਰ, ਸੰਭਾਲਕਾ, ਸ਼ੰਭੁ, ਸ੍ਰਰ ਸਿੱਧ, ਹਨੀਫਾ, ਹਰਖ ਨਿਧਿ, ਕਨਕ, ਕਨੀਫਾ, ਕਮਲ ਸੈਨ, ਕਰਮਨਾਸੀ, ਕਲਾ ਵਿਲਾਸੀ, ਕਲੇਸ ਨਾਸ਼ੀ, ਕਾਲੇਂਦਰ, ਕੇਲਿਕਰਨ, ਕੇਵਲ ਕਰਮੀ, ਕ੍ਰਿਸ਼ਨ ਕੁਮਾਰ, ਖਲਕ ਨਿਧਿ। ਖਿੰਥੜ, ਗਗਨ ਵਾਸੀ, ਗਿਰਿਧਰ, ਗਿਰਿ ਬੋਧ, ਗੁਫਾ ਵਾਸੀ, ਗੋਪਾਲ, ਗੋਵਰਧਨ, ਘਨਾ ਨੰਦੀ, ਚਤੁਰ ਬੈਨ, ਚਲ ਨਿਧਿ, ਜਾਲਕ, ਜੋਗ ਅਨੂਪੀ, ਜੋਤਿ ਮਗਨ, ਜੋਤਿ ਲਗਨ, ਝੰਗਰ, ਤਪਨ, ਤਰੰਗੀ, ਦਰਸ਼ਨ ਜੋਤਿ, ਦੁਖ ਨਾਸੀ, ਧੂਰਮ, ਨਿਤਯ ਸਿੱਧ, ਨਿਰਤ, ਪਰਵਤ, ਪਲਕ ਨਿਧਿ, ਪਲਾਸ ਭੋਗੀ, ਪੂਰਨ, ਪਰਾਣ ਨਾਥ, ਬਿਹੰਗਮ ਜੋਗੀ, ਬਿੰਬਸਾਰ, ਬਿਮਲ ਜੋਤਿ, ਬ੍ਰਹਮ, ਬ੍ਰਹਮ ਭੋਗੀ, ਬ੍ਰਹਮ ਯੋਗੀ, ਭਰਥਰਿ, ਭੂਤ ਨਾਥ, ਭੰਗਰ, ਮਹਾ ਯੋਗੀ, ਮਗਨਧਾਰ, ਮੁਕਤੇਸ਼੍ਰਰ, ਮੂਲ ਮੰਤਰੀ, ਯੋਗ ਨਿਧਿ, ਰਾਮ ਸਿੱਧ, ਰੰਗ ਨਾਥ, ਲੋਹਾਰੀ ਪਾ, ਲੰਗਰ, ਵਿਸਨੂੰ ਪਤਿ, ਵਿਚਿਤਰ ਕਰਮੀ।

ਯਥਾ—ਸਿਧ ਚਉਰਾਸੀਹ ਮਾਇਆ ਮਹਿ ਖੇਲਾ।

**ਚਾਰ ਅਵੱਸਥਾ**

੧ ਜਾਗ੍ਰਤ। ੨ ਸੁਪਨ। ੩ ਸੁਖੋਪਤੀ ਅਤੇ ੪ ਤੁਰੀਆ।

**ਚੌਦਾਂ ਵਿੱਦਿਆ**

੧ ਪੜ੍ਹਨਾ। ੨ ਤਰਨਾ। ੩ ਹਕੀਮੀ। ੪ ਰਸਾਇਣ। ੫ ਜੋਤਿਸ਼। ੬ ਰਾਗ। ੭ ਕੋਕ ਸਾਸਤਰ। ੮ ਵਿਆਕਰਨ। ੯ ਸੰਗੀਤ। ੧੦ ਘੋੜੇ ਦੀ ਸਵਾਰੀ। ੧੧ ਨਾਚ ਵਿੱਦਿਆ। ੧੨ ਸ਼ਸਤ੍ਰ ਵਿਦਿਆ। ੧੩ ਧਾਰਮਿਕ ਵਿਦਿਆ। ੧੪ ਰਾਜ ਨੀਤੀ।

**ਚਾਰ ਅਗਨੀਆਂ**

੧ ਹੰਸ (ਜੀਵ ਹਤਿਆ)। ੨ ਹੇਤ। ੩ ਲੋਭ। ੪ ਕੋਪ।

ਯਥਾ:—ਚਾਰਿ ਨਦੀਆ ਅਗਨੀ ਤਨਿ ਚਾਰੇ।

**ਚੌਦਾਂ ਰਤਨ**

੧ ਅੰਮ੍ਰਿਤ। ੨ ਸ਼ਰਾਬ। ੩ ਚੰਦ੍ਰਮਾਂ। ੪ ਕਾਮ ਧੇਨੁ। ੫ ਉਚ ਸ਼ਰਵਾ ਘੋੜਾ। ੬ ਐਰਾਵਤ ਹਾਥੀ। ੭ ਜ਼ਹਿਰ। ੮ ਲਛਮੀ। ੯ ਧਨੰਤਰ ਵੈਦ। ੧੦ ਕੌਸ਼ਤਭ ਮਣੀ। ੧੧ ਸੰਖ। ੧੨ ਕਲਪ ਬ੍ਰਿਛ। ੧੩ ਰੰਭਾ ਅਪੱਛਰਾ। ੧੪ ਸਾਰੰਗ ਧਨੁਖ।

ਯਥਾ–ਚਉਦਹ ਰਤਨ ਨਿਕਾਲਿਅਨੁ ਕੀਤੋਨੁ ਚਾਨਾਣੁ।

**ਚੌਦਾਂ ਭਵਨ**

੭ ਆਕਾਸ। ੭ ਪਾਤਾਲ। (ਵੇਖੋ ਸਤ ਆਕਾਸ ਤੇ ਸਤ ਪਾਤਾਲ)

ਯਥਾ-ਚਉਦਹ ਭਵਣ ਤੇਰੇ ਹਟ ਨਾਲੇ।

**੨੪ ਅਵਤਾਰ**

੧ ਮੱਛ। ੨ ਕੱਛ। ੩ ਵੈਰਾਹ। ੪ ਮੋਹਨੀ। ੫ ਨਰ ਸਿੰਘ। ੬ ਪਰਸਰਾਮ। ੭ ਰਾਮ ਚੰਦਰ। ੮ ਕ੍ਰਿਸਨ ਜੀ। ੯ ਬਲ ਭੱਦਰ। ੧੦ ਬਾਵਨ। ੧੧ ਬੁਧ। ੧੨ ਨਾਰਦ। ੧੩ ਰਿਖਭ ਦੇਵ। ੧੪ ਕਪਲ। ੧੫ ਬਿਆਸ। ੧੬ ਹੰਸਾ। ੧੭ ਪ੍ਰਿਥੁ। ੧੮ ਦਤਾ ਤ੍ਰੇਯ। ੧੯ ਨਰ। ੨੦ ਨਾਰਾਯਣ। ੨੧ ਹਯ ਗ੍ਰੀਵ। ੨੨ ਵੈ ਵਸਤੁ ਮਨ। ੨੩ ਧਨੰਤਰ। ੨੪ ਕਲਕੀ।

**ਛੇ ਰੁਤਾਂ**
(ਬਰਫ ਵਾਲੀ)

੧ ਬਸੰਤ–ਚੇਤ ਵਿਸਾਖ। ੨ ਗ੍ਰੀਖਮ (ਗਰਮ)–ਜੇਠ ਹਾੜ। ੩ ਵਰਖਾ–ਸੌਣ, ਭਾਦਰੋਂ। ੪ ਸਰਦ–ਅਸੂ, ਕਤੇ। ੫ ਹਿਮ (ਬਰਫ ਵਾਲੀ)–ਮਘਰ, ਪੋਹ। ੬ ਸਿਸਰੁ(ਠੰਢੀ ਰੁਤ)–ਮਾਘ,ਫੱਗਣ।

ਯਥਾ–ਸੂਰਜੁ ਏਕੋ ਰੁਤਿ ਅਨੇਕ।

**ਛਿਅ ਗੁਰ**
(ਛੇ ਸ਼ਾਸਤ੍ਰਾਂ ਦੇਕਰਤਾ)

੧. ਕਨਾਦ ਮੁਨਿ, ੨. ਗੌਤਮ ਰਿਖੀ, ੩. ਕਪਲ ਮੁਨੀ, ੪.ਪਾਤੰਜਲੀ ਰਿਖੀ, ੫. ਜੈਮਿਨੀ ਅਤੇ ੬. ਵੇਦ ਵਯਾਸ ਜੀ।

ਯਥਾ–ਛਿਅ ਘਰ ਛਿਅ ਗੁਰ।

**ਛਿਅ ਭੇਖ**
**(ਛੇ ਦਰਸ਼ਨ)**

੧ ਜੋਗੀ। ੨ ਜੰਗਮ। ੩ ਜੈਨੀ। ੪ ਸੰਨਿਆਸੀ। ੫ ਬੈਰਾਗੀ। ੬ ਵੈਸਨੋ।

ਯਥਾ–ਛਿਅ ਵਰਤਾਰੇ ਵਰਤਹਿ ਪੂਤ।

**ਛੇ ਕਰਮ**
(ਖਟ ਕਰਮ)

ਵੈਸ਼ਨਵ ਧਰਮ ਦੇ:–[ੳ]

੧ ਜਪ। ੨ ਹੋਮ। ੩ ਸੰਧਿਆ। ੪ ਇਸਨਾਨ। ੫ ਅਤਿਥੀ ਪੂਜਾ। ੬ ਦੇਵ ਅਰਚਾ (ਪੂਜਾ)।

[ਅ] ੧–੨ ਯੱਗ ਕਰਨਾ ਕਰੌਣਾ। ੩–੪ ਵਿਦਿਆ ਪੜ੍ਹਨਾ, ਪੜ੍ਹਾਉਣਾ। ੫–੬ ਦਾਨ ਦੇਣਾ–ਲੈਣਾ।

[ੲ] ਯੋਗ ਅਭਿਆਸੀਆਂ ਦੇ ਛੇ ਕਰਮ:–

੧ ਧੋਤੀ–ਚਾਰ ਉਂਗਲਾਂ ਚੌੜੀ ਅਤੇ ਪੰਦਰਾਂ ਹਥ ਲੰਮੀ ਬਰੀਕ ਕਪੜੇ ਦੀ ਟਾਕੀ ਕੋਸੇ ਪਾਣੀ ਨਾਲ ਭਿਉਂ ਕੇ ਇਕ ਹਥ ਰੋਜ ਅੰਦਰ ਨਿਰੌਣ ਦਾ ਅਭਿਆਸ ਕਰਨਾ। ਇਸ ਤਰ੍ਹਾਂ ਪੰਦਰਾਂ ਦਿਨ ਆਂਦਰਾਂ ਦੀ ਸਫਾਈ ਕਰਨੀ।

੨ ਨੇਤੀ–ਇਕ ਗਿੱਠ ਸੂਤ ਦਾ ਲੰਮਾ ਡੋਰਾ ਬਰੀਕ ਅਤੇ ਮੁਲੈਮ ਲੈ ਕੇ ਪੂਰਕ ਕਰਕੇ ਨੱਕ ਵਿਚ ਚੜ੍ਹਾਉਣਾ, ਅਤੇ ਪ੍ਰਾਣਾਂ ਦੇ ਬਲ ਕਰ ਕੇ ਉਸਦਾ ਸਿਰਾ ਮੂੰਹ ਥਾਣੀ ਕੱਢਣਾ। ਇਸ ਤਰ੍ਹਾਂ

ਨਾਸਕਾਂ ਅਤੇ ਕੰਠ ਦੀ ਸਫਾਈ ਕਰਨੀ।

੩ ਨਿਉਲੀ—ਦੋਵੇਂ ਮੋਢੇ ਨੀਵੇਂ ਕਰ ਕੇ ਪਿੱਠ ਦਾ ਵਲ ਕੱਢ ਕੇ ਸਿੱਧਾ ਬੈਠਨਾ, ਪ੍ਰਾਣਾ ਦੇ ਬਲ ਨਾਲ ਪੇਟ ਨੂੰ ਸਜੇ, ਖਬੇ ਉਪਰ, ਹੇਠ ਕਰਨਾ ਜਿਸ ਤਰ੍ਹਾਂ ਚਾਟੀ ਵਿਚ ਮਧਾਣੀ ਦਹੀ ਰਿੜਕਦੀ ਹੈ।

੪ ਵਸਤੀ—ਧੁਨੀ ਤਾਂਈ ਪਾਣੀ ਵਿਚ ਬੈਠ ਕੇ ਛੀ ਉਂਗਲ ਲੰਮੀ, ਉਂਗਲ ਜਿਨੀ ਮੋਟੀ, ਪੋਲੀ ਵਾਸ ਦੀ ਨਲੀ ਲੈ ਕੇ ਚਾ ਉਂਗਲ ਗੁਦਾ ਵਿਚ ਲੈ ਕੇ ਅਤੇ ਪ੍ਰਾਣਾ ਦੇ ਬਲ ਕਰਕੇ ਉਸ ਰਾਹੀ ਪਾਣੀ ਅੰਦਰ ਖਿਚ ਕੇ ਨਾੜੀਆਂ ਸਾਫ ਕਰਨੀਆਂ।

੫ ਤ੍ਰਾਟਕ—ਨੇਤਰਾ ਦੀ ਟਿਕ ਕਿਸੇ ਖਾਸ ਚਿੰਨ੍ਹ ਉਤੇ ਲਾ ਤਦ ਤੱਕ ਵੇਖੀ ਜਾਣਾ ਜਦ ਤੱਕ ਪਾਣੀ ਆ ਕੇ ਅੱਖਾਂ ਥੱਕ ਨ ਜਾਣ

੬ ਕਪਾਲ ਭਾਤੀ—ਲੁਹਾਰ ਦੀ ਫੂਕਣੀ ਵਾਂਗੂੰ ਰੇਚਕ, ਪੂਰ ਦ੍ਵਾਰਾਂ ਪ੍ਰਾਣਾਂ ਨੂੰ ਘੜੀ ਮੁੜੀ ਚਾੜ੍ਹਨਾ ਉਤਾਰਨਾ।

ਯਥਾ—ਖਟ ਕਰਮ ਕਿਰਿਆ ਕਰਿ।

**ਖਟ ਰਸ**
**ਛੇ ਰਸ**

ਜ਼ਬਾਨ ਕਰਕੇ ਛੇ ਤਰ੍ਹਾ ਦੇ ਖਾਣ ਦੇ ਸਵਾਦ:—੧ ਖੱਟਾ ੨ ਮਿਠਾ। ੩ ਕਸੈਲਾ। ੪ ਕੌੜਾ। ੫ ਸਲੂਣਾ। ੬ ਚਰਪਰ (ਤਿੱਕਤ)।

ਯਥਾ—ਸਭਿ ਰਸਿ ਮਿਠੇ ਮੰਨਿਐ।

**ਛੇ ਚਕ੍ਰ**
(ਖਟ ਚਕ੍ਰ ਯੋਗੀਆਂ ਦੇ ਮੰਨੇ ਹੋਏ ਛੀ ਚੱਕ੍ਰ)

੧ ਮੂਲਾ ਧਾਰ—ਗੁਦਾ ਮੰਡਲ ਦਾ ਚੱਕਰ ਹੈ। ਇਸ ਵਿ ਮੂਧੇ ਮੁਖ ਦਾ ਚਾਰ ਪੰਖੜੀ ਵਾਲਾ ਪੀਲਾ ਕਮਲ ਹੈ। ੨ ਸ੍ਵਾਧਿਸਠਾਨ- ਲਿੰਗ ਦੇ ਮੂਲ ਵਿਚ ਹੈ। ਜਿਸ ਵਿਚ ਲਾਲ ਰੰਗ ਦਾ ਉਰਧ ਮੁ ਛੇ ਪਤੀਆਂ ਵਾਲਾ ਕਮਲ ਹੈ। ੩ ਮਨੀ ਪੂਰਕ ਨਾਭਿ ਵਿ ਹੈ, ਜੋ ਨੀਲੇ ਰੰਗ ਦਾ ਊਰਧ ਮੁਖ ਦਸ ਪੱਤੀਆਂ ਦਾ ਕਮਲ ਹੈ ੪ ਅਨਾਹਤ—ਹਿਰਦੇ ਵਿਚ ਹੈ ਇਹ ਬਾਰਾਂ ਪੱਤੀਆਂ ਦਾ ਸ੍ਵਰ ਰੰਗਾ ਹੈ। ੫ ਵਿਸੁੱਧ—ਇਹ ਕੰਠ ਵਿਚ ਲਾਲ ਰੰਗ ਦਾ ਊਰਧ ਮੁ ਸੋਲਾਂ ਪੱਤੀਆਂ ਵਾਲਾ ਹੈ। ੬ ਆਗਜਾ—ਭੌਹਾਂ ਦੇ ਵਿਚਕਾਰ ਪਾਂਖੜੀਆ ਦਾ ਊਰਧ ਮੁਖ ਚਿੱਟਾ ਕਮਲ।

ਯਥਾ—ਛਠਿ ਖਟ ਚਕ੍ਰ ਛਹੂ ਦਿਸਿ ਧਾਇ।

**ਛੇ ਜਤੀ**

੧ ਭੀਖਮ ਪਿਤਾਮਾ। ੨ ਲਛਮਨ। ੩ ਹਨੂਮਾਨ। ੪ ਦੱਤਾ ਤ੍ਰੇਯ। ੫ ਭੈਰੋਂ। ੬ ਗੋਰਖ।

ਯਥਾ—ਛਿਅ ਜਤੀ ਮਾਇਆ ਕੇ ਬੰਦਾ।

**ਛੱਤੀ ਭੋਜਨ**

੧ ਰੋਟੀ ਸਭ ਤਰ੍ਹਾਂ ਦੀ। ੨ ਪੂਰੀ। ੩ ਕਚੌਰੀ। ੪ ਪੂੜੇ ੫ ਚੌਲ। ੬ ਦਾਲਾਂ। ੭ ਸਾਗ, ਭਾਜੀ, ਭੁਰਜੀ ਆਦਿਕ। ੮ ਕੜ੍ਹੀ। ੯ ਵੜੀਆਂ। ੧੦ ਸੇਵੀਆਂ। ੧੧ ਖਿਚੜੀ। ੧੨ ਸਾਲੂਣੇ ਛੋਲੇ, ਪਕੌੜੇ ਆਦਿਕ। ੧੩ ਚਟਨੀਆ। ੧੪ ਅਚਾਰ ੧੫ ਮੁਰੱਬੇ। ੧੬ ਬੂੰਦੀ, ਦਹੀ ਭੱਲੇ। ੧੭ ਰਾਇਤੇ। ੧

ਪਾਪੜ। ੧੯ ਕੜਾਹ। ੨੦ ਖੀਰ। ੨੧ ਪੰਜੀਰੀ, ਸੱਤੂ, ਕਸਾਰ। ੨੨ ਮਠਿਆਈਆਂ। ੨੩ ਲਾਪਸੀ (ਸੀਰਾ) ਮਿੱਠੀ। ੨੪ ਰਾਬੜੀ। ੨੫ ਮਲਾਈ। ੨੬ ਮਿਸਰੀ ਮੱਖਣ। ੨੭ ਸਿਖਰਣੀ (ਦਹੀ ਖੰਡ)। ੨੮ ਦੁਧ ਮਿਲਾ ਕੇ ਦੋਧੀ ਆਦਿਕ। ੨੯ ਦਹੀ ਲੱਸੀ ਆਦਿਕ। ੩੦ ਕਾਂਜੀ ਆਦਿਕ ਹਾਜਮੇਂ ਦੇ ਪਾਣੀ। ੩੧ ਸਭ ਤਰ੍ਹਾਂ ਦੇ ਫਲ। ੩੨ ਤਾਰੀ (ਲੂਣ ਵਾਲੀ ਕੜ੍ਹੀ)। ੩੩ ਮਿੱਠੇ ਮੱਠੇ। ੩੪ ਫੇਣੀਆਂ। ੩੫ ਘੇਵਰ। ੩੬ ਜੂਰਨ ਆਦਿਕ।

ਯਥਾ—ਛਤੀਹ ਅੰਮ੍ਰਿਤ ਭੋਜਨੁ ਖਾਣਾ।

**ਜਪ**

ਤਿੰਨ ਤਰ੍ਹਾਂ ਦਾ ਹੁੰਦਾ ਹੈ:—੧ ਵਾਚਿਕ—ਉੱਚੀ ਪਾਠ ਕਰਨਾ। ੨ ਉਪਾਂਸੂ—ਹੌਲੀ ੨ ਪਾਠ ਕਰਨਾ ਜੇਹੜਾ ਪਾਸ ਬੈਠੇ ਹੀ ਸੁਣ ਸੱਕਣ। ੩ ਮਾਨਸ—ਜੋ ਹਿਰਦੇ ਵਿਚ ਹੀ ਕੀਤਾ ਜਾਏ।

ਯਥਾ—ਜਪਿ ਜਪਿ ਨਾਮ ਤੁਮਾਰੋ ਪ੍ਰੀਤਮ ਤਨ ਤੇ ਰੋਗ ਖਏ।

**ਤਿੰਨ ਗੁਣ**

੧ ਰਜੋ—ਲੋਭ, ਅਭਿਮਾਨ, ਇਸਤਰੀ ਰਮਣ ਕਰਨਾ, ਮਿਠੇ ਸਲੂਣੇ ਖਾਣੇ ਵਡਿਆਈ ਚਾਹੁੰਣੀ ਏਨ੍ਹਾਂ ਗੱਲਾਂ ਕਰਕੇ ਵੱਡਪਨ ਦਾ ਖਿਆਲ ਪੈਦਾ ਹੁੰਦਾ ਹੈ। ੨ ਤਮੋ—ਹਿੰਸਾ, ਕ੍ਰੋਧ, ਬਹੁਤ ਖਾ ਕੇ ਸੌਂ ਰਹਿਣਾ, ਝੂਠ ਬੋਲਣਾ, ਮੈਲਾ ਵੇਸ ਰਖਣਾ, ਪਰਾਈ ਨਿੰਦਿਆ ਕਰਨੀ। ਏਨ੍ਹਾਂ ਗਲਾਂ ਕਰਕੇ ਤਾਂਮਸੀ ਬੁਧ ਹੁੰਦੀ ਹੈ। ੩ ਸਤੋ—ਮਿੱਠਾ ਬੋਲਣਾ, ਨਿਵ ਚਲਣਾ ਦਾਲ ਚੌਲ ਖਾਣੇ, ਥੋੜਾ ਖਾਣਾ, ਉਜਲ ਬਸਤ੍ਰ ਪਹਿਨਣੇ, ਏਨ੍ਹਾਂ ਗਲਾਂ ਤੋਂ ਸਤੋਂ ਗੁਣ ਪੈਦਾ ਹੁੰਦਾ ਹੈ।

ਯਥਾ ਤੀਨਿ ਗੁਣਾ ਮਹਿ ਬਿਆਪਿਆ ਪੂਰਨ ਹੋਤ ਨ ਕਾਮ ॥

**ਤ੍ਰਿਬਿਧਿ ਮਨਸਾ**

੧ ਸੁਤ (ਪੁੱਤਰ) ਦੀ ਇੱਛਿਆ। ੨ ਵਿਤ—(ਧਨ) ਦੀ ਇੱਛਿਆ। ੩ ਲੋਕ (ਲੋਕਾਂ ਤੋਂ ਸੋਭਾ ਲੈਣ ਦੀ) ਇੱਛਿਆ।

ਯਥਾ—ਤ੍ਰਿਬਿਧਿ ਮਨਸਾ ਤ੍ਰਿਬਿਧਿ ਮਾਇਆ।

**ਤਿੰਨ ਦੇਵਤੇ**

ਵੇਦ ਅਨੁਸਾਰ ਅਗਨੀ ਵਾਯੂ ਅਤੇ ਸੂਰਜ ਤਿੰਨ ਪ੍ਰਧਾਨ ਦੇਵਤਾ ਹਨ।

੧ ਵਿਸ਼ਨੂ—ਜੀਵਾਂ ਦੀ ਪਾਲਣਾ ਕਰਨ ਵਾਲਾ। ੨ ਬ੍ਰਹਮਾਂ—ਜੀਵਾਂ ਦੀ ਉਤਪਤੀ ਕਰਨ ਵਾਲਾ। ੩ ਸ਼ਿਵਜੀ—ਜੀਵਾਂ ਦਾ ਸੰਘਾਰ ਕਰਨ ਵਾਲਾ।

ਯਥਾ—ਤੀਨਿ ਦੇਵ ਅਰੁ ਕੋੜਿ ਤੇਤੀਸਾ

**ਤਿੰਨ ਕਾਲ**

੧ ਭੂਤ—ਬੀਤ ਗਿਆ ਸਮਾਂ। ਭਵਿਖਤ—ਅਜੇ ਆਵਣ ਵਾਲਾ ਸਮਾਂ। ੩ ਵਰਤਮਾਨ—ਹੁਣ ਬੀਤ ਰਿਹਾ ਸਮਾਂ।

**ਤ੍ਰਿਬਿਧਿਮਾਇਆ**

ਤਿੰਨ ਤਰ੍ਹਾਂ ਦੀ ਮਾਇਆ—ਰਜ, ਤਮ, ਸਤ।

ਯਥਾ—ਰਜ, ਤਮ, ਸਤ ਕਲ ਤੇਰੀ ਛਾਇਆ।

**ਤਿੰਨ ਅਵਸਥਾ** — ੧ ਜਾਗ੍ਰਤ (ਜਾਗਣਾ) । ੨ ਸੁਪਨ (ਸੁਫਨਾ
ਸੁਖੋਪਤਿ (ਗਾੜ੍ਹੀ, ਨੀਂਦ) ।
ਯਥਾ—ਤੀਨਿ ਅਵਸਥਾ ਕਹਹਿ ਵਖਿਆਨ ।

**ਤਿੰਨ ਲੋਕ** — ੧ ਮਾਤ ਲੋਕ । ੨ ਸ੍ਵਰਗ ਲੋਕ । ੩ ਪਾਤਾਲ ਲੋ
ਯਥਾ—ਤੀਨਿ ਲੋਕ ਜਾਕੈ ਹਹਿ ਭਾਰ ॥

**ਤਿੰਨ ਤਾਪ** — ੧ ਆਧਿ (ਅਧਯਾਤਮਿਕ)—ਮਨ ਦੇ ਰੋਗ ਚਿੰਤਾ,
ਆਦਿਕ । ੨ ਬਿਆਧਿ (ਅਧਿਭੂਤਕ;—ਸਰੀਰ ਦੇ ਦੁਖ ਯ
ਫੋੜਾ ਆਦਿਕ । ੩ ਉਪਾਧਿ (ਅਧਿ ਦੈਵਿਕ)—ਗ੍ਰਹ ਦਾ
ਦੁਖ ਕਿਸੇ ਦੇਵਤਾ ਵਲੋਂ ਮਿਲੇ ਯਥਾ—ਧੁੱਪ ਹਨੇਰੀ ਸਰਦੀ ਅ
ਯਥਾ—ਤੀਨੇ ਤਾਪ ਨਿਵਾਰਣ ਹਾਰਾ ।

**ਦਸ ਇੰਦ੍ਰੇ** — ਪੰਜ ਗਿਆਨ ਇੰਦ੍ਰੇ—(੧ ਨੱਕ । ੨ ਕੰਨ । ੩
੪ ਜੀਭ । ੫ ਤੁਚਾ [ਖਲੜੀ]) ਅਤੇ ਪੰਜ ਕਰਮ ਇੰਦ੍ਰੇ:-
੨ ਹਥ । ੩ ਪੈਰ । ੪ ਗੁਦਾ । ੫ ਲਿੰਗ ।
ਯਥਾ—ਦਸ ਇੰਦ੍ਰੀ ਕਰਿ ਰਾਖੈ ਵਾਸਿ ।

**ਦਸ ਦੁਆਰ** — ਦੋ ਅਖਾਂ । ਦੋ ਕੰਨ । ਦੋ ਨਾਸਕਾਂ । ੧ ਮੁਖ । ੧
੧ ਗੁਦਾ । ਅਤੇ ੧ ਦਸਮ ਦੁਆਰ ।
ਯਥਾ—ਦਸਮੀ ਦਸ ਦੁਆਰ ਬਸਿ ਕੀਨੇ ।

**ਦਸ ਅਵਤਾਰ** — ੧ ਮੱਛ । ੨ ਕੱਛ । ੩ ਬਰਾਹ (ਸੂਰ) । ੪ ਨ
੫ ਬਾਵਨ (ਵੌਣਾ) । (੬) ਰਾਮ । ੭ ਪਰਸ ਰਾਮ । ੮
੯ ਬੁੱਧ । ੧੦ ਕਲਕੀ (ਨਿਹਕਲੰਕ) ।
ਯਥਾ—ਹੁਕਮਿ ਉਪਾਏ ਦਸ ਅਉਤਾਰਾ ।

**ਦਸ ਪ੍ਰਾਣ (ਦਸੇ ਬੰਦ)** — ੧ ਪ੍ਰਾਣ । ੨ ਅਪਾਨ । ੩ ਸਮਾਨ । ੪ ਵਯ
ਉਦਾਨ । ੬ ਨਾਗ । ੭ ਕੂਰਮ । ੮ ਕ੍ਰਿਕਲ । ੯
੧੦ ਧਨੰਜਯ । ਇਹ ਸਰੀਰ ਵਿਚ ਅੱਡੋ ਅੱਡ ਹੇਠ ਲਿਖੇ
ਕੰਮ ਕਰਦੇ ਹਨ :—
ਪ੍ਰਾਣ—ਰਿਦੇ ਵਿਚ । ਅਪਾਨ—ਗੁਦਾ ਵਿਚ ।
ਧੁਨੀ ਵਿਚ । ਉਦਿਆਨ—ਕੰਠ ਵਿਚ । ਬਯਾਨ—ਸਾਰੇ ਸ
ਨਾਗ—ਡਕਾਰ ਦਾ ਹੇਤੂ । ਕੂਰਮ—ਨੇਤ੍ਰਾਂ ਨੂੰ ਖੋਲਣ ਵਾਲੇ ।
ਮਰਨ ਪਿਛੋਂ ਸਰੀਰ ਨੂੰ ਫੁਲਾਉਣ ਵਾਲੇ । ਕ੍ਰਿਕਲ-ਭੁ
ਵਾਲੇ । ਦੇਵਦਤ—ਉਬਾਸੀ ।
ਯਥਾ—ਪ੍ਰਾਣ ਮਨ ਤਨ ਜੀਅ ਦਾਤਾ ।

**ਦਹਦਿਸ (ਦਸ ਤਰਫਾਂ)** — ੧ ਪੂਰਬ । ੨ ਪੱਛਮ । ੩ ਉੱਤਰ । ੪ ਦੱ
ਨੈਰਤ-ਪੱਛਮ ਤੇ ਦੱਖਣ ਦੀ ਨੁੱਕਰ । ੬ ਵਾਯਵੀ—ਪੱਛਮ
ਕੋਨ । ਈਸਾਨ—ਪੂਰਬ ਪਹਾੜ ਦੀ ਨੁਕਰ । ੮ ਅਗ
ਯਥਾ—ਦਹਦਿਸ ਇਹੁ ਮਨੁ ਧਾਵਦਾ ।

ਦੱਖਣ ਦੀ ਕੋਨ। ੯ ਅਕਾਸ਼। ੧੦ ਪਤਾਲ।

ਦਹਦਿਸ ਇਹੁ ਮਨੁ ਧਾਵਦਾ।

**ਦਸ ਪੁਰਬ**

੧ ਅਠੇਂ। ੨ ਚੌਦੇਂ। ੩ ਮੱਸਿਆ। ੪ ਪੂਰਨ ਮਾਸੀ। ੫ ਸੰਗ੍ਰਾਂਦਿ। ੬ ਉਤ੍ਰਾਇਣ। ੭ ਦਖਣਾਇਨ। ੮ ਵਯਤਿਪਾਤਿ। ੯ ਚੰਦਰ ਗ੍ਰਹਿਣ। ੧੦ ਸੂਰਜ ਗ੍ਰਹਿਣ। ਯਥਾ:-ਦਸ ਪੁਰਬ ਸਦਾ ਦਸਾਹਰਾ।

**ਦਸ ਪਾਪ**

ਪਾਤਕ-(ਜਿਨ੍ਹਾਂ ਦੇ ਕਰਨ ਨਾਲ ਜੀਵ ਪਤਿਤ ਹੋ ਜਾਂਦਾ ਹੈ)

੧ ਚੋਰੀ। ੨ ਵੇਦ ਵਿਧੀ ਤੋਂ ਬਿਨਾ ਜੀਵ ਹੱਤਿਆ ਕਰਨੀ। ੩ ਪਰਾਈ ਇਸਤਰੀ ਭੋਗਣੀ। ੪ ਰੁੱਖਾ ਬੋਲਣਾ। ੫ ਝੂਠ ਬੋਲਣਾ। ੬ ਚੁਗਲੀ ਕਰਨੀ। ੭ ਅਨਰਥ ਬੋਲਣਾ। ੮ ਬੁਰਾ ਚਿਤਵਨਾ। ੯ ਇਕਰਾਰ ਕਰਕੇ ਮੁੱਕਰ ਜਾਣਾ। ੧੦ ਪਰਾਈ ਦੌਲਤ ਵੇਖਕੇ ਕੁੜ੍ਹਨਾ।

ਯਥਾ-ਪਾਪੋ ਪਾਪੁ ਕਮਾਵਦੇ ਪਾਪਹਿ ਪਚਹਿ ਪਚਾਇ।

**ਦਸ ਭੇਖ**

(ਸੰਨਿਆਸੀਆਂ ਦੇ ਦਸ ਫਿਰਕੇ)

੧ ਤੀਰਥ। ੨ ਆਸ਼ਰਮ। ੩ ਬਨ। ੪ ਅਰਨਯ। ੫ ਗਿਰੀ। ੬ ਡੰਡੀ (ਪਰਬਤ)। ੭ ਸਾਗਰ। ੮ ਸਰਸ੍ਵਤੀ। ੯ ਭਾਰਤੀ। ੧੦ ਪੁਰੀ।

ਯਥਾ:-ਚਹੁ ਛਿਅ ਮਹਿ ਸੰਨਿਆਸੀ।

**ਦੈਵੀ ਗੁਣ**

(ਦੇਵਤਿਆਂ ਵਰਗੇ ਸ਼ੁਭ ਗੁਣ)

੧ ਮੈਤਰੀ-ਮਿਤਰਤਾ ਭਾਵ। ੨ ਮੁਦਿਤਾ-ਦੂਜੇ ਦੀ ਮਾਨ ਵਡਿਆਈ, ਵੇਖ ਸੁਣਕੇ ਖੁਸ਼ ਹੋਣਾ। ਕਰੁਣਾ-ਦਯਾ ਭਾਵ। ੪ ਅਪੇਖਜਾ ਸੁਭ ਇੱਛਿਆ।

ਯਥਾ-ਦੇ ਗੁਨਾ ਸਤਿ ਭੈਣ ਭਰਾਵ ਹੈ।

**ਨੌ ਨਾਥ**

੧ ਆਦ ਨਾਥ। ੨ ਮਛੇਂਦ੍ਰ ਨਾਥ। ੩ ਉਦਯ ਨਾਥ। ੪ ਸੰਤੋਖ ਨਾਥ। ੫ ਕੰਥੜ ਨਾਥ। ੬ ਸਤਜ ਨਾਥ। ਅਚੰਬ ਨਾਥ। ੮ ਚੌਰੰਗੀ ਨਾਥ। ੯ ਗੋਰਖ ਨਾਥ।

ਯਥਾ:-ਨਵੇ ਨਾਥ ਸੂਰਜ ਅਰੁ ਚੰਦਾ।

**ਨੌ ਨਿਧੀਆਂ**

(ਕੁਬੇਰ ਦੇ ਨੌ ਖਜ਼ਾਨੇ)

੧ ਪਦਮ। ੨ ਮਹਾ ਪਦਮ। ੩ ਮਕਰ। ੪ ਕੱਛਪ। ੫ ਮੁਕੰਦ। ੬ ਕੁੰਦ। ੭ ਨੀਲ। ੮ ਸੰਖ। ੯ ਵਰਚ।

ਯਥਾ-ਨਵ ਨਿਧਿ ਨਾਮ ਨਿਧਾਨ।

**ਨੌ ਭਗਤੀਆਂ (ਨੌਧਾ ਭਗਤੀ)**

ਤਥਾ ਨੌ ਤਰ੍ਹਾਂ ਦੀ ਸੇਵਾ

੧ ਸ੍ਰਵਨ। ੨ ਕੀਰਤਨ। ੩ ਸਿਮਰਨ। ੪ ਪਾਦ ਸੇਵਨ। ੫ ਅਰਚਨ। ੬ ਬੰਦਨ। ੭ ਦਾਸ ਭਾਵ। ੮ ਮਿਤਰਤਾ। ੯ ਆਤਮ ਨਿਵੇਦਨ।

ਯਥਾ-ਨਵਧਾ ਭਗਤਿ ਰਿਦੇ ਅਤਿ ਜਾਗੀ।

**ਨੇਮ**

(ਨਿਯਮ)

ਨੇਮ ਬਾਰਾ ਹੁੰਦੇ ਹਨ:-੧ ਸਚ। ੨ ਅਕਪਟਤਾ। ੩ ਆਪਣੇ ਧਰਮ ਦਾ ਆਦਰ। ੪ ਜਪ। ੫ ਤਪ। ੬ ਪੂਜਾ। ੭ ਤੀਰਥ ਯਾਤਰਾ। ੮ ਅਬਿਤੀ ਦੀ ਪ੍ਰਸੰਨਤਾ। ੯ ਗੁਰ ਸੇਵਾ। ੧੦ ਸੰਤੋਖ। ੧੧ ਪਰਉਪਕਾਰ। ੧੨ ਹੋਮ ਕਰਨਾ।

ਯਥਾ-ਕਰਮ ਧਰਮ ਨੇਮ ਬ੍ਰਤ ਪੂਜਾ।

**ਨੌ ਗੋਲਕਾਂ**

ਦੋ ਨਾਸਕਾ, ਦੋ ਕੰਨ, ਦੋ ਅੱਖਾਂ, ਗੁਦਾ, ਲਿੰਗ ਅਤੇ ਮੂੰਹ।

**ਨੌ ਗ੍ਰਹੁ**

੧ ਚੰਦ। ੨ ਸੂਰਜ। ੩ ਛਨਿਛਰ। ੪ ਸ਼ੁਕ੍ਰ। ੫ ਬ੍ਰਹਸਪਤੀ। ੬ ਮੰਗਲ। ੭ ਬੁਧ। ੮ ਰਾਹੂ। ੯ ਕੇਤੂ।

ਯਥਾ–ਨਵ ਗ੍ਰਹ ਕੋਟਿ ਠਾਢੇ ਦਰਬਾਰ।

**ਨੌ ਖੰਡ ਪ੍ਰਿਥਵੀ (ਸਮੂਹ ਦੁਨੀਆਂ)**

੧ ਭਾਰਤ। ੨ ਕਿੰਪੁਰਖ। ੩ ਹਰਿਵਰਖ। ੪ ਭੱਦ੍ਰਾਸ। ੫ ਕੇਤੁਮਾਲ। ੬ ਇਲਾਬਰਤ। ੭ ਰਮਜ। ੮ ਹਿਰਣਮਜ। ੯ ਕੁਸ਼।

ਯਥਾ–ਨੌ ਖੰਡ ਪ੍ਰਿਥਵੀ ਫਿਰੈ ਚਿਰ ਜੀਵੈ।

**ਨੌ ਮੁਨੀ**

੧ ਮਰੀਚ, ੨ ਅਤ੍ਰਿ, ੩ ਅੰਗਰਾ, ੪ ਪੁਲਸਤਯ, ੫ ਪੁਲਹ, ੬ ਕ੍ਰਤੁ, ੭ ਭ੍ਰਿਗੁ, ੮ ਵਸ਼ਿਸਟ, ੯ ਅਥਰਵਣਿ।

ਯਥਾ–ਨਉ ਮੁਨੀ ਧੂਰਿ ਲੈ ਲਾਵੈਗੋ।

**ਪੰਜ ਗੁਣ**

ਸਤ, ਸੰਤੋਖ, ਧੀਰਜ, ਧਰਮ, ਵੀਚਾਰ।

ਯਥਾ ਪੰਚ ਮਨਾਏ........॥ ਪੰਚ ਵਸਾਏ...........॥

**ਪੰਜ ਨਿਮਾਜ਼ਾਂ**

੧–ਫਜ਼ਰ ਦੀ–ਸੂਰਜ ਨਿਕਲਣ ਤੋਂ ਪਹਿਲਾਂ। ੨ ਜ਼ੁਹਰ ਦੀ–ਦਿਨ ਢੱਲੇ ਤੋਂ ਪਿਛੋਂ। ੩ ਅਸਰ ਦੀ–ਤੀਸਰੇ ਪਹਿਰ ਦੀ। ੪ ਮਗਰਬੀ–ਸੂਰਜ ਡੁੱਬਣ ਦੇ ਨਾਲ। ੫ ਇਸ਼ਾ–ਸੌਣ ਵੇਲੇ।

ਯਥਾ–ਪੰਜਿ ਨਿਵਾਜਾ ਵਖਤ ਪੰਜਿ।

**ਪੰਜ ਮੁੰਦ੍ਰਾ (ਸੰਜਮ-ਇੰਦ੍ਰਿਆਂ ਨੂੰ ਵਿਕਾਰਾਂ ਤੋਂ ਰੋਕਣ ਦੀ ਕਿਰਿਆ)**

ਜੋਗੀ ਜਨ ਪੰਜ ਗਿਆਨ ਇੰਦ੍ਰਿਆਂ ਦੇ ਅੱਡੋ ਅੱਡ ਸਾਧਨ ਕਰਦੇ ਹਨ। ਉਨ੍ਹਾਂ ਨੂੰ ਪੰਜ ਮੁਦ੍ਰੇ ਕਹਿੰਦੇ ਹਨ। ੧ ਖੇਚਰੀ–ਸਵਾਸਾ ਦਾ ਉਤੇ ਚਾੜ੍ਹਨਾ। ੨ ਭੂਚਰੀ–ਸਵਾਸਾਂ ਦਾ ਠਹਰਾਉਣਾ। ੩ ਚਾਚਰੀ–ਸਵਾਸਾਂ ਦਾ ਉਤਾਰਨਾ। ੪ ਉਨਮਨਿ–ਭੌਹਾਂ ਨੂੰ ਉਪਰ ਵੱਲ ਖਿੱਚ ਕੇ ਨੱਕ ਦੀ ਨੋਕ ਉਤੇ ਨਜ਼ਰ ਟਿਕਾਉਣੀ। ੫ ਅਗੋਚਰੀ–ਇੰਦ੍ਰੀਆਂ ਦੇ ਵਿਸ਼ੇ ਤੋਂ ਰਹਿਤ, ਸੁੰਨ ਅਵਸਥਾ।

ਯਥਾ–ਮੁੰਦ੍ਰਾ ਤੇ ਘਟ ਭੀਤਰਿ ਮੁਦ੍ਰਾ।

**ਪੰਜ ਤਤ**

੧ ਅੱਗ। ੨ ਮਿੱਟੀ। ੩ ਪਾਣੀ। ੪ ਹਵਾ। ੫ ਅਕਾਸ਼।

ਪੰਜਾ ਤਤਾਂ ਦੇ ਗੁਣ:–

੧ ਪੌਣ–ਸਮਤਾ। ੨ ਆਕਾਸ–ਅਸੰਗਤਾ। ੩ ਧਰਤੀ–ਧੀਰਜ ਖਿਮਾ। ੪ ਅਗਨੀ–ਤਮ, ਤੁਖਾਰ ਭੈ ਦੀ ਨਵਿਰਤੀ। ਪਾਣੀ–ਸੀਤਲਤਾ।

ਯਥਾ ਪੰਚ ਤਤ ਕੋ ਤਨੁ ਰਚਿਉ।

**ਪੰਜ ਕਰਮ ਇੰਦ੍ਰੇ**

ਹੱਥ, ਪੈਰ, ਮੂਹ, ਲਿੰਗ, ਅਤੇ ਗੁਦਾ।

**ਪੰਜ ਗਿਆਨ ਇੰਦ੍ਰੇ**

੧ ਨੱਕ, ੧ ਕੰਨ, ੩ ਅੱਖਾਂ, ੪ ਜੀਭ, ੫ ਤੁਚਾ (ਖੱਲੜੀ) ਅਤੇ ਏਨ੍ਹਾਂ ਦੇ ਪੰਜ ਵਿਸ਼ੇ ਇਹ ਹਨ:–

**ਪੰਜ ਵਿਸ਼ੇ** ੧ ਗੰਧ, ੨ ਸ਼ਬਦ, ੩ ਰੂਪ, ੪ ਰਸ, ੫ ਸਪਰਸ।
ਯਥਾ—ਪੰਚ ਚੇਲੇ ਵਸਿ ਕੀਜਹਿ ਰਾਵਲੁ।

**ਪੰਜ ਦੂਤ** ੧ ਕਾਮ। ੨ ਕ੍ਰੋਧ। ੩ ਲੋਭ। ੪ ਮੋਹ। ਹੰਕਾਰ।
ਯਥਾ—ਪੰਚ ਸਤਾਵਹਿ ਦੂਤ ਕਵਨ ਬਿਧਿ ਮਾਰਨੇ।

**ਪੰਜ ਸ਼ਬਦ** ੧ ਤਤ—ਜੇਹੜਾ ਤਾਰ, ਤੰਦੀ ਆਦਿਕ ਤੋਂ ਨਿਕਲੇ। ਯਥਾ—ਮਧਮ, ਸਾਰੰਗੀ ਆਦਿਕ। ੨ ਵਿਤ—ਜੇਹੜਾ ਚੰਮ ਦੀ ਮੜੀ ਹੋਈ ਚੀਜ਼ ਤੋਂ ਨਿਕਲੇ। ਯਥ—ਢੋਲਕੀ ਆਦਿਕ। ੩ ਘਨ—ਜੇਹੜਾ ਛੈਂਣੇ ਆਦਿਕ ਦੀ ਅਵਾਜ਼ ਤੋਂ ਨਿਕਲੇ। ੪ ਨਾਦ·ਜੇਹੜਾ ਘੜੇ ਆਦਿਕ ਭਾਂਡੇ ਦੇ ਮੂੰਹ ਉਤੇ ਹਥ ਮਾਰਨ ਕਰਕੇ ਨਿਕਲੇ। ੫ ਸੁਭਰ—ਜੇਹੜਾ ਫੂਕ ਮਾਰਨ ਕਰਕੇ ਨਿਕਲੇ। ਯਥਾ—ਬੰਸਰੀ ਆਦਿਕ।
ਯਥਾ—ਪੰਜ ਸਬਦ ਧੁਨਿ ਅਨਹਦ ਵਾਜੇ।

**ਪੰਜ ਸਬੰਧੀ** ੧ ਮਾਤਾ। ੨ ਪਿਤਾ। ੩ ਭਾਈ। ੪ ਪੁੱਤਰ। ੫ ਇਸਤ੍ਰੀ।
ਯਥਾ—ਪੰਚੇ ਰੁਨੇ ਦੁਖਿ ਭਰੇ।

**ਪੰਝੀ ਪ੍ਰਕ੍ਰਿਤੀਆਂ** ਸੰਸਾਰ ਦਾ ਮੂਲ ਰੂਪ ਬੀਜ। ਸਾਂਖ ਮਤ ਅਨੁਸਾਰ ਹਰ ਇਕ ਭੂਤ ਪ੍ਰਕ੍ਰਿਤੀ ਤੱਤ ਦੇ ਪੰਜ ਪੰਜ ਪ੍ਰਕ੍ਰਿਤੀ ਤਤ ਹਨ, ਇਨ੍ਹਾਂ ਪੰਝੀ ਤੱਤਾਂ (ਪ੍ਰਕਿਰਤੀਆ) ਤੋਂ ਸਾਰਾ ਸੰਸਾਰ ਬਣਦਾ ਹੈ।

ਭੂਤ ਪ੍ਰਕ੍ਰਿਤੀ ਤਤ———ਪੰਜ ਪ੍ਰਕ੍ਰਿਤੀ ਤਤ
੧ ਆਕਾਸ਼ = ਲੋਭ, ਮੋਹ, ਹੰਕਾਰ, ਦੁਖ, ਪ੍ਰੀਤਿ।
੨ ਵਾਯੂ = ਬਲ, ਦੌੜਨਾ, ਪਸਰਨਾ, ਸੰਕੋਚਨਾ, ਵਧਾਣਾ।
੩ ਅਗਨੀ = ਨੀਂਦ, ਬਲ, ਕ੍ਰਾਂਤੀ (ਸੋਭਾ), ਭੁਖ ਪਿਆਸ, ਆਲਸ।
੪ ਜਲ = ਲਹੂ, ਪਸੀਨਾ, ਪਿਤ, ਕਫ, ਵੀਰਜ।
੫ ਪ੍ਰਿਥਵੀ = ਚਮ, ਹੱਡ, ਮਾਸ, ਨਾੜੀ, ਰੋਮ।
ਯਥਾ-੧ ਪਾਂਚ ਪਚੀਸ ਮੋਹ ਮਦ ਮਤਸਰ........।
੨ ਬਰਧ ਪਚੀਸਕ ਸੰਗੁ ਕ ਚ॥

**ਪੰਜ ਕੋਸ਼** ੧ ਅੰਨ ਮੈ—ਅੰਨ ਦਾ ਕਾਰਨ—ਅਸਥੂਲ ਸਰੀਰ। ੨ ਪ੍ਰਾਨ ਮੈ—ਪ੍ਰਾਣ, ਸੁਆਸਾਂ ਦਾ ਕਾਰਨ—ਸੂਖਮ ਸਰੀਰ। ੩ ਮਨੋ ਮੈ—ਮਨ ਦੇ ਸੰਕਲਪ ਵਿਕਲਪ ਦਾ ਕਾਰਨ—ਮਨ। ੪ ਵਿਗਯਾਨ ਮੈ—ਬੁੱਧੀ ਦਾ ਕਾਰਨ—ਚਤੁਰਤਾ। ੫ ਅਨੰਦ ਮੈ-ਗਾੜ੍ਹੀ ਨਿੰਦਰਾ ਦਾ ਕਾਰਨ—ਸਖੋਪਤੀ ਅਵੱਸਥਾ। ਯਥਾ-ਬਜਰ ਕਪਾਟ ਕਾਇਆ ਗੜ ਭੀਤਰਿ।

**ਬਾਰਾਂ ਪੰਥ ਜੋਗੀਆਂ ਦੇ** ੧ ਹੇਤੁ ਪੰਥ। ੨ ਪਾਵ ਪੰਥ। ੩ ਆਈ ਪੰਥ। ੪ ਗਮਜ ਪੰਥ। ੫ ਰਾਵਲ ਪੰਥ। ੬ ਪਾਗਲ ਪੰਥ। ੭ ਗੋਪਾਲ ਪੰਥ। ੮ ਕੰਥੜੀ ਪੰਥ। ੯ ਬਨ ਪੰਥ। ੧੦ ਧ੍ਰਜ ਪੰਥ। ੧੧ ਚੋਲੀ ਪੰਥ। ਅਤੇ ੧੨ ਦਾਸ ਪੰਥ। ਯਥਾ—ਬਾਰਹਿ ਮਹਿ ਜੋਗੀ ਭਰਮਾਏ।

**੩੨ ਲਖਣ (ਸ਼ੁਭ ਗੁਣ)** ੧ ਸੁੰਦਰ। ੨ ਸਲਜ। ੩ ਸੁਧੀ। ੪ ਸਾਹਸੀ। ੫ ਸੁਹਿਰਦਾ। ੬ ਸਰਾ। ੭ ਸੂਰਮਾਂ। ੮ ਸੁਚਿ। ੯ ਸ਼ਾਵਧਾਨ। ੧੦ ਸਾਸਤ੍ਰਗਜ। ੧੧ ਉੱਦਮੀ। ੧੨ ਉਦਾਰ। ੧੩ ਗੁਣ

ਗ੍ਰਾਹੀ। ੧੪ ਗੰਭੀਰ। ੧੫ ਸੁੱਧ ਮਨ। ੧੬ ਧਰਮੀ। ੧੭ ਛਮੀ। ੧੮ ਤੱਤ ਗਜਾਨੀ। ੧੯ ਇੰਦ੍ਰੇਜਿਤ। ੨੦ ਸਤ ਬ੍ਰਤ। ੨੧ ਸੁਕ੍ਰਿਤੀ। ੨੨ ਧ੍ਰਿਤੀ। ੨੩ ਵਿਨੀਤ। ੨੪ ਤੇਜਸ੍ਵੀ। ੨੫ ਦਯਾਲੂ। ੨੬ ਹਰਿ ਭਗਤ। ੨੭ ਨਿਰਲੋਭ। ੨੮ ਨਿਰ ਕ੍ਰੋਧ। ੨੯ ਹਿੰਸਾ ਹੀਨ। ੩੦ ਕਾਮ ਹੀਨ। ੩੧ ਕਪਟ ਹੀਨ। ੩੨ ਗਰਬ ਹੀਨ।

ਯਥਾ—ਨਾ ਸੋਹੈ ਬਤੀਸ ਲਖਣਾ।

**ਬਾਰਾ ਰਾਸਾਂ**

ਇਕ ਰਾਸ ਨੂੰ ਸੂਰਜ ਇਕ ਮਹੀਨੇ ਵਿਚ ਲੰਘਦਾ ਹੈ, ਜਦ ਸੂਰਜ ਦੂਸਰੀ ਰਾਸ ਵਿਚ ਜਾਣ ਲੱਗਦਾ ਹੈ ਤਾਂ ਉਸ ਨੂੰ ਸੰਗਰਾਂਦ ਆਖਦੇ ਹਨ।

੧ ਮੇਖ। ੨ ਬ੍ਰਿਖ। ੩ ਮਿਥੁਨ। ੪ ਕਰਕ। ੫ ਸਿੰਘ। ੬ ਕੰਨਜਾ। ੭ ਤੁਲਾ। ੮ ਬ੍ਰਿਸਚਕ। ੯ ਧਨ। ੧੦ ਮਕਰ। ੧੧ ਕੁੰਭ। ੧੨ ਮੀਨ।

ਯਥਾ—ਰਾਸਿ ਮੰਡਲੁ ਕੀਨੋ ਅਖਾਰਾ।

**ਬਾਰਾ ਸਿਲਾਂ**

ਬਾਰਾਂ ਪੱਥਰ ਸ਼ਿਵਲਿੰਗ ਮੂਰਤੀ ਦੇ.—

੧ ਸੋਮਨਾਥ—ਦੁਆਰਕਾ ਤੋਂ ਸਠ ਕੋਹ ਪੂਰਬ। ੨ ਮਲਿਕਾਰਜੁਨ—ਕ੍ਰਿਸ਼ਨਾ ਨਦੀ ਦੇ ਕਿਨਾਰੇ। ੩ ਮਹਾਕਾਲ—ਉਜੈਨ ਵਿਚ। ੪ ਓਅੰਕਾਰ—ਨਰਬਦਾ ਨਦੀ ਦੇ ਕਿਨਾਰੇ। ੫ ਵੈਦਜਨਾਥ—ਗਯਾ ਪਾਸ ਦੇਵ ਗੜ੍ਹ ਵਿਚ। ੬ ਭੀਮ ਸੰਕਰ—ਪੂਨੇ ਪਾਸ। ੭ ਰਾਮੇਸੁਰ—ਲੰਕਾ ਦੇ ਪੁਲ ਸੇਤਬੰਧ ਪਾਸ। ੮ ਨਾਗੇਸੁਰ—ਦਵਾਰਕਾ ਤੋਂ ਤਿੰਨ ਕੋਹ। ੯ ਵਿਸ੍ਰੇਸ਼ੁਰ—ਕਾਸ਼ੀ ਵਿਚ। ੧੦ ਤ੍ਰਯੰਬਕ—ਪੰਚ ਵਟੀ ਪਾਸ ਗੋਦਾਵਰੀ ਦੇ ਕੰਢੇ। ੧੧ ਕੇਦਾਰਨਾਥ—ਬਦ੍ਰੀ ਨਾਰਾਯਣ ਪਾਸ ਹਿਮਾਲਾ ਵਿਚ। ੧੨ ਧ੍ਰਿਸ਼ਣੇਸ਼ੁਰ—ਔਰੰਗਾ-ਬਾਦ ਪਾਸ ਦੱਖਣ ਵਿਚ।

ਯਥਾ—ਜੇ ਓਹੁ ਦੁਆਦਸ ਸਿਲਾ ਪੂਜਾਵੈ।

**ਬਾਰਾ ਤਿਲਕ**
**(ਦੁਆਦਸ ਤਿਲਕ)**

ਬਾਰਾ ਅੰਗਾ ਤੇ ਵੈਸ਼ਨਵ ਜੋ ਤਿਲਕ ਲਾਦੇ ਹਨ—

ਮਥਾ, ਕੰਠ, ਛਾਤੀ, ਪੇਟ, ਦੋ ਵਖੀਆਂ, ਦੋ ਮੋਢੇ, ਦੋ ਬਾਹਵਾ, ਪਿੱਠ, ਲੱਕ।

ਯਥਾ—ਚਕ੍ਰ ਕਰਮ ਤਿਲਕ ਖਾਟੰਗਾ।

**—ਸ਼ੁਭ ਸਮਾਪਤੰ—**



# ਤਤਕਰਾ

(ਭਾਗ ਦੂਜਾ)

## ਅੰ



## ਇ



## ਈ—ਏ



## ਸ

## ਸ੍ਰ



## ਸਾ

## ਹਾ—ਹੁ—ਹਿ—ਹੀ



## ਹੇ—ਹੋ



## ਕ

## ਕਾ



## ਕਿ



## ਕੀ



## ਕੇ—ਕੈ—ਕੁ—ਕੂ

## ਕੋ—ਕੈ



## ਖ—ਖਾ



## ਖਿ—ਖੀ—ਖੁ—ਖੂ—ਖੋ



## ਗ—ਗਾ—ਗਿ—ਗੀ



## ਗੁ

## ਮਾ



## ਮਿ—ਮੀ



## ਮੁ—ਮੂ

## ਮੇ



## ਮੈ



## ਮੋ—ਮੰ

---o---

# ਰਾਗਾਂ ਦਾ ਤਤਕਰਾ

(ਦੂਜੀ ਸੈਂਚੀ)



